ਇਹਨਾਂ ਇਕਾਂਗੀਆਂ ਦੀ ਰੰਗਮੰਚੀ ਪੇਸ਼ਕਾਰੀ ਲੇਖਕ ਦੀ ਆਗਿਆ ਤੋਂ ਬਿਨਾਂ ਨਾ ਕੀਤੀ ਜਾਵੇ। ਵਾਰਤਾਲਾਪਾਂ ਦੇ ਵਿਚਕਾਰ ਆਏ ਮੰਚ-ਸੰਕੇਤਾਂ ਨੂੰ (ਮੋਟੇ ਅੱਖਰਾਂ ਵਿਚ) ਨਾਟਕ-ਪਾਠ ਕਰਦਿਆਂ ਬ੍ਰੈਕਟਾਂ ਲਗਾ ਕੇ ਪੜ੍ਹਿਆ ਜਾਵੇ, ਕਿਉਂਕਿ ਉਹ ਮਹਿਜ਼ ਸੰਕੇਤ ਹਨ, ਵਾਰਤਾਲਾਪ ਨਹੀਂ।

---

1991 (ਸ਼ੱਕ ਸੰਮਤ 1913)

NAWEN HINDI EKANGI by NEMCHANDER JAIN
Punjabi Translation of NAYE HINDI LAGHU NATAK
Originally Published in Hindi

ਮੁੱਲ : 25.00

ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗ੍ਰੀਨ ਪਾਰਕ,
ਨਵੀਂ ਦਿੱਲੀ-110016 ਦੁਆਰਾ ਪ੍ਰਕਾਸ਼ਿਤ।

# ਸੂਚੀ

# ਭੂਮਿਕਾ

ਸਾਡੇ ਦੇਸ਼ ਵਾਸਤੇ ਇਕਾਂਗੀ ਜਾਂ ਲਘੂ-ਨਾਟਕ ਦੀ ਪਰੰਪਰਾ ਨਵੀਂ ਨਹੀਂ ਹੈ। ਨਾਟਯ-ਸ਼ਾਸਤਰ ਵਿਚ ਜਿਹੜੇ ਰੂਪਕਾਂ-ਉਪਰੂਪਕਾਂ ਦਾ ਜ਼ਿਕਰ ਆਉਂਦਾ ਹੈ ਉਹਨਾਂ ਵਿਚੋਂ ਕਈ ਸਿਰਫ਼ ਇਕ ਹੀ ਅੰਕ ਦੇ ਹੁੰਦੇ ਸਨ, ਜਿਵੇਂ ਪ੍ਰਹਸਨ, ਭਾਣ ਆਦਿ। ਪਿਛਲੀ ਸ਼ਤਾਬਦੀ ਵਿਚ ਜਦੋਂ ਹਿੰਦੀ ਵਿਚ ਪੱਛਮੀ ਪ੍ਰਭਾਵ ਨਾਲ ਨਾਟਕ ਤੇ ਰੰਗਮੰਚ ਦੇ ਨਵੇਂ ਦੌਰ ਦਾ ਆਰੰਭ ਹੋਇਆ ਤਾਂ ਆਧੁਨਿਕ ਹਿੰਦੀ ਨਾਟਕ ਦੇ ਜਨਮਦਾਤਾ **ਭਾਰਤੇਂਦੂ ਹਰੀਸ਼ਚੰਦਰ** ਨੇ ਵੀ **ਅੰਧੇਰ ਨਗਰੀ** ਜਿਹੇ ਛੋਟੇ ਨਾਟਕ ਲਿਖੇ। ਉਹਨਾਂ ਦੇ ਹੋਰ ਸਮਕਾਲੀਆਂ ਅਤੇ ਉਸ ਲੀਹੇ ਚਲਣ ਵਾਲਿਆਂ ਦੀ ਵੀ ਪੂਰੇ ਨਾਟਕਾਂ ਦੇ ਨਾਲ ਇਕਾਂਗੀ-ਨਾਟਕ ਲਿਖਣ ਵਿਚ ਰੁੱਚੀ ਰਹੀ। ਇਸ ਸ਼ਤਾਬਦੀ ਵਿਚ ਜੈਸ਼ੰਕਰ ਪ੍ਰਸਾਦ ਦਾ **ਏਕ ਘੂੰਟ** ਅਤੇ ਉਸਦੇ ਕੁਝ ਸਮਕਾਲੀਆਂ ਤੇ ਉਸੇ ਲੀਹ 'ਤੇ ਤੁਰਨ ਵਾਲਿਆਂ ਦੇ ਨਾਟਕ ਵੀ ਇਸੇ ਕੋਟੀ ਦੇ ਹਨ।

ਪਰ ਅਸਲ ਵਿਚ ਵਿਆਪਕ ਢੰਗ ਨਾਲ ਆਧੁਨਿਕ ਤਰੀਕੇ ਦੀ ਇਕਾਂਗੀ ਸਿਰਜਣਾ ਹਿੰਦੀ ਵਿਚ ਇਸ ਸ਼ਤਾਬਦੀ ਦੇ ਚੌਥੇ ਦਹਾਕੇ ਵਿਚ ਸ਼ੁਰੂ ਹੋਈ। ਇਸਦੀ ਪ੍ਰੇਰਣਾ ਸ਼ਾਇਦ ਅੰਗਰੇਜ਼ੀ ਦੇ **ਕਰਟੇਨ ਰੇਜ਼ਰ** ਤੋਂ, ਭਾਵ ਮੁੱਖ ਨਾਟਕ ਸ਼ੁਰੂ ਹੋਣ ਤੋਂ ਪਹਿਲਾਂ ਦਰਸ਼ਕਾਂ ਨੂੰ ਸ਼ਾਂਤ ਰੱਖਣ ਵਾਸਤੇ ਪੇਸ਼ ਕੀਤੇ ਗਏ ਘੱਟ ਸਮੇਂ ਦੇ ਨਾਟਕ-ਪ੍ਰਦਰਸ਼ਨਾਂ ਤੋਂ ਆਈ। ਪਰ ਜਿਥੇ ਅੰਗਰੇਜ਼ੀ ਦੇ 'ਕਰਟੇਨ ਰੇਜ਼ਰ' ਦਾ ਜਨਮ ਰੰਗਮੰਚ ਦੀਆਂ ਲੋੜਾਂ ਪੂਰੀਆਂ ਕਰਨ ਲਈ ਹੀ ਹੋਇਆ, ਉਥੇ ਹਿੰਦੀ ਵਿਚ ਇਕਾਂਗੀ ਨਾਟਕ ਦਾ ਆਰੰਭ ਮੂਲ ਤੌਰ ਤੇ ਰੰਗਮੰਚੀ ਲੋੜਾਂ ਵਾਸਤੇ ਨਹੀਂ ਹੋਇਆ। ਚੌਥੇ ਦਹਾਕੇ ਵਿਚ ਹਿੰਦੀ ਵਿਚ ਕੋਈ ਰੰਗਮੰਚ ਹੀ ਨਹੀਂ ਸੀ। ਪਾਰਸੀ ਥੀਏਟਰ ਕੰਪਨੀਆਂ ਵੀ, ਜਿਹੜੀਆਂ ਸ਼ਹਿਰ ਸ਼ਹਿਰ ਘੁੰਮ ਕੇ ਥੋੜ੍ਹੇ ਬਹੁਤ ਨਾਟਕ ਵਿਖਾਂਦੀਆਂ ਰਹੀਆਂ ਸਨ, ਹੁਣ ਬੰਦ ਹੋ ਰਹੀਆਂ ਸਨ, ਨਾਟਕ ਖੇਡਣ ਵਾਲੀਆਂ ਗ਼ੈਰ ਪੇਸ਼ਾਵਰੀ ਮੰਡਲੀਆਂ ਤਾਂ ਨਾ ਹੋਣ ਦੇ ਬਰਾਬਰ ਸਨ। ਜਿਹੜਾ ਥੋੜ੍ਹਾ ਬਹੁਤ ਨਾਟਕ ਦੇਖਣ-ਖੇਡਣ ਅਤੇ ਖ਼ਾਸ ਕਰਕੇ ਪੜ੍ਹਣ ਦਾ ਸ਼ੌਕ ਸੀ, ਉਹ ਵਿਸ਼ਵਵਿਦਿਆਲਿਆਂ ਅਤੇ ਕਾਲਜਾਂ ਤਕ ਹੀ ਸੀਮਿਤ

ਸੀ । ਹਿੰਦੀ ਵਿਚ ਨਾਟਕ ਮੂਲ ਤੌਰ ਤੇ ਇਸ ਸ਼੍ਰੇਣੀ ਦੀਆਂ ਲੋੜਾਂ ਲਈ ਲਿਖੇ ਜਾਣੇ ਸ਼ੁਰੂ ਹੋਏ ਅਤੇ ਪ੍ਰਮੁੱਖ ਤੌਰ ਤੇ ਉਹਨਾਂ ਨੂੰ ਹੀ ਪੂਰਾ ਕਰਦੇ ਸਨ । ਇਸੇ ਕਾਰਣ ਬੜੇ ਕੱਚੇ, ਇਧਰ ਉਧਰ ਹੋਣ ਵਾਲੇ ਪ੍ਰਦਰਸ਼ਨਾਂ ਨਾਲ ਸੰਬੰਧਿਤ ਹੋਣ ਕਾਰਨ ਹਿੰਦੀ ਇਕਾਂਗੀ ਉਪਰ ਇਕ ਤਰ੍ਹਾਂ ਦੇ ਸ਼ੌਕੀਆ ਹੋਣ ਦੀ ਛਾਪ ਬਾਰ ਬਾਰ ਲੱਗਦੀ ਰਹੀ ।

ਪਿੱਛਲੇ ਸਾਲਾਂ ਵਿਚ ਹਿੰਦੀ ਦੀ ਇਕਾਂਗੀ ਸਿਰਜਣਾ ਉਦਾਸੀ ਤੇ ਸਮਰੱਥ ਰੰਗਮੰਚ ਦੀ ਅਣਹੋਂਦ ਕਾਰਨ ਵਧ ਤੋਂ ਵਧ ਸਾਹਿਤਕ ਵਿਧਾ ਦਾ ਰੂਪ ਲੈਂਦੀ ਗਈ ਅਤੇ ਹੌਲੀ ਹੌਲੀ ਉਸਨੇ ਵਿਸ਼ਵਵਿਦਿਆਲਿਆਂ ਵਿਚ ਹਿੰਦੀ-ਸਾਹਿਤ ਦੇ ਸਲੇਬਸਾਂ ਵਿਚ ਥਾਂ ਬਣਾ ਲਈ । ਚੌਥੇ ਦਹਾਕੇ ਦੇ ਅੰਤ ਤੋਂ ਰੇਡੀਓ ਕੇਂਦਰ ਖੁਲ੍ਹਣ ਨਾਲ ਉਹਨਾਂ ਲਈ ਵੀ ਛੋਟੇ ਨਾਟਕ-ਨੁਮਾ ਰੂਪਕਾਂ ਦੀ ਲੋੜ ਪੈਣ ਲੱਗੀ ਅਤੇ ਉਸਨੇ ਵੀ ਕਈ ਲੇਖਕਾਂ, ਕਵੀਆਂ, ਕਥਾਕਾਰਾਂ, ਨਾਵਲਕਾਰਾਂ ਨੂੰ, ਕੁਝ ਸ਼ੌਕ ਵਾਸਤੇ, ਕੁਝ ਨਵੀਂ ਵਿਧਾ ਵਿਚ ਹੱਥ ਅਜ਼ਮਾਉਣ ਲਈ ਅਤੇ ਕੁਝ ਆਮਦਨ ਵਧਾਉਣ ਵਾਸਤੇ, ਇਕਾਂਗੀ ਲਿਖਣ ਲਈ ਪ੍ਰੇਰਿਤ ਕੀਤਾ । ਇਸ ਤਰ੍ਹਾਂ ਹਿੰਦੀ ਇਕਾਂਗੀ ਸਿਰਜਣਾ ਵਿਆਪਕ ਨਾਟਕ ਅਤੇ ਰੰਗਮੰਚ ਦਾ ਇਕ ਅੰਸ਼ ਹੋਣ ਦੀ ਥਾਂ, ਮੂਲ ਤੌਰ ਤੇ ਦੂਸਰੇ ਸੂਤਰਾਂ ਨਾਲ ਵਧੇਰੇ ਜੁੜਿਆ ਰਿਹਾ ਹੈ ਅਤੇ ਇਸਦਾ ਬੜਾ ਡੂੰਘਾ ਤੇ ਸਿੱਧਾ ਪ੍ਰਭਾਵ ਸਾਡੇ ਪੂਰੇ ਇਕਾਂਗੀ ਸਾਹਿਤ ਉਪਰ ਸਾਫ਼ ਦਿਸਦਾ ਹੈ ।

ਇਹ ਨਹੀਂ ਕਿ ਇਸ ਤਰ੍ਹਾਂ ਲਿਖੇ ਜਾਣ ਵਾਲੇ ਇਕਾਂਗੀ ਕਦੀ ਖੇਡੇ ਨਹੀਂ ਸੀ ਜਾਂਦੇ । ਬਿਨਾਂ ਸ਼ੱਕ ਯੂਨੀਵਰਸਿਟੀਆਂ ਤੇ ਸਕੂਲਾਂ-ਕਾਲਿਜਾਂ ਦੇ ਸਲਾਨਾ ਸਮਾਗਮਾਂ ਵਿਚ ਜਾਂ ਕਦੀ ਕਦੀ ਹੋਰ ਮੌਕਿਆਂ ਉਪਰ ਕਿਸੇ-ਕਿਸੇ ਵਧੇਰੇ ਅਗਾਂਹਵਧੂ ਯੂਨੀਵਰਸਿਟੀ ਦੇ ਹੋਰ ਵਿਦਿਅਕ ਸੰਗਠਨਾਂ ਜਾਂ ਕਲੱਬਾਂ ਵਲੋਂ, ਜਾਂ ਕਿਸੇ-ਕਿਸੇ ਕਾਲਜ ਦੀ ਡੈਮੋਕ੍ਰੇਟਿਕ ਐਸੋਸੀਏਸ਼ਨ ਵਲੋਂ, ਉਹਨਾਂ ਦੀਆਂ ਪੇਸ਼ਕਾਰੀਆਂ ਹੁੰਦੀਆਂ ਰਹਿੰਦੀਆਂ ਸਨ । ਆਜ਼ਾਦੀ ਮਿਲਣ ਮਗਰੋਂ ਤਾਂ ਇਹ ਪ੍ਰਕਿਰਿਆ ਕਈ ਗੁਣਾ ਵਧੀ ਹੈ । ਪਰ ਐਸੀਆਂ ਬਹੁਤੀਆਂ ਪੇਸ਼ਕਾਰੀਆਂ ਰੰਗਮੰਚੀ ਸਰਗਰਮੀਆਂ ਦੀ ਇਤਨੀ ਘੱਟ ਜਾਣਕਾਰੀ ਅਤੇ ਐਨੀ ਘੱਟ ਤਿਆਰੀ ਨਾਲ ਹੁੰਦੀਆਂ ਰਹੀਆਂ ਹਨ, ਤੇ ਹੁਣ ਵੀ ਹੋ ਰਹੀਆਂ ਹਨ, ਕਿ ਉਹਨਾਂ ਨੂੰ ਕਿਸੇ ਤਰ੍ਹਾਂ ਦੇ ਕਲਾਤਮਕ ਕਾਰਜ ਦਾ ਦਰਜਾ ਦੇਣਾ ਮੁਸ਼ਕਿਲ ਹੈ । ਇਸ ਲਈ ਵਧੇਰੇ ਇਕਾਂਗੀ ਨਾ ਤਾਂ ਕਿਸੇ ਮਾਹਿਰ-ਸਮਰੱਥ ਰੰਗਮੰਚ ਦੇ ਪ੍ਰਭਾਵ ਨਾਲ ਰਚੇ ਗਏ, ਨਾ ਬਾਅਦ ਵਿਚ ਰੰਗਮੰਚ ਉਪਰ ਉਨ੍ਹਾਂ ਦਾ ਕੋਈ ਸਫ਼ਲ ਪ੍ਰਯੋਗ ਹੋ ਸਕਿਆ ।

ਇਸ ਦੌਰ ਦੇ ਇਕਾਂਗੀ ਲੇਖਕਾਂ ਵਿਚ ਇਕ ਮਹੱਤਵਪੂਰਣ ਅਪਵਾਦ ਹੈ **ਭੁਵਨੇਸ਼ਵਰ** । ਉਨ੍ਹਾਂ ਨੇ ਸਿਰਫ਼ ਇਕਾਂਗੀ ਹੀ ਲਿਖੇ ਅਤੇ ਉਨ੍ਹਾਂ ਦੀ ਗਿਣਤੀ ਵੀ ਵਧੇਰੇ ਨਹੀਂ । ਉਹਨਾਂ ਦਾ ਪਹਿਲਾ ਸੰਗ੍ਰਹਿ **ਕਾਰਵਾਂ** 1935 ਵਿਚ ਪ੍ਰਕਾਸ਼ਿਤ ਹੋਇਆ ਸੀ ਅਤੇ ਬਾਅਦ ਵਿਚ ਪੰਜਵੇਂ, ਛੇਵੇਂ ਦਹਾਕੇ ਵਿਚ ਵੀ ਉਨ੍ਹਾਂ ਨੇ ਕਈ ਇਕਾਂਗੀ ਲਿਖੇ । ਪਰ ਉਹਨਾਂ ਉਪਰ ਬਰਨਾਡ ਸ਼ਾ ਅਤੇ ਇਬਸਨ ਦੇ ਵਿਚਾਰਾਂ ਅਤੇ ਨਾਟਕੀ

ਚੇਤਨਾ ਦਾ ਡੂੰਘਾ ਪ੍ਰਭਾਵ ਪਿਆ ਸੀ। ਨਾਲ ਹੀ ਉਹਨਾਂ ਦਾ ਆਪਣਾ ਭਾਵ-ਬੋਧ ਵੀ ਕੁਝ ਇਸ ਤਰ੍ਹਾਂ ਦਾ ਸੀ ਕਿ ਉਹ ਆਪਣੇ ਅਨੁਭਵ ਦੀ ਨਾਟਕੀਅਤਾ ਨੂੰ ਸਹਿਜੇ ਹੀ ਫੜ ਸਕਦੇ ਸਨ ਅਤੇ ਐਸੇ ਅੰਦਾਜ਼ ਨਾਲ ਪੇਸ਼ ਕਰਦੇ ਸਨ ਜਿਹੜਾ ਹਿੰਦੀ ਨਾਟਕ-ਲੇਖਨ ਵਾਸਤੇ ਬਿਲਕੁਲ ਨਵਾਂ ਅਤੇ ਅਪਰਿਚਤ ਸੀ। ਸ਼ਾਇਦ ਇਹ ਕਹਿਣਾ ਵਧੇਰੇ ਉਚਿਤ ਹੈ ਕਿ ਉਹਨਾਂ ਦੇ ਨਾਟਕਾਂ ਦੀ ਸੰਵੇਦਨਾ ਅਤੇ ਸੰਰਚਨਾ, ਦੋਵੇਂ ਹੀ ਆਪਣੇ ਯੁੱਗ ਤੋਂ ਬਹੁਤ ਅਗਾਂਹ ਦੀਆਂ ਸਨ। ਵਿਸ਼ੇ-ਵਸਤੂ ਦੀ ਸੂਖਮਤਾ ਅਤੇ ਸਾਰਥਕਤਾ, ਸ਼ਿਲਪ ਦੀ ਨਵੀਨਤਾ, ਭਾਸ਼ਾ ਦੀ ਬਹੁਪੱਧਰੀ ਅਤੇ ਵਿਅੰਜਨਾ ਦੀ ਦ੍ਰਿਸ਼ਟੀ ਤੋਂ ਉਨ੍ਹਾਂ ਦੇ ਨਾਟਕ ਅੱਜ ਵੀ ਮਹੱਤਵਪੂਰਣ ਹਨ। ਭਾਵੇਂ ਰੰਗਮੰਚ ਦੀ ਅਣਹੋਂਦ ਕਾਰਨ ਸ਼ੁਰੂ ਵਿਚ ਉਹ ਬਹੁਤੇ ਖੇਡੇ ਨਹੀਂ ਗਏ, ਪਰ ਪਿਛਲੇ ਦੋ-ਤਿੰਨ ਦਹਾਕਿਆਂ ਵਿਚ **ਊਸਰ, ਤਾਂਬੇ ਦੇ ਕੀੜੇ, ਸਟਰਾਈਕ, ਆਜ਼ਾਦੀ ਦੀ ਨੀਂਵ** ਆਦਿ ਉਹਨਾਂ ਦੇ ਨਾਟਕ ਜਦੋਂ ਵੀ ਮੰਚ ਉਪਰ ਪੇਸ਼ ਕੀਤੇ ਗਏ, ਹਮੇਸ਼ਾਂ ਬੜੇ ਪ੍ਰਭਾਵਸ਼ਾਲੀ ਰਹੇ।

ਛੇਵੇਂ ਦਹਾਕੇ ਦੇ ਦੂਜੇ ਅੱਧ ਤੋਂ ਹਿੰਦੀ ਰੰਗਮੰਚ ਦਾ ਵਿਕਾਸ ਤੇ ਪ੍ਰਸਾਰ ਨਵੇਂ ਸਿਰਿਉਂ ਹੋਣ ਕਰਕੇ ਹਿੰਦੀ ਇਕਾਂਗੀ ਦਾ ਜੀਵੰਤ ਰੰਗਮੰਚੀ ਕਾਰਜਾਂ ਨਾਲ ਸੰਪਰਕ ਵਧਣਾ ਆਰੰਭ ਹੋ ਗਿਆ। ਇਸਦਾ ਇਕ ਪ੍ਰਭਾਵ ਤੇ ਸਿੱਟਾ ਇਹ ਹੋਇਆ ਕਿ ਰੰਗਮੰਚ ਨਾਲ ਸੰਬੰਧ ਜਾਂ ਰੁੱਚੀ ਰੱਖਣ ਵਾਲੇ ਨਾਟਕਕਾਰਾਂ ਤੇ ਹੋਰ ਲੇਖਕਾਂ ਨੇ ਇਕਾਂਗੀ ਲਿਖੇ। ਉਹਨਾਂ ਵਿਚ ਉਪੇਂਦਰ ਨਾਥ ਅਸ਼ਕ, ਜਗਦੀਸ਼ ਚੰਦਰ ਮਾਥੁਰ, ਧਰਮਵੀਰ ਭਾਰਤੀ, ਲਕਸ਼ਮੀ ਨਾਰਾਇਣ ਲਾਲ, ਵਿਸ਼ਣੂ ਪ੍ਰਭਾਕਰ ਆਦਿ ਵਰਣਨਯੋਗ ਹਨ। ਇਹਨਾਂ ਦੇ ਇਕਾਂਗੀਆਂ ਵਿਚ ਰੰਗਮੰਚੀ-ਚੇਤਨਾ, ਦ੍ਰਿਸ਼ਟੀ ਜਾਂ ਅਨੁਭਵ ਦਾ ਆਧਾਰ ਹੋਣ ਕਾਰਣ ਇਕ ਵਿਲੱਖਣ ਸੁਰ ਅਤੇ ਪੱਧਰ ਉਭਰ ਆਇਆ ਅਤੇ ਉਸਨੇ ਇਹਨਾਂ ਨੂੰ ਸਾਧਾਰਣ ਰੰਗਮੰਚੀ ਲੇਖਨ ਅਤੇ ਸਰਗਰਮੀਆਂ ਨਾਲ ਜੋੜ ਦਿਤਾ। ਇਹ ਪ੍ਰਕਿਰਿਆ ਪਿੱਛਲੇ ਦੋ ਦਹਾਕਿਆਂ ਤੋਂ ਨਿਰੰਤਰ ਜਾਰੀ ਹੈ ਅਤੇ ਕਈ ਰਚਨਾਕਾਰਾਂ ਨੇ ਰੰਗਮੰਚ ਲਈ ਇਕਾਂਗੀ ਜਾਂ ਛੋਟੇ ਨਾਟਕ ਲਿਖੇ ਹਨ। ਇਹਨਾਂ ਵਿਚ ਆਮ ਤੌਰ ਤੇ ਸਾਰੇ ਮਹੱਤਵਪੂਰਣ ਨਾਟਕਕਾਰ ਹਨ, ਭਾਵੇਂ ਉਹ ਓਨੇ ਹੀ ਜਾਂ ਵਧੇਰੇ ਮਹਾਨ ਕਵੀ, ਕਹਾਣੀਕਾਰ ਜਾਂ ਨਾਵਲਕਾਰ ਵੀ ਹੋਣ।

ਇਸ ਦੌਰਾਨ ਰੰਗਮੰਚ ਤੇ ਨਾਟਕ-ਰਚਨਾ ਵਿਚਾਲੇ ਕਾਰਜਸ਼ੀਲ ਤੇ ਜੀਵੰਤ ਸੰਪਰਕ ਦੇ ਨਤੀਜੇ ਵਜੋਂ ਨਾਟਕ ਤੇ ਇਕਾਂਗੀ ਵਿਚਾਲੇ ਦੀ ਵੰਡ ਇਕ ਹੱਦ ਤਕ ਬੇਅਰਥ ਹੋ ਗਈ। ਹੁਣ ਐਸੇ ਕਈ ਨਾਟਕ ਲਿਖੇ ਜਾਂਦੇ ਹਨ ਜਿਨ੍ਹਾਂ ਦਾ ਪ੍ਰਦਰਸ਼ਨ ਸਮਾਂ ਡੇਢ-ਦੋ ਜਾਂ ਢਾਈ ਘੰਟੇ ਹੋਣ ਦੇ ਬਾਵਜੂਦ ਉਸ ਵਿਚ ਕੋਈ ਅੰਕ-ਵੰਡ ਨਹੀਂ ਅਤੇ ਸਾਰੇ ਨਾਟਕ ਦਾ ਕਾਰਜ ਸ਼ੁਰੂ ਤੋਂ ਅੰਤ ਤਕ ਬਿਨਾਂ ਕਿਸੇ ਰੁਕਾਵਟ ਤੋਂ ਚਲਦਾ ਰਹਿੰਦਾ ਹੈ। ਇਸ ਤੋਂ ਇਲਾਵਾ ਕਈ ਛੋਟੇ ਸਮੇਂ ਦੇ ਨਾਟਕ ਐਸੇ ਹਨ ਜਿਹਨਾਂ ਵਿਚ ਕਈ-ਕਈ ਅੰਕ ਜਾਂ ਦ੍ਰਿਸ਼ ਹਨ, ਜਿਹਨਾਂ ਦਾ ਕਾਰਜ ਇਕ ਤੋਂ ਵੱਧ ਥਾਵਾਂ ਉਪਰ

ਚਲਦਾ ਹੈ। ਐਸੇ ਵੀ ਕਈ ਛੋਟੇ ਨਾਟਕ ਲਿਖੇ ਗਏ ਜਿਹਨਾਂ ਦਾ ਪ੍ਰਦਰਸ਼ਨ ਸਮਾਂ ਇਕ ਤੋਂ ਡੇਢ ਘੰਟੇ ਤਕ ਦਾ ਹੁੰਦਾ ਹੈ, ਪਰ ਜਿਹਨਾਂ ਵਿਚਲਾ ਕਾਰਜ ਆਪਣੇ ਸੰਘਣੇਪਨ ਅਤੇ ਬਹੁਪੱਧਰੀ ਹੋਣ ਕਾਰਣ ਸਾਰਾ ਨਾਟਕੀ-ਅਨੁਭਵ ਪੇਸ਼ ਕਰਦਾ ਹੈ।

ਇਸ ਦ੍ਰਿਸ਼ਟੀ ਤੋਂ ਇਹ ਉਚਿਤ ਲੱਗਦਾ ਹੈ ਕਿ ਇਕਾਂਗੀ ਦੀ ਕੋਈ ਵੱਖਰੀ ਸ਼੍ਰੇਣੀ ਜਾਂ ਵਰਗ ਮੰਨਣ ਦੀ ਥਾਂ ਛੋਟੇ ਸਮੇਂ ਦੇ ਨਾਟਕਾਂ ਨੂੰ ਲਘੂ-ਨਾਟਕ ਹੀ ਕਿਹਾ ਜਾਵੇ। ਇਸ ਸੰਗ੍ਰਿਹ ਵਿਚ ਨਾਟਕਾਂ ਦੀ ਚੋਣ ਵਾਸਤੇ ਇਹੀ ਨਜ਼ਰੀਆ ਰਖਿਆ ਗਿਆ ਹੈ ਅਤੇ ਉਹਨਾਂ ਨੂੰ **ਲਘੂ-ਨਾਟਕ** ਹੀ ਕਿਹਾ ਗਿਆ ਹੈ।

ਇਸ ਸੰਗ੍ਰਹਿ ਵਿਚ ਦਸ **ਲਘੂ-ਨਾਟਕ** ਹਨ। ਇਹਨਾਂ ਦੇ ਲੱਗਭਗ ਸਾਰੇ ਹੀ ਲੇਖਕ ਅਜੋਕੇ ਦੌਰ ਦੇ ਅਗਲੇਰੇ ਅਤੇ ਮਹੱਤਵਪੂਰਣ ਨਾਟਕਕਾਰ ਹਨ। ਇਕ-ਦੋ ਨਾਟਕ ਐਸੇ ਵੀ ਸ਼ਾਮਿਲ ਕੀਤੇ ਗਏ ਹਨ ਜਿਹੜੇ ਰਚਨਾ ਦੀ ਦ੍ਰਿਸ਼ਟੀ ਤੋਂ ਆਪਣੇ ਆਪ ਵਿਚ ਰੌਚਕ ਤੇ ਕਲਪਨਾਸ਼ੀਲ ਨਾਟਕੀ ਬੋਧ ਦੀ ਉਪਜ ਹਨ, ਭਾਵੇਂ ਉਹਨਾਂ ਦੇ ਲੇਖਕ ਨਾਟਕਕਾਰ ਦੇ ਰੂਪ ਵਿਚ ਬਹੁਤੇ ਪ੍ਰਸਿੱਧ ਨਾ ਹੋਣ।

**ਮੋਹਨ ਰਾਕੇਸ਼** ਅਜੋਕੇ ਦੌਰ ਵਿਚ ਹਿੰਦੀ ਦੇ ਸੱਭ ਤੋਂ ਸ਼ਕਤੀਸ਼ਾਲੀ ਨਾਟਕਕਾਰ ਰਹੇ ਹਨ। ਉਹਨਾਂ ਦੇ ਲਘੂ ਨਾਟਕਾਂ ਵਿਚ ਵੀ ਸੂਖਮ ਨਾਟਕੀ-ਬੋਧ, ਸਮਕਾਲੀ ਪ੍ਰਸੰਗਿਕਤਾ, ਸਾਰਥਕ ਵਿਸ਼ਾ ਵਸਤੂ, ਵਧੀਆ ਸ਼ਿਲਪ, ਅਤੇ ਬੜੀ ਇਕਾਗਰ ਨਾਟਕੀ-ਭਾਸ਼ਾ ਆਦਿ ਨਾਟਕ-ਰਚਨਾ ਦੇ ਸਾਰੇ ਤੱਤ ਮਿਲਦੇ ਹਨ। ਉਹਨਾਂ ਦੇ ਸੰਗ੍ਰਹਿ **ਅੰਡੇ ਕੇ ਛਿਲਕੇ ਤਥਾ ਅੰਨਯ ਇਕਾਂਗੀ** ਅਤੇ **ਬੀਜ ਨਾਟਕ** ਉਹਨਾਂ ਦੀ ਮੌਤ ਤੋਂ ਬਾਅਦ ਹੀ ਛਪੇ, ਭਾਵੇਂ ਇਹਨਾਂ ਦੇ ਨਾਟਕ ਵੱਖੋ ਵੱਖਰੇ ਰਸਾਲਿਆਂ ਵਿਚ ਪਹਿਲਾਂ ਛੱਪ ਚੁੱਕੇ ਸਨ। ਇਹਨਾਂ ਵਿਚ, ਖ਼ਾਸ ਕਰਕੇ ਅਖ਼ੀਰਲੇ ਕੁਝ ਸਾਲਾਂ ਵਿਚ ਲਿਖੇ ਗਏ **ਸ਼ਾਇਦ ਹਾਂ** ਅਤੇ **ਵੱਡਾ ਪ੍ਰਸ਼ਨ** ਵਿਚ, ਨਾਟਕ ਦੀ ਭਾਸ਼ਾ ਦੀ ਹੋਰ ਵੀ ਡੂੰਘੀ ਪਰਖ ਅਤੇ ਕਈ ਤਰ੍ਹਾਂ ਦੇ ਪ੍ਰਯੋਗਾਂ ਦੀ ਕੋਸ਼ਿਸ਼ ਨਜ਼ਰ ਆਉਂਦੀ ਹੈ। ਰਾਕੇਸ਼ ਦੇ ਨਾਟਕ-ਸ਼ਿਲਪ ਵਿਚ ਬੁਨਾਵਟ ਦੀ ਸਹਿਜਤਾ ਦੇ ਨਾਲ ਸਥਿਤੀਆਂ ਤੇ ਕਿਰਦਾਰਾਂ ਦੇ ਅੰਤਰ ਵਿਰੋਧ ਦੀ ਬੜੀ ਸੂਖਮ ਪੇਸ਼ਕਾਰੀ ਹੈ। **ਵੱਡਾ ਪ੍ਰਸ਼ਨ** ਛੋਟੀ ਤੋਂ ਛੋਟੀ ਗੱਲ ਲਈ ਬੇਕਾਰ ਦੇ ਸੈਮੀਨਾਰ, ਗੋਸ਼ਟੀ ਅਤੇ ਮੀਟਿੰਗ ਕਰਨ ਅਤੇ ਲੋਕਾਂ ਦੇ ਹੀਣੇ ਹੰਕਾਰ ਉਪਰ ਵਿਅੰਗ ਹੈ। ਇਸ ਵਿਚ ਬਾਰਾਂ ਪਾਤਰ ਹਨ ਪਰ ਬੜੇ ਤਿੱਖੇਪਣ ਨਾਲ ਉਹਨਾਂ ਦੇ ਵੱਖੋ ਵੱਖਰੇ ਵਿਅਕਤਿਤਵ, ਰੁਝਾਨ ਅਤੇ ਸਮਾਜਿਕ ਪਿੱਠਭੂਮੀ ਨੂੰ ਉਘਾੜਿਆ ਗਿਆ ਹੈ। ਕਿਰਦਾਰਾਂ ਦੀ ਭਾਸ਼ਾ ਵਿਚ, ਉਹਨਾਂ ਦੀਆਂ ਛੋਟੀਆਂ ਛੋਟੀਆਂ ਹਰਕਤਾਂ-ਆਦਤਾਂ ਵਿਚ, ਉਹਨਾਂ ਦਾ ਦ੍ਰਿਸ਼-ਰੂਪ ਬੜੀ ਕਲਪਨਾਸ਼ੀਲਤਾ ਨਾਲ ਉਭਰ ਆਉਂਦਾ ਹੈ।

ਸੰਵੇਦਨਾ ਤੇ ਸ਼ਿਪਲ ਦੋਹਾਂ ਵਿਚ ਹੀ ਮੋਹਨ ਰਾਕੇਸ਼ ਤੋਂ ਬਿਲਕੁਲ ਵਿਲੱਖਣ ਨਾਟਕਕਾਰ ਹਨ **ਵਿਪਿਨ ਕੁਮਾਰ ਅਗਰਵਾਲ**, ਜਿਹੜੇ ਬਿਲਕੁਲ ਨਵੇਂ ਢੰਗ ਨਾਲ ਸਮਕਾਲੀ ਜੀਵਨ ਦੀਆਂ ਅਸੰਗਤੀਆਂ ਨੂੰ **ਪੇਸ਼ ਕਰਦੇ** ਹਨ। ਉਹ ਇਕ ਹੱਦ ਤਕ

ਭੁਵਨੇਸ਼ਵਰ ਦੀ ਹੀ ਪਰੰਪਰਾ ਨੂੰ ਅੱਗੇ ਵਧਾਉਂਦੇ ਹਨ ਅਤੇ ਉਹਨਾਂ ਨੇ ਵੀ ਬਹੁਤੇ ਲਘੂ-ਨਾਟਕ ਹੀ ਲਿਖੇ ਹਨ । **ਲੰਬੇ ਲੋਟਨ** ਤੋਂ ਇਲਾਵਾ ਉਹਨਾਂ ਦੇ ਲਘੂ-ਨਾਟਕਾਂ ਦੇ ਦੋ ਸੰਗ੍ਰਹਿ ਪ੍ਰਕਾਸ਼ਿਤ ਹੋਏ ਹਨ—**ਤਿੰਨ ਅੰਗਹੀਣ** ਅਤੇ **ਖੋਏ ਹੁਏ ਆਦਮੀ ਕੀ ਖੋਜ ।** ਵਿਪਿਨ ਕੁਮਾਰ ਅਗਰਵਾਲ ਦੇ ਨਾਟਕ ਯਥਾਰਥਵਾਦੀ ਸ਼ੈਲੀ ਨੂੰ ਤੋੜ ਕੇ ਜੀਵਨ ਦੀਆਂ ਭੈੜਾਂ ਨੂੰ ਸਥਿਤੀਆਂ ਅਤੇ ਭਾਸ਼ਾ ਦੀਆਂ ਵਿਸੰਗਤੀਆਂ ਰਾਹੀਂ ਵੀ ਪੇਸ਼ ਕਰਦੇ ਹਨ । ਵਿਪਿਨ ਕੁਮਾਰ ਅਗਰਵਾਲ ਕਵੀ ਹਨ ਅਤੇ ਕਵਿਤਾ ਨੇ ਉਹਨਾਂ ਦੇ ਨਾਟਕਾਂ ਦੀ ਭਾਸ਼ਾ ਨੂੰ ਵਧੇਰੇ ਸੰਘਣਾ, ਪਾਰਦਰਸ਼ੀ ਅਤੇ ਬਹੁਪੱਧਰੀ ਬਣਾਇਆ ਹੈ, ਦੂਜੇ ਕਵੀ-ਨਾਟਕਕਾਰਾਂ ਵਾਂਗ ਰੰਗੀਨ ਅਤੇ ਅਮੀਰ ਨਹੀਂ । ਉਹਨਾਂ ਦੇ ਨਾਟਕਾਂ ਵਿਚ ਅਜੋਕੇ ਰਾਜਨੀਤਕ, ਸਮਾਜਕ ਅਤੇ ਬੌਧਿਕ ਜੀਵਨ ਦੀ ਦਿਸ਼ਾਹੀਣਤਾ ਤੇ ਪਾਖੰਡ ਨੂੰ ਉਧੇੜਿਆ ਹੈ । **ਤਿੰਨ ਅੰਗਹੀਣ** ਵਿਚ ਆਜ਼ਾਦੀ ਤੋਂ ਬਾਅਦ ਪੂਰੀ ਪੀੜ੍ਹੀ ਦੇ ਅਪਾਹਿਜ ਬਣਾਏ ਜਾਣ ਦੀ ਹਾਲਤ ਨੂੰ ਵਿਖਾਇਆ ਹੈ । ਤਿੰਨੋ ਅਪਾਹਿਜ ਬੜੇ ਤਿੱਖੇ ਤਰੀਕੇ ਨਾਲ ਸਾਰੇ ਪ੍ਰਬੰਧ ਅਤੇ ਮਨੁੱਖੀ ਆਧਾਰਾਂ ਦੇ ਟੁੱਟਣ ਦੀ ਸਥਿਤੀ ਨੂੰ ਪੇਸ਼ ਕਰਦੇ ਹਨ । ਇਸ ਨਾਟਕ ਦੇ ਸ਼ਿਲਪ ਅਤੇ ਭਾਸ਼ਾ ਵਿਚ ਕਵਿਤਾ ਵਰਗਾ ਪਰੋਖ, ਬਿੰਬਾਤਮਕ ਵਿਅੰਜਨਾ ਹੈ ।

**ਸੁਰਿੰਦਰ ਵਰਮਾ** ਨੇ ਕਈ ਬਹੁਚਰਚਿਤ ਅਤੇ ਮੰਚਿਤ ਪੂਰੇ ਨਾਟਕਾਂ ਤੋਂ ਇਲਾਵਾ ਲਘੂ-ਨਾਟਕ ਵੀ ਲਿਖੇ ਹਨ, ਜਿਹਨਾਂ ਦਾ ਇਕ ਸੰਗ੍ਰਹਿ, **ਨੀਂਦ ਕਯੋਂ ਰਾਤ ਭਰ ਨਹੀਂ ਆਤੀ** ਨਾਮ ਨਾਲ ਪ੍ਰਕਾਸ਼ਿਤ ਹੋਇਆ ਹੈ । ਇਸ ਸੰਗ੍ਰਹਿ ਵਿਚ ਸ਼ਾਮਿਲ **ਮੌਤ ਤੋਂ ਬਾਅਦ** ਵਿਚ, ਉਹਨਾਂ ਦੇ ਵਧੇਰੇ ਪੂਰੇ ਨਾਟਕਾਂ ਵਾਂਗ, ਇਸਤਰੀ-ਮਰਦ ਸੰਬੰਧਾਂ ਦੀ ਬੜੀ ਸੂਖਮ ਅਤੇ ਸੰਵੇਦਨਸ਼ੀਲ ਪਰਖ ਹੈ । ਇਸ ਵਿਚ ਇਕ ਇਸਤਰੀ ਦੀ ਮੌਤ ਤੋਂ ਬਾਅਦ ਉਸਦੇ ਪਤੀ ਅਤੇ ਪ੍ਰੇਮੀ ਨੂੰ ਆਹਮੋ-ਸਾਹਮਣੇ ਲਿਆ ਕੇ ਇਹਨਾਂ ਸੰਬੰਧਾਂ ਦੀਆਂ ਕਈ ਪਰਤਾਂ ਅਤੇ ਗੁੰਝਲਾਂ ਦੀ ਇਕ ਨਵੀਂ ਪੱਧਰ ਨੂੰ ਸਾਹਮਣੇ ਲਿਆਂਦਾ ਗਿਆ ਹੈ । ਨਾਟਕਾਂ ਦਾ ਸ਼ਿਲਪ ਯਥਾਰਥਵਾਦੀ ਹੈ, ਪਰ ਉਸਦੇ ਸੰਘਣੇਪਨ ਵਿਚ ਇਕ ਤਰ੍ਹਾਂ ਦੀ ਕਾਵਿਕਤਾ ਹੈ ਜਿਹੜੀ ਉਸਨੂੰ ਬੜਾ ਪ੍ਰਭਾਵਸ਼ਾਲੀ ਬਣਾਉਂਦੀ ਹੈ ।

ਕਵੀ-ਕਥਾਕਾਰ **ਮਣੀ ਮਧੁਕਰ** ਨੇ ਬਹੁ ਚਰਚਿਤ **ਰਸਗੰਧਰਵ** ਤੋਂ ਇਲਾਵਾ ਕਈ ਹੋਰ ਲੋਕ-ਪ੍ਰਿਯ ਪੂਰੇ ਨਾਟਕਾਂ ਦੇ ਨਾਲ ਨਾਲ ਬਹੁਤ ਸਾਰੇ ਲਘੂ-ਨਾਟਕ ਲਿਖੇ ਹਨ । ਉਹਨਾਂ ਦਾ ਇਕ ਪ੍ਰਕਾਸ਼ਿਤ ਸੰਗ੍ਰਹਿ ਹੈ **ਸਲਵਟੋਂ ਮੇਂ ਸੰਵਾਦ** । ਇਥੇ ਸ਼ਾਮਿਲ ਨਾਟਕ **ਅੰਨ੍ਹੀਆਂ ਅੱਖਾਂ ਦਾ ਆਕਾਸ਼** ਅਜੇ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਨਹੀਂ ਹੋਇਆ । 'ਅੰਨ੍ਹੀਆਂ ਅੱਖਾਂ ਦਾ ਆਕਾਸ਼' ਇਕ ਹੇਠਲੀ ਸ਼੍ਰੇਣੀ ਦੇ ਪਰਿਵਾਰ ਦੀ ਕੁੜੀ ਬਾਰੇ ਹੈ ਜਿਸਨੂੰ ਪਿਆਰ ਕਰਨ ਵਾਲਾ ਨੌਜਵਾਨ ਇਕ ਚੰਗੀ ਨੌਕਰੀ ਲਈ ਆਪਣੇ ਅਫ਼ਸਰ ਦੀ ਕੁੜੀ ਨਾਲ ਵਿਆਹ ਕਰ ਲੈਂਦਾ ਹੈ ਅਤੇ ਕੁੜੀ ਹੌਲੀ-ਹੌਲੀ ਆਪਣਾ ਸਰੀਰ ਵੇਚਣ ਲਈ ਮਜਬੂਰ ਹੁੰਦੀ ਹੈ । ਨਾਟਕ ਦਾ ਸਾਰਾ ਕਾਰਜ ਇਕ ਪਾਰਕ ਵਿਚ

ਵਾਪਰਦਾ ਹੈ ਜਿਥੇ ਹੋਰਨਾਂ ਤੋਂ ਇਲਾਵਾ ਇਕ ਪਾਤਰ ਖ਼ੁਦ ਰੱਬ ਹੈ। ਨਾਟਕ ਵਿਚ ਕਰੁਣਾ, ਵਿਅੰਗ ਅਤੇ ਮਖੌਲ ਦਾ ਬੜਾ ਪ੍ਰਭਾਵਸ਼ਾਲੀ ਮੇਲ ਹੈ। ਰੇਡੀਉ ਨਾਟਕ ਦੀ ਕੁਝ ਛਾਪ ਦੇ ਬਾਵਜੂਦ; ਇਸ ਨਾਟਕ ਦੇ ਰੂਪ ਅਤੇ ਸ਼ਿਲਪ ਵਿਚ ਨਵੀਨਤਾ ਅਤੇ ਨਿਪੁੰਨਤਾ ਹੈ।

ਇਸ ਸੰਗ੍ਰਹਿ ਦੇ ਸਭ ਤੋਂ ਵੱਡੇ ਨਾਟਕ **ਅਜਾਤ ਘਰ** ਦੇ ਰਚਨਾਕਾਰ **ਰਾਮੇਸ਼ਵਰ ਪ੍ਰੇਮ** ਵੀ ਕਵੀ ਹਨ। ਉਹਨਾਂ ਨੇ ਕਈ ਨਾਟਕ ਲਿਖੇ ਹਨ ਜਿਹਨਾਂ ਵਿਚੋਂ ਕੋਈ ਵੀ ਬਹੁਤ ਲੰਬਾ ਨਹੀਂ। **ਅਜਾਤ ਘਰ** ਇਕ ਬਿਲਕੁਲ ਅਣਛੋਹੇ ਅਨੁਭਵ ਦਾ ਐਸਾ ਸੰਘਣਾ ਅਤੇ ਹੈਰਾਨ ਕਰਨ ਵਾਲਾ ਰੂਪ ਹੈ ਜਿਹੜਾ ਉਸਨੂੰ ਪਿਛਲੇ ਦਿਨੀਂ ਲਿਖੇ ਗਏ ਲਘੂ-ਨਾਟਕਾਂ ਵਿਚ ਖ਼ਾਸ ਸਥਾਨ ਦਿਵਾਉਂਦਾ ਹੈ। ਸਿਰਫ਼ ਦੋ ਹੀ ਪਾਤਰਾਂ ਅਤੇ ਕੁਝ ਆਵਾਜ਼ਾਂ ਤੋਂ ਪੈਦਾ ਹੋਈਆਂ ਸਥਿਤੀਆਂ ਅਤੇ ਵਾਤਾਵਰਣ ਦੀ ਅਸਧਾਰਣਤਾ ਨੂੰ ਅਤੇ ਆਵੇਗਾਤਮਕ ਤਣਾਉ ਦੀ ਤੇਜ਼ੀ ਨੂੰ, ਇਸ ਵਿਚ ਜਿਸ ਤਰ੍ਹਾਂ ਨਿਭਾਇਆ ਗਿਆ ਹੈ ਉਹ ਹਿੰਦੀ ਨਾਟਕ ਵਿਚ ਭਾਵ-ਵਸਤੂ ਅਤੇ ਸ਼ਿਲਪ ਦੀ ਦ੍ਰਿਸ਼ਟੀ ਤੋਂ ਨਵਾਂ ਅਤੇ ਮਹੱਤਵਪੂਰਣ ਹੈ।

ਕਵੀ-ਕਥਾਕਾਰ-ਪੱਤਰਕਾਰ **ਸਰਵੇਸ਼ਵਰ ਦਿਆਲ ਸਕਸੈਨਾ** ਨੇ ਆਪਣੇ ਬਹੁਤ ਵਾਰੀ ਖੇਡੇ ਗਏ ਨਾਟਕ **ਬਕਰੀ** ਨਾਲ ਹਿੰਦੀ ਨਾਟਕ ਵਿਚ ਇਕ ਨਵੇਂ ਮੁਹਾਵਰੇ ਦੇ ਵਿਕਾਸ ਵਿਚ ਮਹਤੱਵਪੂਰਣ ਹਿੱਸਾ ਪਾਇਆ ਹੈ। ਉਹਨਾਂ ਨੇ ਕਈ ਛੋਟੇ ਨਾਟਕ ਲਿਖੇ ਹਨ ਜਿਹੜੇ ਅਜੇ ਪੁਸਤਕ ਰੂਪ ਵਿਚ ਨਹੀਂ ਛਪੇ। ਉਹਨਾਂ ਦੇ ਇਕਾਂਗੀ **ਜੇਲ੍ਹ** ਵਿਚ ਸਾਡੇ ਸਮਾਜ ਵਿਚ ਕਾਨੂੰਨ ਤੇ ਪ੍ਰਬੰਧ ਦੀ ਹਾਲਤ ਉਪਰ ਟਿੱਪਣੀ ਹੈ। ਨਾਟਕ ਵਿਚ ਕੁਲ ਚਾਰ ਪਾਤਰ ਹਨ, ਤਿੰਨ ਮੁੰਡੇ ਤੇ ਇਕ ਪੁਲਸ ਦਾ ਸਿਪਾਹੀ। ਮੁੰਡੇ ਸਿਪਾਹੀ ਨਾਲ ਜ਼ਿੱਦ ਕਰਕੇ ਕਹਿੰਦੇ ਹਨ ਕਿ ਉਹਨਾਂ ਨੇ ਵੱਡੇ-ਵੱਡੇ ਅਪਰਾਧ ਕੀਤੇ ਹਨ ਅਤੇ ਉਹਨਾਂ ਨੂੰ ਥਾਣੇ ਲਿਜਾ ਕੇ ਜੇਲ੍ਹ ਵਿਚ ਬੰਦ ਕੀਤਾ ਜਾਵੇ। ਐਸੀ ਅਜੀਬ ਜ਼ਿੱਦ ਦਾ ਅਸਲ ਕਾਰਣ ਇਹ ਹੈ ਕਿ ਉਹ ਬੇਘਰ ਹਨ ਅਤੇ ਉਹਨਾਂ ਦੇ ਕਪੜੇ ਫਟੇ ਹੋਏ ਹਨ। ਡਰਾਉਣੀ ਠੰਡੀ ਰਾਤ ਵਿਚ ਉਹਨਾਂ ਨੂੰ ਹਵਾਲਾਤ ਵਿਚ ਤਾਂ ਕੁਝ ਆਰਾਮ ਮਿਲੇਗਾ। ਇਸ ਛੋਟੇ ਜਿਹੇ ਨਾਟਕ ਵਿਚ ਹਾਸੇ, ਵਿਅੰਗ ਅਤੇ ਕਰੁਣਾ ਦਾ ਬੜਾ ਕਲਪਨਾਸ਼ੀਲ ਮਿਲਗੋਭਾ ਹੈ, ਸਰਵੇਸ਼ਵਰ ਦੀ ਚੁਟਕੀਲੀ ਭਾਸ਼ਾ ਅਤੇ ਗੀਤਾਂ ਦਾ ਚਮਤਕਾਰ ਤਾਂ ਹੈ ਹੀ।

ਕਥਾਕਾਰ **ਰਮੇਸ਼ ਬਖ਼ਸ਼ੀ** ਆਪਣੇ ਪਹਿਲੇ ਸਾਹਸਕ ਨਾਟਕ **ਦੇਵਯਾਨੀ ਕਾ ਕਹਿਨਾ ਹੈ** ਨਾਲ ਹੀ ਪ੍ਰਸਿੱਧ ਹੋ ਗਏ। ਕਈ ਨਾਟਕਾਂ ਤੋਂ ਬਿਨਾਂ ਉਹਨਾਂ ਦੇ ਲਘੂ-ਨਾਟਕਾਂ ਦਾ ਵੀ ਇਕ ਸੰਗ੍ਰਹਿ ਪ੍ਰਕਾਸ਼ਿਤ ਹੈ—**ਛੋਟੇ ਨਾਟਕ। ਪਿਨਕੁਸ਼ਨ** ਵਿਚ ਤਾਨਾਸ਼ਾਹੀ ਪ੍ਰਬੰਧ ਦੀ ਅਰਾਜਕਤਾ ਅਤੇ ਉਸ ਵਿਚ ਤਬਦੀਲੀ ਦੀ ਕੋਸ਼ਿਸ਼ ਨਾਲ ਇਕ ਹੋਰ ਨਿਰੰਕੁਸ਼ ਪ੍ਰਬੰਧ ਦੀ ਸਥਾਪਨਾ ਵਿਖਾਈ ਗਈ ਹੈ। ਇਹ ਇਕ ਤਰ੍ਹਾਂ ਦਾ ਵਿਸੰਗਤਵਾਦੀ ਪ੍ਰਹਸਨ (ਮਜ਼ਾਕ) ਹੈ ਜਿਹੜਾ ਪ੍ਰਤੀਕਾਤਮਕਤਾ ਅਤੇ ਅਤਿਕਥਨੀ ਰਾਹੀਂ ਅਤਾਰਕਿਕ ਸਥਿਤੀਆਂ ਨੂੰ ਪੇਸ਼ ਕਰਦਾ ਹੈ।

**ਕਲਪਨਾ ਦੀ ਖੇਡ** ਦੇ ਲੇਖਕ **ਲਲਿਤ ਮੋਹਨ ਥਪਲਿਆਲ** ਨੇ ਗੜ੍ਹਵਾਲੀ ਤੇ ਹਿੰਦੀ ਵਿਚ ਕਈ ਬੜੇ ਦਿਲਚਸਪ ਛੋਟੇ ਪੂਰੇ ਆਕਾਰ ਦੇ ਨਾਟਕ ਲਿਖੇ ਹਨ। ਉਹਨਾਂ ਦੇ ਇਸ ਨਾਟਕ ਦਾ ਕਾਰਜ ਨਿਊਯਾਰਕ ਵਿਚ ਵੱਸੇ ਭਾਰਤੀਆਂ ਦੀ ਦੁਨੀਆਂ ਨਾਲ ਸੰਬੰਧਿਤ ਹੈ, ਜਿਸ ਵਿਚ ਮਜ਼ਾਕੀਆ ਨਿਪੁੰਨ ਅੰਦਾਜ਼ ਵਿਚ ਅਤੇ ਚੁੰਬਕੀ, ਲਚੀਲੇ ਸ਼ਿਲਪ ਦੇ ਨਾਲ, ਇਸਤਰੀ-ਮਰਦ ਸੰਬੰਧਾਂ ਨੂੰ ਪੇਸ਼ ਕੀਤਾ ਗਿਆ ਹੈ। ਇਸ ਵਿਚ ਦਿਨ ਦੇ ਸੁਪਨੇ, ਜੋਤਸ਼ ਦੀਆਂ ਜੁਗਤਾਂ ਤੋਂ ਬਿਨਾਂ ਗੀਤਾਂ ਤੇ ਕਵਿਤਾਵਾਂ ਦੀ ਵੀ ਬੜੀ ਦਿਲ-ਖਿੱਚਵੀਂ ਵਰਤੋਂ ਕੀਤੀ ਗਈ ਹੈ।

**ਸ਼ਾਂਤੀ ਮਹਿਰੋਤਰਾ** ਅਤੇ **ਸ਼ੰਭੂਨਾਥ ਸਿੰਘ** ਸਾਹਿਤ ਦੀ ਦੁਨੀਆਂ ਵਿਚ ਜਾਣੇ-ਪਛਾਣੇ ਹਸਤਾਖ਼ਰ ਹੁੰਦਿਆਂ ਵੀ ਨਾਟਕਕਾਰ ਦੇ ਰੂਪ ਵਿਚ ਬਹੁਤੇ ਜਾਣੇ ਪਛਾਣੇ ਨਹੀਂ, ਭਾਵੇਂ ਸ਼ਾਂਤੀ ਮਹਿਰੋਤਰਾ ਦਾ ਇਕ ਨਾਟਕ, **ਠਹਿਰਾ ਹੁਆ ਪਾਨੀ** ਛੱਪ ਚੁਕਾ ਹੈ। ਇਸ ਸੰਗ੍ਰਹਿ ਵਿਚ ਸ਼ਾਮਿਲ ਇਹਨਾਂ ਦੋਹਾਂ ਦੇ ਨਾਟਕ ਕੁਝ ਨਵੀਆਂ ਪ੍ਰਵਿਰਤੀਆਂ ਅਤੇ ਲੱਭਤਾਂ ਦੇ ਸੂਚਕ ਹਨ। ਸ਼ਾਂਤੀ ਮਹਿਰੋਤਰਾ ਦਾ **ਇਕ ਹੋਰ ਦਿਨ** ਅਜੋਕੀ ਵਿਖਾਵੇ ਦੀ ਚਮਕ ਅਤੇ ਪਾਖੰਡੀ ਜ਼ਿੰਦਗੀ ਵਿਚ ਇਕ ਸੰਵੇਦਨਾਸ਼ੀਲ ਅਤੇ ਕਲਾਤਮਕ ਰੁਝਾਨ ਵਾਲੀ ਇਸਤਰੀ ਦੇ ਭੈੜ ਨੂੰ ਪੇਸ਼ ਕਰਦਾ ਹੈ। ਇਸ ਵਿਚ ਵੀ ਯਥਾਰਥਵਾਦੀ ਢਾਂਚੇ ਨੂੰ ਤੋੜ ਕੇ ਇਕ ਕਾਲਪਨਿਕ ਦਿਨ ਦੇ ਸੁਪਨੇ ਨੂੰ ਯਥਾਰਥ ਰੂਪ ਵਿਚ ਪੇਸ਼ ਕਰਨ ਦੀ ਜੁਗਤ ਵਰਤੀ ਗਈ ਹੈ। ਇਸਦੀ ਭਾਸ਼ਾ ਵਿਚ ਪਰਵਾਹ ਅਤੇ ਸਹਿਜਤਾ ਹੈ; ਭਾਵੇਂ ਬਣਤਰ ਬਹੁਤੀ ਸੰਗਠਿਤ ਨਹੀਂ।

**ਸ਼ੰਭੂਨਾਥ ਸਿੰਘ** ਦੇ **ਕੰਧ ਦੀ ਵਾਪਸੀ** ਵਿਚ ਇਕ ਰੰਗਮੰਚੀ ਰੂੜ੍ਹੀ ਦੀ ਬੜੀ ਦਿਲਚਸਪ ਵਰਤੋਂ ਹੈ। ਯਥਾਰਥਵਾਦੀ ਨਾਟਕ ਦੀ ਇਕ ਰੂੜ੍ਹੀ ਹੈ ਕਿ ਦਰਸ਼ਕ ਇਸ ਤਰ੍ਹਾਂ ਨਾਟਕੀ-ਕਾਰਜ ਨੂੰ ਵੇਖਦਾ ਹੈ ਜਿਵੇਂ ਕਮਰੇ ਦੀ ਚੌਥੀ ਕੰਧ ਸਾਹਮਣਿਉਂ ਹਟਾ ਦਿਤੀ ਗਈ ਹੋਵੇ। **ਕੰਧ ਦੀ ਵਾਪਸੀ** ਵਿਚ ਪਾਤਰ ਦੇ ਦਿਲ ਵਿਚ ਯਥਾਰਥ ਤੇ ਭਰਮ ਦੇ ਰੱਲਗੱਡ ਹੋਣ ਨੂੰ ਇਸ ਚੌਥੀ ਕੰਧ ਦੇ ਹੋਣ ਜਾਂ ਨਾ ਹੋਣ ਦੇ ਭਰਮ ਸਹਾਰੇ ਪੇਸ਼ ਕੀਤਾ ਗਿਆ ਹੈ। ਰੰਗਮੰਚੀ ਪ੍ਰਯੋਗ ਦੀ ਦ੍ਰਿਸ਼ਟੀ ਤੋਂ ਇਹ ਨਾਟਕ ਨਵੀਆਂ ਸੰਭਾਵਨਾਵਾਂ ਪੇਸ਼ ਕਰਦਾ ਹੈ।

ਇਸ ਤਰ੍ਹਾਂ ਇਸ ਸੰਗ੍ਰਹਿ ਵਿਚ ਸ਼ਾਮਿਲ ਨਾਟਕ ਸਮਕਾਲੀ ਨਾਟਕ-ਲੇਖਨ ਵਿਚ ਕਥਾ, ਭਾਵ-ਦਸ਼ਾ, ਪਰਿਵੇਸ਼, ਸ਼ੈਲੀ, ਸ਼ਿਲਪ ਆਦਿ ਦੀ ਵਿਭਿੰਨਤਾ ਦੀ ਇਕ ਵੰਨਗੀ ਪੇਸ਼ ਕਰਦੇ ਹਨ। ਪਰ ਪਿਛਲੇ ਸਾਲਾਂ ਵਿਚ ਇਹਨਾਂ ਤੋਂ ਬਿਨਾਂ ਵੀ ਐਸੇ ਕਈ ਲਘੂ-ਨਾਟਕ ਲਿਖੇ ਗਏ ਹਨ ਜਿਹੜੇ ਦਿਲਚਸਪੀ ਤੇ ਕਲਪਨਾਸ਼ੀਲਤਾ ਦੇ ਲਿਹਾਜ਼ ਨਾਲ ਘੱਟ ਮਹੱਤਵਯੋਗ ਨਹੀਂ। ਇਹ ਆਸ ਕੀਤੀ ਜਾਂਦੀ ਹੈ ਕਿ ਕਦੀ ਉਹ ਸਾਰੇ ਵੀ ਨਾਟਕ ਪ੍ਰੇਮੀਆਂ ਨੂੰ ਇਕੱਠੇ ਪ੍ਰਾਪਤ ਹੋ ਸਕਣਗੇ।

ਨਵੀਂ ਦਿੱਲੀ — **ਨੇਮਿਚੰਦਰ ਜੈਨ**

26-3-1985

# ਵੱਡਾ ਪ੍ਰਸ਼ਨ

## ਮੋਹਨ ਰਾਕੇਸ਼

### ਪਾਤਰ

ਰਾਮ ਭਰੋਸੇ
ਸ਼ਾਮ ਭਰੋਸੇ
ਸ਼ਰਮਾ
ਕਪੂਰ
ਮਨੋਰਮਾ
ਸੰਤੋਸ਼
ਗੁਰਪ੍ਰੀਤ
ਪ੍ਰੇਮ ਪ੍ਰਕਾਸ਼
ਦੀਨ ਦਿਆਲ
ਰਮੇਸ਼
ਮੋਹਨ
ਸ਼ਤਪਾਲ

# ਪਹਿਲੀ ਝਾਕੀ

**ਸਥਾਨ : ਇਕ ਸਕੂਲ ਦਾ ਕਮਰਾ ਜਿਸ ਨੂੰ ਬਲੈਕ ਬੋਰਡ ਹਟਾ ਕੇ ਮੀਟਿੰਗ ਲਈ ਤਿਆਰ ਕੀਤਾ ਗਿਆ ਹੈ। ਮਾਸਟਰ ਦੀ ਕੁਰਸੀ-ਮੇਜ਼ ਪਰਧਾਨ ਵਾਸਤੇ ਹਨ ਅਤੇ ਬੱਚਿਆਂ ਦੇ ਡੈਸਕ ਬਾਕੀ ਮੈਂਬਰਾਂ ਲਈ। ਪਿਛੇ ਕੰਧ ਉਪਰ ਦੁਨੀਆਂ ਦਾ ਇੱਕ ਬੜਾ ਵੱਡਾ ਨਕਸ਼ਾ ਲਟਕ ਰਿਹਾ ਹੈ। ਆਣ-ਜਾਣ ਲਈ ਦੋਵੇਂ ਪਾਸੇ ਬੂਹੇ ਹਨ।**

**ਪਰਦਾ ਉਠਦਿਆਂ ਰਾਮ ਭਰੋਸੇ ਤੇ ਸ਼ਾਮ ਭਰੋਸੇ ਡੈਸਕਾਂ ਤੋਂ ਮਿੱਟੀ ਝਾੜਦੇ ਦਿਸਦੇ ਹਨ।**

ਸ਼ਾਮ ਭਰੋਸੇ : **ਹੱਥ ਰੋਕ ਕੇ** ਰਾਮ ਭਰੋਸੇ !

**ਰਾਮ ਭਰੋਸੇ ਬਿਨ੍ਹਾਂ ਸੁਣਿਆਂ ਮਿੱਟੀ ਝਾੜਦਾ ਰਹਿੰਦਾ ਹੈ।**

ਸ਼ਾਮ ਭਰੋਸੇ : ਉਏ ਰਾਮ ਭਰੋਸੇ

ਰਾਮ ਭਰੋਸੇ : **ਹੱਥ ਰੋਕੇ ਤੋਂ ਬਿਨ੍ਹਾਂ** ਕੀ ਹੈ ?

ਸ਼ਾਮ ਭਰੋਸੇ : ਐਨੀ ਮਿੱਟੀ ਕਿਉਂ ਉਡਾ ਰਿਹਾ ਹੈਂ ? ਹੌਲੀ ਨਹੀਂ ਝਾੜਿਆ ਜਾਂਦਾ ? ਰੋਜ-ਰੋਜ ਦੀ ਮਿੱਟੀ ਨਾਲ ਫੇਫੜੇ ਪਹਿਲਾਂ ਹੀ ਖਾਧੇ ਗਏ ਹਨ।

ਰਾਮ ਭਰੋਸੇ : ਤਾਂ ਰੋਂਦਾ ਕਿਉਂ ਹੈਂ ? ਜਾਨ ਪੰਜ ਸਾਲਾਂ ਵਿਚ ਨਹੀਂ ਨਿਕਲੇਗੀ ਤਾਂ ਚਾਰ ਸਾਲਾਂ ਵਿਚ ਨਿਕਲ ਜਾਵੇਗੀ।

ਸ਼ਾਮ ਭਰੋਸੇ : ਤੂੰ ਆਪਣੀ ਜਾਨ ਪੰਜ ਸਾਲਾਂ ਵਿਚ ਦੇ ਭਾਵੇਂ ਇਕ ਸਾਲ ਵਿਚ। ਪਰ ਮੇਰੀ ਜਾਨ ਅਜੇ ਰਹਿਣ ਦੇ।

ਰਾਮ ਭਰੋਸੇ : ਇਹ ਸੌਹਰੀ ਦੀਆਂ ਰੋਜ ਰੋਜ ਮੀਟਿੰਗਾਂ ਹੋਣਗੀਆਂ ਤਾਂ ਜਾਨ ਕੀਹਦੀ ਰਹੇਗੀ ? ਅਜੇ ਇਕ ਦਾ ਜਨਮ-ਦਿਨ ਲੰਘਦਾ ਹੈ ਤਾਂ ਦੂਜੇ ਦਾ ਮਰਨ-ਦਿਨ ਆ ਜਾਂਦਾ ਹੈ। ਜੰਮਣ-ਮਰਨ ਇਹ, ਮਿੱਟੀ ਫੱਕਣ

ਰਾਮ ਭਰੋਸੇ ਤੇ ਸ਼ਾਮ ਭਰੋਸੇ ! **ਫੇਰ ਫੇਰ ਦੀ ਝਾੜਦਿਆਂ** ਸਵੇਰੇ ਝਾੜੋ ਤਾਂ ਸ਼ਾਮੀਂ ਆ ਜਾਂਦੀ ਹੈ। ਸ਼ਾਮੀਂ ਕਢੋ ਤਾਂ ਸਵੇਰ ਨਹੀਂ ਹੋਣ ਦੇਂਦੀ।

ਸ਼ਾਮ ਭਰੋਸੇ : ਅਜ ਵੀ ਕਿਸੇ ਦਾ ਜਨਮ ਦਿਨ ਹੈ ?

ਰਾਮ ਭਰੋਸੇ : ਪਤਾ ਨਹੀਂ ਕਿਹੜਾ ਦਿਨ ਹੈ। ਆਪਣਾ ਮਰਨ-ਦਿਨ ਹੈ।

**ਢਿਲੇ ਜਿਹੇ ਤਰੀਕੇ ਨਾਲ ਫਾਈਲ ਫੜੀ ਸ਼ਰਮਾ ਬਾਹਰ ਆਉਂਦਾ ਹੈ।**

ਸ਼ਰਮਾ : **ਬੁੜਬੁੜਾਉਂਦਾ** ਅਜੇ ਕੋਈ ਨਹੀਂ ਐਥੇ ?

ਰਾਮ ਭਰੋਸੇ : **ਹੱਥ ਰੋਕ ਕੇ** ਕੋਈ ਵੀ ਨਹੀਂ ਹੈ, ਮਤਲਬ ?

ਸ਼ਰਮਾ : ਮਤਲਬ, ਜਿਹਨਾਂ ਨੇ ਆਣਾ ਸੀ, ਉਹਨਾਂ ਵਿਚੋਂ ਕੋਈ ਵੀ। ਲੋਕ ਸਮਝਦੇ ਹਨ, ਮੇਰੇ ਪਿਉ ਦੇ ਘਰ ਦਾ ਕੰਮ ਹੈ। ਜਿਵੇਂ ਮੈਨੂੰ ਇਹਦੀ ਤਨਖਾਹ ਮਿਲਦੀ ਹੈ। ਕੋਈ ਵੀ ਵੇਲੇ ਸਿਰ ਨਹੀਂ ਆਉਂਦਾ।

ਸ਼ਾਮ ਭਰੋਸੇ : ਸਾਹਬ ! ਅਜ ਐਥੇ ਕੀਹਦਾ ਜਨਮ ਦਿਨ ਹੈ ?

ਸ਼ਰਮਾ : ਮੇਰੇ ਝੱਖ ਮਾਰਨ ਦੀ ਵਰ੍ਹੇ ਗੰਢ ਹੈ। ਤੁਹਾਡੇ ਤੋਂ ਹਾਲੇ ਡੈਸਕ ਨਹੀਂ ਸਾਫ਼ ਹੋਏ ?

ਰਾਮ ਭਰੋਸੇ : ਦੇਖਦੇ ਹੋ; ਕਰ ਹੀ ਰਹੇ ਹਾਂ।

ਸ਼ਰਮਾ : ਸਾਢੇ ਪੰਜ ਵਜੇ ਮੀਟਿੰਗ ਸ਼ੁਰੂ ਹੋਣੀ ਸੀ ਤੇ ਪੌਣੇ ਛੇ ਵੱਜ ਚੁਕੇ ਹਨ। ਲੋਕ ਭਾਵੇਂ ਦੇਰ ਨਾਲ ਆਉਣ, ਤੁਹਾਨੂੰ ਤਾਂ ਜਗ੍ਹਾ ਵੇਲੇ ਸਿਰ ਤਿਆਰ ਕਰਨੀ ਚਾਹੀਦੀ ਸੀ।

ਰਾਮ ਭਰੋਸੇ : ਇਕ ਘੜੀ ਦਿਵਾ ਦਿਉ ਸਾਹਬ। ਫੇਰ ਅਸੀਂ ਸਾਰੇ ਕੰਮ ਵੇਲੇ ਸਿਰ ਕਰ ਸਕਦੇ ਹਾਂ। ਸਾਨੂੰ ਕੀ ਪਤਾ ਕਦੋਂ ਪੰਜ ਵਜਦੇ ਹਨ ਤੇ ਕਦੋਂ ਸਾਢੇ ਪੰਜ।

ਸ਼ਰਮਾ : ਸਕੂਲ ਵਿਚ ਵੇਲੇ ਸਿਰ ਘੰਟੀ ਨਹੀਂ ਵਜਾਂਦੇ ?

ਸ਼ਾਮ ਭਰੋਸੇ : ਸੁਪਰੀਡੈਂਟ ਦੀ ਝਿੜਕ ਸੁਣਦੇ ਵਜਾਂਦੇ ਹਾਂ। ਸਕੂਲ ਦੀ ਘੜੀ ਤਾਂ ਕਦੋਂ ਦੀ ਖ਼ਰਾਬ ਪਈ ਹੈ।

ਰਾਮ ਭਰੋਸੇ : ਤੁਹਾਡੇ ਹੱਥਾਂ ਤੇ ਬੰਨ੍ਹੀ ਹੁੰਦੀ ਹੈ ਫੇਰ ਵੀ ਦੇਰ ਕਰ ਦਿੰਦੇ ਹੋ। ਸਾਡੀ ਤਾਂ ਕੋਈ ਗੱਲ ਹੀ ਨਹੀਂ।

ਸ਼ਾਮ ਭਰੋਸੇ : ਤੇ ਛੇਤੀ ਕਰ ਦੇਈਏ ਤਾਂ ਝਿੜਕਾਂ ਪੈਂਦੀਆਂ ਨੇ ਕਿ ਛੇਤੀ ਕਿਉਂ ਕੀਤਾ, ਫੇਰ ਮਿੱਟੀ ਪੈ ਜਾਵੇਗੀ। ਛੇਤੀ ਨਾ ਕਰੀਏ ਤਾਂ ਝਿੜਕਾਂ ਕਿ ਛੇਤੀ ਕਿਉਂ ਨਹੀਂ ਕੀਤਾ, ਟਾਇਮ ਖ਼ਰਾਬ ਹੋ ਰਿਹੈ।

ਰਾਮ ਭਰੋਸੇ : ਕੋਈ ਜਾਦੂ ਤਾਂ ਜਾਣਦੇ ਨਹੀਂ। ਹੱਥ ਨਾਲ ਕੰਮ ਕਰਦੇ ਹਾਂ, ਸੋ ਕਰ ਰਹੇ ਹਾਂ।

ਸ਼ਰਮਾ : ਬਕਵਾਸ ਨਾ ਕਰੋ, ਕੰਮ ਕਰੋ । ਅਜੇ ਕਿੰਨਾ ਕੰਮ ਬਾਕੀ ਹੈ ?

ਰਾਮ ਭਰੋਸੇ : ਸਾਰੀ ਕਲਾਸ ਝਾੜ ਦਿਤੀ ਹੈ । ਮਾਸਟਰ ਦੀ ਕੁਰਸੀ ਬਾਕੀ ਹੈ । **ਜਾ ਕੇ ਉਸ ਕੁਰਸੀ-ਮੇਜ਼ ਨੂੰ ਸਾਫ਼ ਕਰਨ ਲਗਦਾ ਹੈ।** ਲੌ ਇਹ ਵੀ ਹੋ ਗਈ । ਹੋਰ ਦੱਸੋ ਕੀ ਝਾੜਣਾ ਹੈ ?

ਸ਼ਾਮ ਭਰੋਸੇ : ਬਲੈਕ ਬੋਰਡ ਤਾਂ ਨਹੀਂ ਚਾਹੀਦਾ ?

ਸ਼ਰਮਾ : ਨਹੀਂ । ਪਰ ਦੋਵੇਂ ਕਿਧਰੇ ਨਾ ਜਾਣਾ । ਐਥੇ ਦਰਵਾਜ਼ੇ ਕੋਲ ਹੀ ਬੈਠਣਾ । ਪਤਾ ਨਹੀਂ ਕਿਹੜੇ ਕੰਮ ਵਾਸਤੇ ਲੋੜ ਪੈ ਜਾਵੇ । **ਅਗਲੇ ਡੈਸਕ ਤੇ ਬੈਠਣ ਲਗਦਾ ਹੈ, ਪਰ ਇਕਦਮ ਰੁਕ ਜਾਂਦਾ ਹੈ।** ਇਹ ਸਫ਼ਾਈ ਕੀਤੀ ਜੇ । ਵੇਖੋ ਕਿੰਨੀ ਮਿੱਟੀ ਜੰਮੀ ਪਈ ਏ । ਇੰਜ ਸਫ਼ਾਈ ਕਰਦੇ ਨੇ ।

ਰਾਮ ਭਰੋਸੇ : ਕੀ ਪਤਾ ਸਾਹਬ ਕਿਵੇਂ ਕੀਤੀ ਜਾਂਦੀ ਹੈ । ਕਿਸੇ ਸਕੂਲ ਤੋਂ ਇਸ ਕੰਮ ਦੀ ਸਿਖਿਆ ਤਾਂ ਲਈ ਨਹੀਂ ।

ਸ਼ਾਮ ਭਰੋਸੇ : ਸੁਪਰੀਡੈਂਟ ਕਹਿੰਦਾ ਹੈ—ਸਿੱਧਾ ਝਾੜਨ ਮਾਰੋ ਤਾਂ ਸਿੱਧਾ ਮਾਰ ਦਿੰਦੇ ਹਾਂ । ਤੁਸੀਂ ਕੋਈ ਹੋਰ ਤਰੀਕਾ ਦੱਸੋ ਤਾਂ ਉਸੇ ਤਰ੍ਹਾਂ ਕਰ ਦਿਆਂਗੇ ।

ਸ਼ਰਮਾ : ਨਾਨਸੈਂਸ ! ਹੁਣ ਜਿਵੇਂ ਹੋ ਗਿਆ, ਰਹਿਣ ਦਿਉ ।

ਸ਼ਾਮ ਭਰੋਸੇ : ਤੁਸੀਂ ਕਹਿੰਦੇ ਹੋ ਤਾਂ ਰਹਿਣ ਦਿੰਦੇ ਹਾਂ ।

**ਸ਼ਰਮਾ ਰੁਮਾਲ ਨਾਲ ਸੀਟ ਸਾਫ਼ ਕਰਕੇ ਡੈਸਕ ਤੇ ਬੈਠ ਜਾਂਦਾ ਹੈ।**

ਸ਼ਰਮਾ : ਜਾਓ, ਹੁਣ ਬਾਹਰ ਬੈਠੋ ।

ਸ਼ਾਮ ਭਰੋਸੇ : ਕਿਉਂ ਸਾਹਬ, ਮੀਟਿੰਗ ਖ਼ਤਮ ਕਦੋਂ ਹੋਵੇਗੀ ?

ਸ਼ਰਮਾ : ਕੀ ਪਤਾ ਕਦੋਂ ਹੋਵੇ ? ਤੁਸੀਂ ਕੀ ਕਰਨੈ ?

ਸ਼ਾਮ ਭਰੋਸੇ : ਕਮਰੇ ਨੂੰ ਤਾਲਾ ਨਹੀਂ ਲਾਣਾ ? ਤਾਲਾ ਲਗੇਗਾ ਤਾਂ ਹੀ ਤਾਂ ਐਥੋਂ ਜਾ ਸਕਾਂਗੇ । ਨਹੀਂ ਤਾਂ ਸੁਪਰੀਡੈਂਟ ਕਲ੍ਹ ਸਾਡੀ ਜਾਨ ਕੱਢੇਗਾ ।

**[ਉਹ ਤੇ ਰਾਮ ਭਰੋਸੇ ਦੋਵੇਂ ਖੱਬੇ ਪਾਸੇ ਦੇ ਦਰਵਾਜ਼ੇ ਤੋਂ ਬਾਹਰ ਜਾ ਬੈਠਦੇ ਹਨ। ਰਾਮ ਭਰੋਸੇ ਹੱਥ ਉਪਰ ਜ਼ਰਦਾ ਮਲਣ ਲਗਦਾ ਹੈ। ਸ਼ਾਮ ਭਰੋਸੇ ਉਂਘਣ ਦੀ ਮੁਦਰਾ ਵਿਚ ਟੇਕ ਲਗਾ ਲੈਂਦਾ ਹੈ। ਮਨੋਰਮਾ, ਸੰਤੋਸ਼ ਅਤੇ ਗੁਰਪ੍ਰੀਤ ਉਸੇ ਦਰਵਾਜ਼ੇ ਥਾਣੀਂ ਆਉਂਦੀਆਂ ਹਨ । ਰਾਮ ਭਰੋਸੇ ਅੱਖਾਂ ਉਪਰ ਵਲ ਕਰਕੇ ਬੜੀ ਚਿੜ੍ਹ ਨਾਲ ਉਹਨਾਂ ਨੂੰ ਆਂਦਿਆਂ ਵੇਖਦਾ ਹੈ]**

ਮਨੋਰਮਾ : ਕੀ ਗੱਲ ਹੈ, ਸ਼ਰਮਾ ? ਬਾਹਰ ਪਹਿਰਾ ਕਿਉਂ ਬਿਠਾਇਐ ? ਮੀਟਿੰਗ ਵਿਚ ਮਾਰਧਾੜ ਤਾਂ ਨਹੀਂ ਹੋਣੀ ?

ਸ਼ਰਮਾ : **ਉਠਦਿਆਂ** ਸਾਢੇ ਪੰਜ ਹੋ ਗਏ ਨੇ ਤੁਹਾਡੇ ?

ਮਨੋਰਮਾ : ਅਜੇ ਸਾਡੇ ਤੋਂ ਬਿਨ੍ਹਾਂ ਕੋਈ ਵੀ ਨਹੀਂ ਆਇਆ ।

ਸ਼ਰਮਾ : ਸਾਢੇ ਛੇ ਤਕ ਅਰਾਮ ਨਾਲ ਆਣਗੇ ਲੋਕ । ਸਮੇਂ ਦੀ ਪਾਬੰਦੀ ਤਾਂ ਸਿਰਫ਼ ਇਕੋ ਬੰਦੇ ਵਾਸਤੇ ਹੈ ਕਿਉਂਕਿ ਉਹ ਸਾਲਾ ਸੈਕ੍ਰੇਟਰੀ ਹੈ ।

ਸੰਤੋਸ਼ : ਮੈਂ ਇਸੇ ਲਈ ਆਪਣਾ ਨਾਂ ਵਾਪਸ ਲੈ ਲਿਆ ਸੀ । ਬੇਕਾਰ ਦੀ ਸਿਰਦਰਦੀ ।

ਮਨੋਰਮਾ : ਤੂੰ ਇਸ ਲਈ ਨਾਂ ਵਾਪਸ ਲੈ ਲਿਆ ਸੀ ਕਿ ਸ਼ਰਮੇ ਦੇ ਖ਼ਿਲਾਫ਼ ਤੈਨੂੰ ਤਿੰਨ ਵੋਟਾਂ ਵੀ ਨਹੀਂ ਸੀ ਮਿਲਣੀਆਂ । ਅਵਰ ਸ਼ਰਮਾ ਇਜ਼ ਗਰੇਟ ।

ਸੰਤੋਸ਼ : ਲਾਂਗ ਲਿਵ ਸ਼ਰਮਾ ।

ਮਨੋਰਮਾ : ਗੁਰਪ੍ਰੀਤ ਨੀ ਤੂੰ ਐਨੀ ਗੁੰਮਸੁੰਮ ਕਿਉਂ ਹੈਂ ?

ਸੰਤੋਸ਼ : ਸ਼ਰਮਾ ਦੇ ਸਾਹਮਣੇ ਇਹ ਹਮੇਸ਼ਾ ਗੁੰਮਸੁੰਮ ਹੋ ਜਾਂਦੀ ਹੈ ।

ਗੁਰਪ੍ਰੀਤ : ਪਲੀਜ਼ ।

**ਕਪੂਰ ਮੁਸਕਰਾਂਦਾ ਖੱਬੇ ਦਰਵਾਜ਼ੇ ਤੋਂ ਆਉਂਦਾ ਹੈ ।**

ਕਪੂਰ : ਵਾਹ, ਵਾਹ ।

ਮਨੋਰਮਾ : ਵਾਹ, ਵਾਹ ।

ਕਪੂਰ : ਤੁਸੀਂ ਕਿਸ ਚੀਜ਼ ਦੀ ਦਾਦ ਦੇ ਰਹੇ ਹੋ ?

ਮਨੋਰਮਾ : ਤੁਹਾਡੀ ਵਾਹ-ਵਾਹ ਦੀ ।

ਕਪੂਰ : ਮੈਂ ਤਾਂ ਇਸ ਲਈ ਵਾਹ-ਵਾਹ ਕਰ ਰਿਹਾ ਸੀ ਕਿ ਸ਼ਰਮਾ ਤਿੰਨ ਤਿੰਨ ਲੇਡੀਜ਼ ਵਿਚ ਘਿਰਿਆ ਹੈ । ਸੈਕਟਰੀ ਹੋਣ ਦੇ ਇਹ ਮਜ਼ੇ ਹੁੰਦੇ ਹਨ ।

ਸ਼ਰਮਾ : ਅੱਜ ਤੋਂ ਤੁਸੀਂ ਸੈਕਟਰੀ ਬਣ ਜਾਵੋ ।

ਮਨੋਰਮਾ : ਤੇ ਸ਼ਰਮਾ ਜੀ ਨੂੰ ਚੇਅਰਮੈਨ ਬਣਾ ਦਿਉ ।

ਕਪੂਰ : ਚੇਅਰਮੈਨ ਨਾਂਹ ਕਹੋ...ਉਹ ਕਹੋ...ਕੀ ਹੁੰਦੇ ਉਹ...ਅਧਿਅਕਸ਼ ।

ਸੰਤੋਸ਼ : ਅਧਿਅਕਸ਼ ।

ਕਪੂਰ : ਅਧਿ-ਅਕਸ਼ ।

ਸੰਤੋਸ਼ : **ਜ਼ੋਰ ਦੇ ਕੇ** ਅਧਿਅਕਸ਼ ।

ਕਪੂਰ : **ਜ਼ੋਰ ਦੇ ਕੇ** ਅਧਿਅਕਸ਼ । ਉਹ ਤੁਹਾਡਾ ਅਧਿ-ਅਕਸ਼ ਅਜੇ ਤਕ ਨਹੀਂ ਆਇਆ, ਸ਼ਰਮਾ ?

ਸ਼ਰਮਾ : ਤੁਸੀਂ ਕਿਹੜੇ ਵੇਲੇ ਨਾਲ ਆ ਗਏ ਹੋ ?

ਕਪੂਰ : ਦਸ-ਵੀਹ ਮਿੰਟ ਲੇਟ, ਲੇਟ ਨਹੀਂ ਹੁੰਦਾ । ਫੇਰ ਮੈਂ ਤਾਂ ਸਾਧਾਰਣ ਮੈਂਮਬਰ ਹਾਂ ।

ਮਨੋਰਮਾ : ਸਿੱਧਾ ਮੈਂਬਰ ਕਿਉਂ ਨਹੀਂ ਕਹਿੰਦੇ ? ਮੈਂਮਬਰ ।

ਕਪੂਰ : ਉਹ ਸ਼ਬਦ ਕੀ ਹੈ, ਉਂਜ ?

ਮਨੋਰਮਾ : ਮੈਂਬਰ ।

ਕਪੂਰ : ਮੈਂਮਬਰ

ਮਨੋਰਮਾ : **ਜ਼ੋਰ ਦੇ ਕੇ** ਮੈਂਬਰ ।

ਕਪੂਰ : **ਜ਼ੋਰ ਦੇ ਕੇ** ਮੈਂਮਬਰ । ਮੈਂ ਪਹਿਲਾਂ ਹੀ ਕਹਿੰਦਾ ਸਾਂ ਇਸ ਆਦਮੀ ਨੂੰ ਚੇਅਰਮੈਨ ਨਹੀਂ ਬਣਾਉਣਾ ਚਾਹੀਦਾ, ਅੱਜ ਛੁੱਟੀ ਦਾ ਦਿਨ ਹੈ, ਉਂਜ ਵੀ ਠੰਡ ਹੈ, ਘਰ ਰਜਾਈ ਵਿਚ ਵੜ ਕੇ ਸੁੱਤਾ ਹੋਵੇਗਾ । ਸੱਾਰੀ...ਘਰ ਨਹੀਂ ਹੋਵੇਗਾ, ਉਹ ਅਜ ਉਸ ਦੇ ਕੋਲ...ਹੋਵੇਗਾ ।

ਸੰਤੋਸ਼ : ਕਿਸਦੇ ਕੋਲ ?

ਗੁਰਪ੍ਰੀਤ : ਪਲੀਜ਼ ।

ਸੰਤੋਸ਼ : ਨਾਂ ਤਾਂ ਜਾਣਨ ਦਿਉ ।

ਗੁਰਪ੍ਰੀਤ : ਪਲੀਜ਼ ! ਪਲੀਜ਼ ! ਪਲੀਜ਼ !

ਕਪੂਰ : ਗੁਰਪ੍ਰੀਤ ਜੀ ਨਾਮ ਜਾਣਦੇ ਹਨ ।

ਸੰਤੋਸ਼ : ਤੈਨੂੰ ਪਤੈ ?

ਗੁਰਪ੍ਰੀਤ : ਮੈਂ ਇਸੇ ਲਈ ਤੁਹਾਡੀ ਮੀਟਿੰਗ ਵਿਚ ਨਹੀਂ ਆਣਾ ਚਾਹੁੰਦੀ । ਇਥੇ ਕੰਮ ਤਾਂ ਕੋਈ ਹੁੰਦਾ ਨਹੀਂ, ਬਸ ਇਹੋ ਜਹੀਆਂ ਗੱਲਾਂ ਹੁੰਦੀਆਂ ਰਹਿੰਦੀਆਂ ਹਨ ।

ਕਪੂਰ : ਗੁਰਪ੍ਰੀਤ ਜੀ ਦੀ ਸਹੇਲੀ ਹੈ ਉਹ ।

ਸੰਤੋਸ਼ : ਅੱਛਾ...ਉਹ ?

ਕਪੂਰ : ਹਾਂ, ਉਹੀ ।

ਸੰਤੋਸ਼ : ਇਹ ਕਦੋਂ ਤੋਂ ?

ਕਪੂਰ : ਕਦੋਂ ਤੋਂ ? ਦੋ ਸਾਲਾਂ ਤੋਂ ਤਾਂ ਮੈਂ ਹੀ ਜਾਣਦਾ ਹਾਂ ।

ਸੰਤੋਸ਼ : ਪਰ ਉਹ ਤਾਂ ਪਹਿਲਾਂ...

ਕਪੂਰ : ਤੁਸੀਂ ਬਹੁਤ ਪੁਰਾਣੀ ਗੱਲ ਕਰ ਰਹੇ ਹੋ । ਲਗਦੈ ਤੁਸੀਂ ਸ਼ਹਿਰ ਵਿਚ ਨਹੀਂ ਰਹਿੰਦੇ ।

ਸੰਤੋਸ਼ : **ਗੁਰਪ੍ਰੀਤ ਨੂੰ** ਸੱਚ ਹੈ ਇਹ ?

ਗੁਰਪ੍ਰੀਤ : **ਸ਼ਰਮਾ ਨੂੰ** ਮੈਂ ਜਾਣ ਸਕਦੀ ਹਾਂ; ਮੀਟਿੰਗ ਕਦੋਂ ਸ਼ੁਰੂ ਹੋਵੇਗੀ ?

ਕਪੂਰ : ਘੱਟੋ ਘਟ ਚੇਅਰਮੈਨ ਤਾਂ ਆ ਜਾਵੇ । ਕਿਉਂ ਸ਼ਰਮਾ, ਉਦੋਂ ਤਕ ਇਕ-ਇਕ ਕੱਪ ਚਾਹ ਨਾ ਹੋ ਜਾਵੇ ? ਅਜ ਵਾਕਿਆ ਹੀ ਬੜੀ ਠੰਡ ਹੈ । ਕਿਉਂ ਮਨੋਰਮਾ ਜੀ ?

ਮਨੋਰਮਾ : ਆਈ ਡੋਂਟ ਮਾਈਂਡ ।

ਕਪੂਰ : ਰਾਮ ਭਰੋਸੇ !

ਰਾਮ ਭਰੋਸੇ : **ਜ਼ਰਦਾ ਮੂੰਹ 'ਚ ਪਾ ਕੇ** ਫੁਰਮਾਓ।

ਕਪੂਰ : ਜਾ ਕੇ ਲਾਲੇ ਤੋਂ ਇਕ ਸੈਟ ਚਾਹ ਲੈ ਆ। ਪੰਜ ਕੱਪ।

ਸ਼ਰਮਾ : ਮੈਂ ਨਹੀਂ ਪੀਵਾਂਗਾ।

ਗੁਰਪ੍ਰੀਤ : ਮੈਂ ਵੀ ਨਹੀਂ।

ਕਪੂਰ : ਤੁਹਾਨੂੰ ਲੈਣੀ ਚਾਹੀਦੀ ਹੈ। ਤੁਹਾਡੀ ਤਬੀਅਤ ਸੁਸਤ ਲਗ ਰਹੀ ਹੈ।

ਗੁਰਪ੍ਰੀਤ : ਥੈਂਕਸ। ਮੈਨੂੰ ਇਸ ਵੇਲੇ ਲੋੜ ਨਹੀਂ।

ਕਪੂਰ : ਰਾਮ ਭਰੋਸੇ ! ਅੱਧਾ ਸੈਟ ਤੇ ਤਿੰਨ ਕਪ।

ਮਨੋਰਮਾ : ਸ਼ਰਮਾ ਨੂੰ ਤਾਂ ਦੂਜੀ ਵਾਰ ਪੁੱਛ ਲੈਂਦੇ।

ਕਪੂਰ : ਕਿਉਂ ਬਈ ਸ਼ਰਮਾ ?

ਸ਼ਰਮਾ : ਇਹ ਮੀਟਿੰਗ ਦਾ ਵੇਲਾ ਹੈ, ਚਾਹ ਪੀਣ ਦਾ ਨਹੀਂ।

ਕਪੂਰ : ਰਾਮ ਭਰੋਸੇ ! ਅੱਧਾ ਸੈਟ ਤੇ ਤਿੰਨ ਕੱਪ।

ਸੰਤੋਸ਼ : ਨਾਲੇ ਥੋੜ੍ਹੀ ਮੂੰਗਫਲੀ। ਸ਼ਰਮਾ ਮੂੰਗਫਲੀ ਖਾਵੇਗਾ।

ਕਪੂਰ : ਪੰਜੀ ਪੈਸੇ ਦੀ ਮੂੰਗਫਲੀ।

ਸ਼ਰਮਾ : ਮੈਂ ਠੀਕ ਛੇ ਵਜੇ ਮੀਟਿੰਗ ਸ਼ੁਰੂ ਕਰ ਦਿਆਂਗਾ। ਤੁਸੀਂ ਚਾਹ ਪੀਂਦੇ ਰਹਿਣਾ।

**ਰਾਮ ਭਰੋਸੇ ਸਹਿਜੇ ਤੁਰ ਕੇ ਸ਼ਰਮੇ ਕੋਲ ਆਉਂਦਾ ਹੈ।**

ਰਾਮ ਭਰੋਸੇ : **ਸ਼ਰਮਾ ਨੂੰ** ਪੈਸੇ ਤੁਸੀਂ ਦਿਉਗੇ ਕਿ...?

ਮਨੋਰਮਾ : ਕਪੂਰ ਸਾਹਿਬ ਦੇਣਗੇ।

**ਕਪੂਰ ਜੇਬ 'ਚੋਂ ਬਟੂਆ ਕੱਢ ਕੇ ਵੇਖਦਾ ਹੈ।**

ਕਪੂਰ : ਮੇਰੇ ਕੋਲ ਦਸ ਦਾ ਨੋਟ ਹੈ।

ਮਨੋਰਮਾ : ਕੋਈ ਗੱਲ ਨਹੀਂ ਟੁੱਟ ਜਾਵੇਗਾ।

**ਕਪੂਰ ਰਾਮ ਭਰੋਸੇ ਨੂੰ ਨੋਟ ਦਿੰਦਾ ਹੈ।**

ਕਪੂਰ : ਚੇਂਜ ਗਿਣ ਕੇ ਲਿਆਵੀਂ।

ਰਾਮ ਭਰੋਸੇ : **ਜਾਂਦਿਆਂ-ਜਾਂਦਿਆਂ** ਜਿੰਨੀ ਗਿਣਨੀ ਆਉਂਦੀ ਹੈ, ਉਤਨੀ ਗਿਣ ਕੇ ਲੈ ਆਵਾਂਗਾ।

ਗੁਰਪ੍ਰੀਤ : ਮੈਨੂੰ ਤਾਂ ਅੱਜ ਮੀਟਿੰਗ ਸ਼ੁਰੂ ਹੁੰਦੀ ਦਿਸਦੀ ਨਹੀਂ।

ਸੰਤੋਸ਼ : ਅਜੇ ਤਾਂ ਕੋਰਮ ਵੀ ਪੂਰਾ ਨਹੀਂ।

ਕਪੂਰ : ਕਿਉਂ ਨਾ ਮੀਟਿੰਗ ਕੈਂਸਲ ਕਰਕੇ ਸਾਰੇ ਕੰਟੀਨ ਵਿਚ ਚਲ ਕੇ ਚਾਹ ਪੀਵੀਏ ?

ਸ਼ਰਮਾ : ਮੀਟਿੰਗ ਕੈਂਸਲ ਨਹੀਂ ਹੋਵੇਗੀ। ਅੱਜ ਦੀ ਛੁੱਟੀ ਤਾਂ ਬੇਕਾਰ ਹੋਈ ਹੈ ਫੇਰ ਇਕ ਹੋਰ ਛੁੱਟੀ ਬਰਬਾਦ ਕਰਨੀ ਪਵੇਗੀ।

ਮਨੋਰਮਾ : ਸੈਕਟਰੀ ਦੇ ਮੂੰਹੋਂ ਇਹ ਗੱਲ ਚੰਗੀ ਨਹੀਂ ਲਗਦੀ।

ਸ਼ਰਮਾ : ਮੈਂ ਤਾਂ ਅੱਜ ਇਸੇ ਵੇਲੇ ਅਸਤੀਫਾ ਦੇਣ ਲਈ ਤਿਆਰ ਹਾਂ। ਤੁਸੀਂ ਸਵੀਕਾਰ ਕਰੋ।

ਕਪੂਰ : ਵਾਹ ! ਅਸਤੀਫਾ ਕਿਵੇਂ ਦੇ ਸਕਦੇ ਹੋ ?

ਸੰਤੋਸ਼ : ਅਸਤੀਫਾ।

ਕਪੂਰ : ਅਸਤੀਅਫਾ !

ਸੰਤੋਸ਼ : **ਜ਼ੋਰ ਦੇ ਕੇ** ਅਸਤੀਅਫਾ।

ਕਪੂਰ : **ਜ਼ੋਰ ਦੇ ਕੇ** ਅਸਤੀਅਫਾ। ਤੁਸੀਂ ਅਸਤੀਅਫਾ ਦਿਉਗੇ ਤਾਂ ਹੋਰ ਸੈਕਟਰੀ ਸਾਨੂੰ ਕਿਥੋਂ ਮਿਲੇਗਾ ?

ਮਨੋਰਮਾ : ਹੀਅਰ ਹੀਅਰ। ਸੈਕਟਰੀ ਸ਼ਰਮਾ ਜ਼ਿੰਦਾਬਾਦ।

ਕਪੂਰ : ਸਾਰਿਆਂ ਵਲੋਂ ਜ਼ਿੰਦਾਬਾਦ।

ਸ਼ਰਮਾ : ਸ਼ਾਮ ਭਰੋਸੇ।

ਸੰਤੋਸ਼ : ਉਹ ਸੌਂ ਰਿਹਾ ਹੈ।

ਸ਼ਰਮਾ : **ਉੱਚੀ ਆਵਾਜ਼ ਵਿਚ** ਸ਼ਾਮ ਭਰੋਸੇ।

ਸ਼ਾਮ ਭਰੋਸੇ : ਸੁਣ ਰਿਹਾਂ, ਸਾਹਬ, ਬੋਲੋ।

ਸ਼ਰਮਾ : ਮੈਂ ਤੈਨੂੰ ਕੀ ਕਿਹਾ ਸੀ ?

ਸ਼ਾਮ ਭਰੋਸੇ : ਕੀ ਕਿਹਾ ਸੀ ?

ਸ਼ਰਮਾ : ਬੈਠਣ ਲਈ ਕਿਹਾ ਸੀ।

ਸ਼ਾਮ ਭਰੋਸੇ : ਬੈਠਾ ਤਾਂ ਹਾਂ, ਖੜਾ ਥੋੜ੍ਹੀ ਹਾਂ।

ਸ਼ਰਮਾ : ਪਰ ਬੈਠਾ-ਬੈਠਾ ਸੁਸਤਾ ਰਿਹਾ ਹੈਂ।

ਸ਼ਾਮ ਭਰੋਸੇ : ਮਨੁੱਖ ਹਾਂ ਸਾਹਬ, ਲਕੜ ਦਾ ਪੁਤਲਾ ਨਹੀਂ। ਆ ਗਈ ਹੋਵੇਗੀ ਸੁਸਤੀ। ਕੰਮ ਦੱਸੋ।

ਸ਼ਰਮਾ : ਰਾਮ ਭਰੋਸੇ ਚਾਹ ਲੈਣ ਗਿਐ।

ਸ਼ਾਮ ਭਰੋਸੇ : ਗਿਆ ਹੈ, ਤੁਹਾਡੇ ਸਾਹਮਣੇ ਗਿਆ ਹੈ।

ਸ਼ਰਮਾ : ਮੈਂ ਵੀ ਤਾਂ ਕਹਿ ਰਿਹਾ ਹਾਂ ਕਿ ਗਿਆ ਹੈ। ਤੂੰ ਉਹਦੇ ਪਿਛੇ ਜਾ। ਕਹੀਂ ਚਾਹ ਛੇਤੀ ਲਿਆਵੇ।

ਸ਼ਾਮ ਭਰੋਸੇ : **ਉਠਦਾ ਹੋਇਆ** ਕਹਿ ਦੇਂਦਾ ਹਾਂ ਪਰ ਆਵੇਗਾ ਤਾਂ ਪੈਰਾਂ ਨਾਲ ਤੁਰ ਕੇ ਹੀ। ਮੇਰੇ ਜਾਣ ਨਾਲ ਉਹਨੂੰ ਪੰਖ ਨਹੀਂ ਲੱਗ ਜਾਣੇ।

ਸ਼ਰਮਾ : **ਗੁੱਸੇ ਨਾਲ** ਤਾਂ ਫੇਰ ਨਾ ਜਾਹ। ਆਣ ਦਿਉ ਉਹਨੂੰ ਜਦੋਂ ਵੀ ਆਵੇ।

ਸ਼ਾਮ ਭਰੋਸੇ : **ਬੈਠਦਿਆਂ** ਨਹੀਂ ਜਾਂਦਾ। ਐਸਾ ਹੁਕਮ ਹੋਵੇ ਤਾਂ ਐਸਾ। ਵੈਸਾ ਹੁਕਮ ਹੋਵੇ ਤਾਂ ਵੈਸਾ।

ਕਪੂਰ : ਕਿਉਂ ਸ਼ਰਮਾ, ਲੋ ਗਰੇਡ ਵਿਚ ਇਹ ਲੋਕ ਨਹੀਂ ਆਉਂਦੇ ?

ਸ਼ਰਮਾ : ਆਉਂਦੇ ਹਨ।

ਕਪੂਰ : ਤਾਂ ਇਹਨਾਂ ਨੂੰ ਵੀ ਮੈਂਬਰ ਨਹੀਂ ਹੋਣਾ ਚਾਹੀਦਾ ? ਲੋ ਗਰੇਡ ਵਰਕਰਜ਼ ਵੈਲਫੇਅਰ ਸੁਸਾਇਟੀ ਜਿਵੇਂ ਸਾਡੀ ਹੈ; ਇਹਨਾਂ ਦੀ ਵੀ ਹੈ।

ਮਨੋਰਮਾ : ਹੈ ਤਾਂ ਨਹੀਂ, ਪਰ ਹੋਣੀ ਚਾਹੀਦੀ ਹੈ।

ਸੰਤੋਸ਼ : ਤਾਂ ਰਾਮ ਭਰੋਸੇ ਚੇਅਰਮੈਨ ਬਣ ਜਾਵੇਗਾ, ਸ਼ਾਮ ਭਰੋਸੇ ਸੈਕਟਰੀ।

ਕਪੂਰ : ਫੇਰ ਚਾਹ ਲੈਣ ਕੌਣ ਜਾਵੇਗਾ ? ਸ਼ਰਮਾ ?

ਸ਼ਰਮਾ : ਤੁਸੀਂ ਮੇਰੀ ਬੇਇਜ਼ਤੀ ਕਰ ਰਹੇ ਹੋ।

ਕਪੂਰ : ਜੇ ਬੇਇਜ਼ਤੀ ਹੋ ਗਈ ਹੋਵੇ ਤਾਂ ਮੈਂ ਮਾਫ਼ੀ ਮੰਗ ਲੈਂਦਾ ਹਾਂ। ਮੈਂ ਤਾਂ ਸਹਿਜੇ ਹੀ ਗੱਲ ਕੀਤੀ ਸੀ।

**ਰਾਮ ਭਰੋਸੇ ਚਾਹ ਤੇ ਮੂੰਗਫਲੀ ਲਿਆਂਦਾ ਹੈ।**

ਮਨੋਰਮਾ : ਲਉ, ਚਾਹ ਆ ਗਈ।

ਕਪੂਰ : ਗੁਰਪ੍ਰੀਤ ਜੀ, ਤੁਸੀਂ ਬਣਾਓ ਚਾਹ।

ਗੁਰਪ੍ਰੀਤ : ਮੈਨੂੰ ਸਾਰਿਆਂ ਦਾ ਟੇਸਟ ਨਹੀਂ ਪਤਾ।

ਕਪੂਰ : ਤੁਹਾਨੂੰ ਨਹੀਂ ਪਤਾ ? ਬਣਾਓ, ਬਣਾਓ।

ਸੰਤੋਸ਼ : **ਗੁਰਪ੍ਰੀਤ ਨੂੰ** ਸਭ ਤੋਂ ਛੋਟੀ ਤੂੰ ਹੀ ਹੈਂ।

ਕਪੂਰ : ਸਾਰਿਆਂ ਤੋਂ ਛੋਟੀ ਅਤੇ ਸਾਰਿਆਂ ਤੋਂ......

ਮਨੋਰਮਾ : ਕਹੋ, ਕਹੋ।

ਕਪੂਰ : ਸੌਰੀ, ਮੇਰਾ ਉਹ ਮਤਲਬ ਨਹੀਂ ਸੀ।

**ਗੁਰਪ੍ਰੀਤ ਚਾਹ ਬਣਾਉਣ ਲਗਦੀ ਹੈ। ਪ੍ਰੇਮ ਪ੍ਰਕਾਸ਼ ਤੇ ਦੀਨ ਦਿਆਲ ਖੱਬੇ ਪਾਸਿਉਂ ਆਉਂਦੇ ਹਨ।**

ਮਨੋਰਮਾ : ਬੜੇ ਮੌਕੇ ਤੇ ਆਏ ਹੋ ਤੁਸੀਂ।

ਪ੍ਰੇਮ ਪ੍ਰਕਾਸ਼ : ਚਾਹ ਤੇ ਮੂੰਗਫਲੀ। ਕਿਸਨੇ ਦਾਅਵਤ ਦਿਤੀ ਹੈ ?

ਮਨੋਰਮਾ : ਕਪੂਰ ਸਾਹਿਬ ਨੇ।

ਪ੍ਰੇਮ ਪ੍ਰਕਾਸ਼ : ਕਿਸ ਖੁਸ਼ੀ ਵਿਚ ?

ਮਨੋਰਮਾ : ਤੁਹਾਡੇ ਦੇਰ ਨਾਲ ਆਣ ਦੀ।

ਦੀਨ ਦਿਆਲ : ਮੈਂ ਇੱਕ ਕੱਪ ਲੈ ਸਕਦਾ ਹਾਂ ?

ਗੁਰਪ੍ਰੀਤ : **ਪਹਿਲਾ ਕੱਪ ਉਸ ਵਲ ਵਧਾਉਂਦਿਆਂ** ਲਵੋ।

ਦੀਨ ਦਿਆਲ : **ਕੱਪ ਫੜ ਕੇ** ਥੈਂਕਸ।

ਗੁਰਪ੍ਰੀਤ : **ਪ੍ਰੇਮ ਪ੍ਰਕਾਸ਼ ਨੂੰ** ਤੁਸੀਂ ਵੀ ਲਵੋਗੇ ?

ਪ੍ਰੇਮ ਪ੍ਰਕਾਸ਼ : ਕਿਉਂ ਨਹੀਂ ?

ਗੁਰਪ੍ਰੀਤ : **ਕੱਪ ਵਧਾ ਕੇ** ਲਓ। ਖੰਡ ਘੱਟ ਪਾਈ ਹੈ। ਹੁਣ ਤੀਜਾ ਕੱਪ ਕੌਣ ਲਵੇਗਾ।

ਮਨੋਰਮਾ : ਕਪੂਰ ਸਾਹਬ, ਜਿਹਨਾਂ ਨੇ ਚਾਹ ਮੰਗਵਾਈ ਹੈ।

ਕਪੂਰ : ਨਹੀਂ, ਨਹੀਂ, ਤੁਸੀਂ ਲਵੋ।

ਮਨੋਰਮਾ : ਤੁਸੀਂ ਤਕੱਲੁਫ ਕਰ ਰਹੇ ਹੋ। ਲੈ ਲਵੋ।

ਕਪੂਰ : ਤਕੱਲੁਫ ਤਾਂ ਤੁਸੀਂ ਕਰ ਰਹੇ ਹੋ।

**ਮੋਹਨ ਸੱਜੇ ਪਾਸਿਉਂ ਆਉਂਦਾ ਹੈ।**

ਮੋਹਨ : ਹਾਲੇ ਮੀਟਿੰਗ ਸ਼ੁਰੂ ਨਹੀਂ ਹੋਈ ? ਚਾਹ ਚਲ ਰਹੀ ਹੈ ? ਇਹ ਵਾਧੂ ਕੱਪ ਕੀਹਦੇ ਵਾਸਤੇ ਰਖਿਐ ? ਮੈਂ ਲੈ ਸਕਦਾਂ ?

ਗੁਰਪ੍ਰੀਤ : ਕਿਉਂ ਨਹੀਂ ?

**ਮੋਹਨ ਕੱਪ ਫੜ ਕੇ ਪੀਣ ਲਗਦਾ ਹੈ।**

ਮੋਹਨ : ਮੀਟਿੰਗ ਸ਼ੁਰੂ ਨਹੀਂ ਹੋਈ ਅਜੇ ? ਚਾਹ ਬੜੀ ਗਰਮ ਹੈ ? ਮੇਜ਼ਬਾਨ ਕੌਣ ਹੈ ? ਦੀਨ ਦਿਆਲ ਜੀ ਤੁਸੀਂ ?

ਦੀਨ ਦਿਆਲ : ਮੈਂ ਵੀ ਤੁਹਾਡੇ ਵਾਂਗ ਮਹਿਮਾਨ ਹਾਂ।

ਮੋਹਨ : ਤਾਂ ਪ੍ਰੇਮ ਪ੍ਰਕਾਸ਼ ਵਲੋਂ ਹੈ, ਚਾਹ ? **ਪ੍ਰੇਮ ਪ੍ਰਕਾਸ਼ ਨੂੰ** ਧੰਨਵਾਦ, ਬਹੁਤ-ਬਹੁਤ ਧੰਨਵਾਦ।

ਪ੍ਰੇਮ ਪ੍ਰਕਾਸ਼ : ਮੇਰਾ ਧੰਨਵਾਦ ਕਿਉਂ ਕਰਦੇ ਹੋ ? ਮੈਂ ਵੀ ਮਹਿਮਾਨ ਹਾਂ।

ਮੋਹਨ : ਅਸੀਂ ਤਿੰਨੋ ਮਹਿਮਾਨ ਹਾਂ ? ਤਾਂ ਮੇਜ਼ਬਾਨ ਕੌਣ ਹੈ ?

ਸੰਤੋਸ਼ : ਪੈਸੇ ਕਪੂਰ ਸਾਹਿਬ ਦੇ ਖਰਚ ਹੋਏ ਨੇ।

ਮੋਹਨ : ਪੈਸੇ ਖਰਚ ਕੀਤੇ ਹਨ, ਫਿਰ ਵੀ ਆਪ ਨਹੀਂ ਪੀ ਰਹੇ ? ਵਡੱਪਣ ਹੈ।

ਸੰਤੋਸ਼ : ਵਡੱਪਣ ਤਾਂ ਆਪੇ ਹੀ ਹੋ ਗਿਆ, ਜਦੋਂ......

ਮੋਹਨ : ਕਿਸੇ ਕਿਸੇ ਵਿਚ ਹੁੰਦਾ ਹੈ ਐਸਾ ਵਡੱਪਣ। ਮੇਰੀ ਪਛਾਣ ਦੇ ਇੱਕ ਸਾਹਬ ਹੋਰ ਵੀ ਹਨ। ਵਿਆਹੇ ਹਨ। ਉਹ ਆਪਣੀ ਜਨਾਨੀ ਨੂੰ ਆਪ ਸੈਰ ਕਰਾਣ ਨਹੀਂ ਲਿਜਾਂਦੇ। ਦੋਸਤਾਂ ਨੂੰ ਲਿਜਾਣ ਦਿੰਦੇ ਹਨ।

ਗੁਰਪ੍ਰੀਤ : ਪਲੀਜ਼।

ਸ਼ਰਮਾ : ਮੈਨੂੰ ਇਹੋ ਜਿਹੀ ਗੱਲਬਾਤ ਤੋਂ ਸਖ਼ਤ ਨਫਰਤ ਹੈ। ਮੈਂ ਚਾਹੁੰਦਾ ਹਾਂ ਕਿ ਮੀਟਿੰਗ ਦਾ ਮਾਹੌਲ ਗੰਭੀਰ ਰਹਿਣ ਦੇਈਏ।

ਮੋਹਨ : ਮੈਂ ਇਸ ਤੋਂ ਬਾਅਦ ਗੰਭੀਰ ਰਹਿਣ ਦਾ ਵਾਅਦਾ ਕਰਦਾ ਹਾਂ। ਥੋੜ੍ਹੀ ਮੂੰਗਫਲੀ ਤਾਂ ਲੈ ਸਕਦਾ ਹਾਂ ਨਾ ?

ਸ਼ਰਮਾ : ਤਾਂ ਫੇਰ ਕਾਰਵਾਈ ਸ਼ੁਰੂ ਕਰੀਏ ?......

**ਬਾਹਰੋਂ ਇਕ ਠਹਾਕਾ ਸੁਣਾਈ ਦਿੰਦਾ ਹੈ।**

ਮਨੋਰਮਾ : ਹਾਲੇ ਹੋਰ ਲੋਕੀਂ ਆ ਰਹੇ ਹਨ।

ਮੋਹਨ : ਰਮੇਸ਼ ਤੇ ਸਤਪਾਲ ਹਨ। ਇਹੋ ਜਿਹਾ ਵਹਿਸ਼ੀ ਹਾਸਾ ਹੋਰ ਕੋਈ ਹੱਸ ਹੀ ਨਹੀਂ ਸਕਦਾ।

ਕਪੂਰ : ਵੇਖ ਬਈ ਤੂੰ ਹੁਣੇ ਵਾਇਦਾ ਕੀਤਾ ਹੈ ਕਿ......

ਮੋਹਨ : ਸੱਾਰੀ ਪਰ ਕੋਈ ਵੀ ਕਹਿ ਦੇਵੇ; ਇਹ ਹਾਸਾ ਇਨਸਾਨਾਂ ਵਰਗਾ ਹੈ ?

**ਰਮੇਸ਼ ਤੇ ਸਤਪਾਲ ਖੱਬੇ ਪਾਸਿਉਂ ਆਂਦੇ ਹਨ।**

ਰਮੇਸ਼ : ਕੀਹਦਾ ਹਾਸਾ ਇਨਸਾਨਾਂ ਵਰਗਾ ਨਹੀਂ ?

ਮੋਹਨ : ਮੇਰਾ ਮਤਲਬ ਤੁਹਾਡੇ ਹਾਸੇ ਤੋਂ ਹੀ ਸੀ। ਪਰ ਮੈਂ ਆਪਣੇ ਸ਼ਬਦ ਵਾਪਸ ਲੈਂਦਾ ਹਾਂ। ਤੁਸੀਂ ਮੂੰਗਫਲੀ ਖਾਓ।

ਸਤਪਾਲ : ਇਹ ਥੋੜ੍ਹੀ ਜੇਹੀ ਮੂੰਗਫਲੀ ਤੁਸੀਂ ਕਿਸ ਕਿਸ ਨੂੰ ਖੁਵਾਓਗੇ ?

ਰਮੇਸ਼ : ਲੈ ਲਵੋ ਹੁਣ। ਸ਼ਰਮਾ ਸਾਹਿਬ, ਤੁਸੀਂ ਵੀ ਲਵੋ।

ਸ਼ਰਮਾ : **ਇਕ ਦਾਣਾ ਲੈ ਕੇ** ਤਾਂ ਮੀਟਿੰਗ ਦੀ ਕਾਰਵਾਈ ਹੁਣ......

ਰਮੇਸ਼ : ਮਨੋਰਮਾ ਜੀ ਤੁਸੀਂ ਪਰ੍ਹਾਂ ਕਿਉਂ ਖੜੇ ਹੋ ? ਲਉ ਨਾ। ਸਾਰੇ ਅੱਠ-ਦਸ ਦਾਣੇ ਬਚੇ ਨੇ।

ਮਨੋਰਮਾ : ਇਹ ਕਪੂਰ ਸਾਹਿਬ ਨੂੰ ਦੇ ਦਿਉ, ਉਹ ਵਿਚਾਰੇ......

ਰਮੇਸ਼ : ਤੁਸੀਂ ਲਵੋ, ਉਹਨਾਂ ਨੂੰ ਵੀ ਦੇਂਦਾ ਹਾਂ। ਤੁਸੀਂ ਵੀ ਲਵੋ ਸੰਤੋਸ਼ ਜੀ। ਗੁਰਪ੍ਰੀਤ ਜੀ ਤੁਸੀਂ ਲੁਕ ਕਿਉਂ ਰਹੇ ਹੋ ? ਲਓ, ਬਸ ਦੋ ਦਾਣੇ ਹੀ ਤਾਂ ਬਚੇ ਹਨ। ਦੋ ਵਿਚੋਂ ਵੀ ਇਕ ਛੱਡ ਦਿਤਾ ? ਲਉ ਕਪੂਰ ਸਾਹਬ।

ਕਪੂਰ : ਇਹ ਤੁਸੀਂ ਲੈ ਲੋ।

ਰਮੇਸ਼ : ਨਹੀਂ, ਤੁਸੀਂ ਲਵੋ।

ਕਪੂਰ : ਨਹੀਂ ਤੁਸੀਂ ਹੀ ਲਵੋ।

ਰਮੇਸ਼ : ਨਹੀਂ-ਨਹੀਂ, ਤੁਸੀਂ ਲਉ।

ਦੀਨਦਿਆਲ : ਐਸਾ ਵੀ ਕੀ ਤਕੱਲੁਫ ? ਤੁਸੀਂ ਦੋਵੇਂ ਹੀ ਨਾ ਲਉ। ਮੈਂ ਲੈ ਲੈਂਦਾ ਹਾਂ। ਥੈਂਕਸ।

**ਸ਼ਰਮਾ ਮਾਸਟਰ ਦੀ ਕੁਰਸੀ ਲਾਗੇ ਚਲਾ ਜਾਂਦਾ ਹੈ।**

ਕਪੂਰ : ਪਹਿਲਾਂ ਸਾਰੇ ਲੋਕ ਬੈਠ ਜਾਣ।

ਮੋਹਨ : ਲੇਡੀਜ਼ ਫਰੰਟ। ਜੈਂਟਸ ਬੈਕ।

ਰਮੇਸ਼ : ਕਿਉਂ ? ਇਕ-ਇਕ ਡੈਸਕ ਉਪਰ ਇਕ ਇਕ ਪੇਅਰ ਕਿਉਂ ਨਹੀਂ ?

ਮੋਹਨ : ਲੇਡੀਜ਼ ਘੱਟ ਨੇ ਤੇ ਜੈਂਟਸ ਜ਼ਿਆਦਾ।

ਰਮੇਸ਼ : ਫੇਰ ਦੋ ਦੋ ਡੈਸਕ ਜੋੜ ਲਵੋ ਤਾਂ ਕਿ......

ਮੋਹਨ : ਮੈਨੂੰ ਕੋਈ ਇਤਰਾਜ਼ ਨਹੀਂ।

ਸ਼ਰਮਾ : ਮੈਨੂੰ ਇਤਰਾਜ਼ ਹੈ । ਡੈਸਕ ਐਨੇ ਹੈਣ ਕਿ ਇਕ-ਇਕ ਡੈਸਕ ਉਪਰ ਇਕ-ਇਕ ਬੰਦਾ ਬੈਠ ਸਕਦੈ ।

ਮੋਹਨ : ਇਸ ਸੁਝਾਅ ਨਾਲ ਕੌਣ-ਕੌਣ ਸਹਿਮਤ ਹੈ ?

ਮਨੋਰਮਾ : ਅਸੀਂ ਸਾਰੇ ਸਹਿਮਤ ਹਾਂ ।

ਮੋਹਨ : ਤੁਸੀਂ ਸਾਰੇ ਸਹਿਮਤ ਹੋ ਤਾਂ ਫੇਰ ਹੋਰ ਕੁਝ ਕਿਹਾ ਹੀ ਨਹੀਂ ਜਾ ਸਕਦਾ । **ਇਕ ਡੈਸਕ ਉਪਰ ਬੈਠ ਜਾਂਦਾ ਹੈ ਹੋਰ ਲੋਕ ਵੀ ਇਧਰ ਉਧਰ ਬੈਠ ਜਾਂਦੇ ਹਨ ।**

ਸ਼ਰਮਾ : ਮੈਂ ਸਮਝਦਾ ਹਾਂ ਕਿ ਹੁਣ ਕਿਸੇ ਹੋਰ ਦੇ ਆਉਣ ਦੀ ਉਮੀਦ ਨਹੀਂ ਕਰਨੀ ਚਾਹੀਦੀ। ਅਧਿਅਕਸ਼ ਸਾਹਬ ਨਹੀਂ ਆਏ ਇਸ ਲਈ ਮੈਂ ਅਜ ਦੀ ਮੀਟਿੰਗ ਦੀ ਪ੍ਰਧਾਨਗੀ ਲਈ ਕਪੂਰ ਸਾਹਬ ਦੇ ਨਾਮ ਦਾ ਪ੍ਰਸਤਾਵ ਰਖਦਾ ਹਾਂ । ਆਉ, ਕਪੂਰ ਸਾਹਬ ।
**ਕਪੂਰ ਮਾਸਟਰ ਦੀ ਕੁਰਸੀ ਉਪਰ ਜਾ ਬੈਠਦਾ ਹੈ। ਸਾਰੇ ਲੋਕ ਤਾੜੀਆਂ ਵਜਾਂਦੇ ਹਨ ।**

ਕਪੂਰ : **ਗਲਾ ਸਾਫ ਕਰਕੇ** ਭਰਾਵੋ ਤੇ ਭੈਣੋ......

ਮੋਹਨ : ਮੇਰੀ ਇਕ ਸੋਧ ਹੈ । ਭੈਣੋ ਪਹਿਲਾਂ ਤੇ ਭਰਾਵੋ ਬਾਅਦ ਵਿਚ ਹੋਣਾ ਚਾਹੀਦਾ ਹੈ ।

ਸ਼ਰਮਾ : ਕੀ ਮੈਂ ਬੇਨਤੀ ਕਰ ਸਕਦਾ ਹਾਂ ਕਿ ਸਾਰੇ ਗੰਭੀਰ ਹੋ ਕੇ ਬੈਠਣ ।

ਮੋਹਨ : ਮੈਂ ਇਹ ਗੱਲ ਬੜਾ ਗੰਭੀਰ ਹੋ ਕੇ ਕਹਿ ਰਿਹਾ ਹਾਂ ।

ਸ਼ਰਮਾ : ਤੁਸੀਂ ਬਿਲਕੁਲ ਗੰਭੀਰ ਹੋ ਕੇ ਨਹੀਂ ਬੋਲ ਰਹੇ ।

ਰਮੇਸ਼ : ਤੁਸੀਂ ਕਿਵੇਂ ਕਹਿ ਸਕਦੇ ਹੋ ਕਿ ਇਹ ਗੰਭੀਰ ਹੋ ਕੇ ਨਹੀਂ ਬੋਲ ਰਹੇ ? ਸਭਿਆ ਸਮਾਜ ਵਿਚ ਹਮੇਸ਼ਾਂ ਲੇਡੀਜ਼ ਐਂਡ ਜੈਂਟਲਮੈਨ ਕਿਹਾ ਜਾਂਦਾ ਹੈ, ਜੈਂਟਲਮੈਨ ਐਂਡ ਲੇਡੀਜ਼ ਨਹੀਂ ।

ਸ਼ਰਮਾ : ਅੱਛਾ, ਅੱਛਾ । ਮੈਂ ਤੁਹਾਡੀ ਸੋਧ ਸਵੀਕਾਰ ਕਰਦਾ ਹਾਂ ।

ਰਮੇਸ਼ : ਤੁਹਾਡਾ ਮਤਲਬ ਹੈ ਕਿ ਮਿਸਟਰ ਮੋਹਨ ਦੀ ਸੋਧ ਤੁਸੀਂ ਮੰਨਦੇ ਹੋ ।

ਸ਼ਰਮਾ : ਮੇਰਾ ਮਤਲਬ ਹੈ, ਮੈਂ ਮਿਸਟਰ ਮੋਹਨ ਦੀ ਸੋਧ ਮੰਨਦਾ ਹਾਂ । ਭੈਣੋ ਤੇ ਭਰਾਵੋ......

ਸਤਪਾਲ : ਮੈਂ ਇਕ ਗੱਲ ਕਹਿ ਸਕਦਾ ਹਾਂ ?

ਸ਼ਰਮਾ : ਕਹੋ ।

ਸਤਪਾਲ : ਭੈਣੋਂ ਤੇ ਭਰਾਵੋ, ਇਹ ਇਕ ਝੂਠਾ ਕਥਨ ਨਹੀਂ ?

ਦੀਨ ਦਿਆਲ : ਗੱਲ ਕਰਨ ਦਾ ਮੁਹਾਵਰਾ ਹੀ ਐਸਾ ਹੈ, ਯਾਰ ।

ਸਤਪਾਲ : ਪਰ ਇਹ ਝੂਠ ਨਹੀਂ ? ਕੀ ਸ਼ਰਮਾ ਸਾਹਬ ਕਹਿ ਸਕਦੇ ਹਨ ਕਿ ਜਿੰਨੀਆਂ ਜਨਾਨੀਆਂ ਐਥੇ ਬੈਠੀਆਂ ਨੇ......

ਪ੍ਰੇਮ ਪ੍ਰਕਾਸ਼ : ਤੁਸੀਂ ਪਰਸਨਲ ਗੱਲਾਂ ਵਿਚ ਨਹੀਂ ਲਿਆ ਸਕਦੇ ।

ਸਤਪਾਲ : ਮੈਂ ਕੋਈ ਪਰਸਨਲ ਗੱਲ ਨਹੀਂ ਲਿਆ ਰਿਹਾ । ਮੇਰਾ ਮਤਲਬ ਤਾਂ ਸਿਰਫ਼ ਇਹ ਹੈ ਕਿ ਸਾਨੂੰ ਕੋਈ ਹੋਰ ਮੁਹਾਵਰਾ ਵਰਤਣਾ ਚਾਹੀਦਾ ਹੈ ਜਿਹੜਾ ਲੇਡੀਜ਼ ਐਂਡ ਜੇਂਟਲਮੈਨ ਵਾਂਗ ਨਿਊਟਰਲ ਹੋਵੇ ।

ਮੋਹਨ : ਲੇਡੀਜ਼ ਐਂਡ ਜੇਂਟਲਮੈਨ ਵਾਂਗ ਨਿਊਟਰਲ ? ਗਰਾਮਰ ਠੀਕ ਹੈ ਤੁਹਾਡੀ ?

ਸਤਪਾਲ : ਮੈਂ ਮੁਹਾਵਰੇ ਦੀ ਗੱਲ ਕਰ ਰਿਹਾ ਹਾਂ ।

ਪ੍ਰੇਮ ਪ੍ਰਕਾਸ਼ : ਉਹ ਮੁਹਾਵਰਾ ਵੀ ਨਿਊਟ੍ਰਲ ਕਿਵੇਂ ਹੈ ? ਕਿਸੇ ਵੀ ਸਭਾ ਵਿਚ ਬੈਠੀਆਂ ਸਾਰੀਆਂ ਲੇਡੀਜ਼ ਲੇਡੀਜ਼ ਨਹੀਂ ਹੁੰਦੀਆਂ ।

ਗੁਰਪ੍ਰੀਤ : ਦਿਸ ਇਜ਼ ਟੂ ਮਚ ।

ਮਨੋਰਮਾ : ਤੁਸੀਂ ਇਨਡਾਇਰੈਕਟਲੀ ਸਾਡੀ ਬੇਇਜ਼ਤੀ ਕਰ ਰਹੇ ਹੋ ।

ਪ੍ਰੇਮ ਪ੍ਰਕਾਸ਼ : ਮੈਂ ਸਿਰਫ਼ ਇਹ ਕਹਿ ਰਿਹਾ ਹਾਂ ਕਿ ਭੈਣੋਂ ਤੇ ਭਰਾਵੋ, ਇਹ ਮੁਹਾਵਰਾ ਉਤਨਾ ਹੀ ਠੀਕ ਹੈ ਜਿਤਨਾ ਲੇਡੀਜ਼ ਐਂਡ ਜੇਂਟਲਮੈਨ । ਇਸ ਲਈ ਸ਼ਰਮਾ ਜੀ ਨੂੰ ਅੱਗੇ ਚਲਣ ਦਿਤਾ ਜਾਵੇ ।

ਕਪੂਰ : ਚਲੋ ਸ਼ਰਮਾ ਜੀ ।

ਸ਼ਰਮਾ : ਤੁਸੀਂ ਸਾਰੇ ਜਾਣਦੇ ਹੋ ਕਿ ਲੋ ਗਰੇਡ ਵਰਕਰਸ ਵੈਲਫੇਅਰ ਸੁਸਾਇਟੀ ਦੀ ਸਥਾਪਨਾ ਕਿਸ ਉਦੇਸ਼ ਨਾਲ ਕੀਤੀ ਗਈ ਹੈ । ਵਧਦੀ ਮਹਿੰਗਾਈ ਦੇ ਇਸ ਜ਼ਮਾਨੇ ਵਿਚ ਸਾਡੇ ਵਰਗੇ ਸਾਰੇ ਲੋਕ ਆਪਣੇ ਖਾਣ-ਪੀਣ ਲਈ ਸਾਧਾਰਣ ਸਾਧਨ ਪ੍ਰਾਪਤ ਕਰਨ ਤੋਂ ਅਸਮਰਥ ਹਨ । ਇਸ ਲਈ ਅਸੀਂ ਚਾਹੁੰਦੇ ਹਾਂ ਕਿ ਅਸੀਂ ਆਪਣੀ ਸ਼੍ਰੇਣੀ ਦੇ ਲੋਕਾਂ ਦੀ ਵੈਲਫੇਅਰ ਦੀ ਐਸੀ ਸਕੀਮ ਸਰਕਾਰ ਦੇ ਸਾਹਮਣੇ ਰਖੀਏ, ਅਤੇ ਉਸਨੂੰ ਸਵੀਕਾਰ ਕਰਾਉਣ ਲਈ ਜਿੰਨਾ ਜ਼ੋਰ ਸਰਕਾਰ ਉਪਰ ਪਾ ਸਕੀਏ, ਪਾਈਏ ਤਾਂ ਜੋ......ਮੇਰਾ ਮਤਲਬ ਹੈ, ਐਸੀਆਂ ਸਕੀਮਾਂ ਜਿਹੜੀਆਂ ਕਿ......ਜਿਵੇਂ ਪਿਛਲੀ ਵਾਰ ਸਰਕਾਰ ਤੋਂ ਬਹੁਤੇ ਛੋਟੇ ਕਰਜ਼ਿਆਂ ਦੀ ਮੰਗ ਕੀਤੀ ਗਈ ਸੀ ।

ਦੀਨ ਦਿਆਲ : ਉਸ ਮੰਗ ਦਾ ਹੁਣ ਤਕ ਕੁਝ ਬਣਿਆ ਵੀ ਹੈ ?

ਕਪੂਰ : ਇਹ ਪ੍ਰਸ਼ਨ ਬਾਅਦ ਵਿਚ ਕਰਨਾ ।

ਦੀਨ ਦਿਆਲ : ਬਾਅਦ ਵਿਚ ਕਿਉਂ ? ਜੇ ਉਹਦੇ ਬਾਰੇ ਹੁਣ ਤਕ ਕੁਝ ਨਹੀਂ ਬਣਿਆ......

ਕਪੂਰ : ਕਿਉਂ ਸ਼ਰਮਾ, ਬਣਿਆ ਹੈ ਉਸਦਾ ਕੁਝ ?

ਸ਼ਰਮਾ : ਥੋੜ੍ਹਾ-ਬਹੁਤ ਹੋਇਆ ਹੈ......ਜਾਂ ਨਹੀਂ ਵੀ ਹੋਇਆ, ਤਾਂ ਹੋਣ ਦੀ

ਆਸ ਕੀਤੀ ਜਾ ਸਕਦੀ ਹੈ। ਹਾਲੇ ਅਸੀਂ ਆਪਣੇ ਅੱਜ ਦੇ ਏਜੰਡੇ ਨੂੰ ਧਿਆਨ ਵਿਚ ਰਖੀਏ।

ਮੋਹਨ : ਅੱਜ ਦਾ ਏਜੰਡਾ ਕੀ ਹੈ ?

ਸ਼ਰਮਾ : ਮੈਂ ਉਸ ਉਪਰ ਹੀ ਆ ਰਿਹਾ ਹਾਂ। ਅੱਜ ਅਸੀਂ ਸਰਕਾਰ ਦੇ ਸਾਹਮਣੇ ਇਹ ਠੋਸ ਸੁਝਾਅ ਰਖਣਾ ਚਾਹੁੰਦੇ ਹਾਂ ਕਿ......ਮੇਰਾ ਮਤਲਬ ਹੈ ਕਿ ਵਸੋਂ ਵਧ ਜਾਣ ਨਾਲ ਸ਼ਹਿਰ ਬੀ ਗਰੇਡ ਤੋਂ ਏ ਗਰੇਡ ਹੋ ਜਾਂਦੇ ਹਨ, ਪਰ ਜਿਥੋਂ ਤਕ ਸਾਡਾ ਪ੍ਰਸ਼ਨ ਹੈ......ਕਹਿਣਾ ਚਾਹੀਦਾ ਹੈ ਕਿ ਲੋ ਗਰੇਡ ਵਰਕਰਸ ਦੀ ਜ਼ਿੰਦਗੀ ਲੋ ਗਰੇਡ ਤੋਂ ਲੋਅਰ ਗਰੇਡ ਹੁੰਦੀ ਜਾਂਦੀ ਹੈ, ਇਸ ਵਾਸਤੇ ਸਾਡੇ ਲਈ ਜ਼ਰੂਰੀ ਹੈ ਕਿ......ਅਤੇ ਅਸੀਂ ਸਿਰਫ਼ ਮਤਾ ਹੀ ਪਾਸ ਨਹੀਂ ਕਰਨਾ, ਉਸ ਨੂੰ ਮੰਨਵਾਉਣ ਲਈ, ਪੂਰੀ ਕੋਸ਼ਿਸ਼ ਵੀ ਕਰਨੀ ਹੈ ਕਿ ਇਕ-ਡੇਢ ਸਾਲ ਦੇ ਅੰਦਰ ਜਿਵੇਂ ਐਨੀਆਂ ਕਲੋਨੀਆਂ ਹਨ, ਉਸੇ ਤਰ੍ਹਾਂ ਇਕ ਨੀਵਾਂ ਪਧਰ ਗ੍ਰਹਿ ਉਸਾਰੀ ਯੋਜਨਾ ਦੇ ਅਧੀਨ......

ਕਪੂਰ : ਕੀ ? ਕੀ ?

ਸ਼ਰਮਾ : ਨੀਵਾਂ ਪੱਧਰ ਗ੍ਰਹਿ ਉਸਾਰੀ ਯੋਜਨਾ......

ਕਪੂਰ : ਇਸਦਾ ਅਰਥ ?

ਰਮੇਸ਼ : ਘਟੀਆ ਕਿਸਮ ਦੇ ਘਰ ਬਣਾਉਣ ਦੀ ਸਕੀਮ।

ਕਪੂਰ : **ਅਵਿਸ਼ਵਾਸੀ ਸੁਰ ਵਿਚ** ਨਹੀਂ-ਨਹੀਂ......

ਸਤਪਾਲ : ਘਰ ਬਣਾਉਣ ਦੀ ਘਟੀਆ ਕਿਸਮ ਦੀ ਸਕੀਮ।

ਕਪੂਰ : ਨਹੀਂ-ਨਹੀਂ।

ਦੀਨ ਦਿਆਲ : ਉਹ ਸਕੀਮ, ਜਿਸਦੇ ਅਧੀਨ ਨੀਵੇਂ ਦਰਜੇ ਦੇ ਘਰ ਬਣਾਏ ਜਾਣ।

ਪ੍ਰੇਮ ਪ੍ਰਕਾਸ਼ : ਨੀਵੇਂ ਦਰਜੇ ਦੇ ਘਰ ਤਾਂ ਸਾਰੇ ਦੇਸ਼ ਵਿਚ ਹੀ ਹਨ। ਉਹਨਾਂ ਲਈ ਸਰਕਾਰ ਨੂੰ ਹੋਰ ਸਕੀਮ ਬਣਾਉਣ ਦੀ ਕੀ ਲੋੜ ਹੈ ?

ਮਨੋਰਮਾ : ਹੀ ਮੀਂਜ਼ ਹਾਉਸੇਜ਼ ਫਾਰ ਲੋ ਗਰੇਡ ਵਰਕਰਜ਼।

ਕਪੂਰ : ਆਈ ਸੀ, ਆਈ ਸੀ।

ਸ਼ਰਮਾ : ਕਹਿਣ ਦਾ ਭਾਵ ਇਹ ਹੈ ਕਿ ਇਕ ਐਸੀ ਯੋਜਨਾ ਹੋਵੇ ਜਿਸ ਨਾਲ... ਉਹ ਸਹਿਕਾਰੀ ਯੋਜਨਾ ਵੀ ਹੋ ਸਕਦੀ ਹੈ ਅਤੇ ਛੋਟੇ ਕਰਜ਼ਿਆਂ ਦੀ ਯੋਜਨਾ ਦਾ ਹਿੱਸਾ ਵੀ...ਇਕ ਸੁਝਾਅ ਸੀ ਕਿ ਘਰ ਨੀਲਾਮ ਕੀਤੇ ਜਾਣ, ਪਰ ਮੈਂ ਇਸਦੇ ਹੱਕ ਵਿਚ ਨਹੀਂ...ਉਸ ਵਿਚ ਵੱਡਾ ਛੋਟੇ ਨੂੰ ਨਿਗਲ ਜਾਂਦਾ ਹੈ ਅਤੇ ਛੋਟਾ...ਉਂਜ ਲਾਟਰੀ ਵੀ ਪਾਈ ਜਾ ਸਕਦੀ ਹੈ, ਘਰਾਂ ਦੀ...ਪਰ ਇਹ ਸਕੀਮ ਜਿਹੜੀ ਵੀ ਹੋਵੇ, ਐਸੀ ਹੋਣੀ ਚਾਹੀਦੀ ਹੈ ਕਿ ਉਸਦਾ ਲਾਭ ਸਾਡੇ ਸਾਰੇ ਮੈਂਬਰਾਂ ਨੂੰ ਹੋ ਸਕੇ।

ਦੀਨ ਦਿਆਲ ]:
ਪ੍ਰੇਮ ਪ੍ਰਕਾਸ਼ ]: ਹੀਅਰ ਹੀਅਰ।

ਸ਼ਰਮਾ : ਕਿਉਂਕਿ ਘਰ ਐਸੀ ਚੀਜ਼ ਹੈ ਜਿਹੜੀ ਕਿ ਹਰ ਬੰਦੇ ਦੀ ਮੂਲ ਲੋੜ ਹੈ, ਉਸਦੀ ਸੁਖ-ਸ਼ਾਂਤੀ ਦੀ ਬੁਨਿਆਦ ਹੈ। ਆਦਮੀ ਕਮਾਉਣ ਲਈ ਕੰਮ ਕਰਦਾ ਹੈ। ਅਰਾਮ ਲਈ ਕਮਾਉਂਦਾ ਹੈ। ਅਤੇ ਸਹੀ ਅਰਥਾਂ ਵਿਚ ਉਹ ਇਨਾਮ ਤਾਂ ਹੀ ਲੈ ਸਕਦਾ ਹੈ ਜਦੋਂ ਉਹਦੇ ਕੋਲ ਆਪਣਾ ਇਕ ਐਸਾ ਘਰ ਹੋਵੇ ਜਿਸ ਵਿਚ...ਠੰਡ ਹੋਵੇ ਜਾਂ ਗਰਮੀ, ਦੁੱਖ ਹੋਵੇ ਜਾਂ ਸੁੱਖ...ਇਕ ਐਸੀ ਥਾਂ ਜਿਥੇ...ਜਿਥੇ...ਜਿਥੇ ਉਹ...ਉਹਨਾਂ ਲੋਕਾਂ ਨਾਲ ਜਿਹੜੇ ਉਸਦਾ ਪਰਿਵਾਰ ਹਨ...ਸਾਡਾ ਸਾਰਿਆਂ ਦਾ ਆਪੋ ਆਪਣਾ ਪਰਿਵਾਰ ਹੈ...ਉਸ ਪਰਿਵਾਰ ਦੇ ਨਾਲ...ਉਹ ਆਦਮੀ... ਉਹ ਆਦਮੀ...**ਅੱਖਾਂ ਗੁਰਪ੍ਰੀਤ ਦੇ ਚਿਹਰੇ ਉਪਰ ਟਿਕ ਜਾਂਦੀਆਂ ਹਨ, ਜਿਸ ਨਾਲ ਜੀਭ ਲੜਖੜਾਉਣ ਲਗਦੀ ਹੈ।** ਮੈਂ ਹਰ ਪਰਿਵਾਰ ਦੀ ਗੱਲ ਨਹੀਂ ਕਰਦਾ, ...ਕਈ ਵਾਰ...ਕੁਝ ਪਰਿਵਾਰਾਂ ਵਿਚ...ਕੁਝ ਐਸੇ ਪਰਿਵਾਰ ਵੀ ਹੁੰਦੇ ਹਨ...ਜਿਹਨਾਂ ਵਿਚ...ਜਿਹਨਾਂ ਵਿਚ...ਉਹ ਵੀ ਹੁੰਦਾ ਹੈ...ਮਤਲਬ ਕਲੇਸ਼ ਦੇ ਕਾਰਨ...ਪਰ ਕਿਉਂ ਹੁੰਦਾ ਹੈ ? ਉਸ ਕਲੇਸ਼ ਦੇ ਕਾਰਨ...ਆਦਮੀ ਲਈ...ਕਿਸੇ ਵੀ ਆਦਮੀ ਲਈ...ਘਰ ਦੀ ਲੋੜ...ਜੋ ਸੁਖ-ਸਾਂਤੀ ਉਹ ਚਾਹੁੰਦਾ ਹੈ...ਉਸਦੀ ਲੋੜ...ਇਕ ਅੰਦਰੂਨੀ ਲੋੜ...ਜਿਵੇਂ ਅੱਜ ਹੀ ਖ਼ਬਰ ਸੀ...ਕਿ ਇਕ ਬੰਦੇ ਨੇ...ਆਪਣੇ ਪੂਰੇ ਪਰਿਵਾਰ ਦੇ ਨਾਲ... ਪੂਰੇ ਪਰਿਵਾਰ ਨੂੰ ਉਹਨੇ ਜ਼ਹਿਰ ਦੇ ਦਿਤਾ...ਅਤੇ ਉਸਦੇ ਨਾਲ... ਉਸਤੋਂ ਬਾਅਦ...ਆਪ ਵੀ ਖ਼ੁਦਕਸ਼ੀ ਕਰਨ ਦੀ ਕੋਸ਼ਿਸ਼ ਕੀਤੀ...

ਰਮੇਸ਼ ]:
ਸਤਪਾਲ ]: ਹੀਅਰ, ਹੀਅਰ।

ਕਪੂਰ : **ਡਸਟਰ ਨਾਲ ਮੇਜ਼ ਵਜਾਂਦਿਆਂ** ਆਡਰ-ਆਡਰ।

ਸ਼ਰਮਾ : ਸਮਝਣ ਦੀ ਗੱਲ ਇਹ ਹੈ...ਕਿ ਜਦੋਂ ਵੀ ਇਸ ਤਰ੍ਹਾਂ ਹੁੰਦਾ ਹੈ... ਜਦੋਂ ਵੀ ਹੁੰਦਾ ਹੈ...ਤਾਂ ਉਸਦੀ ਬੁਨਿਆਦ ਵਿਚ...ਜੇ ਉਸਦੀਆਂ ਜੜ੍ਹਾਂ ਦੀ ਖੋਜ ਕੀਤੀ ਜਾਵੇ ਤਾਂ...ਤਾਂ ਪਤਾ ਲੱਗੇਗਾ ਕਿ...ਕਿਧਰੇ ਨਾ ਕਿਧਰੇ...ਜ਼ਰੂਰ ਕਿਤੇ ਨਾ ਕਿਤੇ...ਅਤੇ ਇਹ ਗੱਲ ਕਿਸੇ ਲਈ ਵੀ ਸੱਚ ਹੋ ਸਕਦੀ ਹੈ ਕਿ ਕਿਧਰੇ ਨਾ ਕਿਧਰੇ...ਕੁਝ ਨਾ ਕੁਝ ਐਸਾ ਹੈ ਕਿ......ਹੋ ਸਕਦੇ ਕਿ ਮੈਂ ਆਪਣੇ ਵਿਸ਼ੇ ਤੋਂ ਥੋੜ੍ਹਾ ਪਰ੍ਹਾਂ ਚਲਾ ਗਿਆ ਹੋਵਾਂ......ਪਰ ਇਹ ਇਸ ਵਾਸਤੇ ਹੈ ਕਿ......ਜੇ ਅਸੀਂ ਸੋਚਣਾ ਚਾਹੀਏ, ਤਾਂ ਪਤਾ ਲਗ ਸਕਦਾ ਹੈ ਕਿ......ਉਹ ਕੁਝ-ਨਾ-ਕੁਝ ਕੀ ਹੈ।

**ਝੋਲੇ 'ਚੋਂ ਰੁਮਾਲ ਕੱਢ ਕੇ ਪਸੀਨਾ ਪੂੰਝਦਾ ਹੈ।**

ਦੀਨ ਦਿਆਲ : ਸ਼ਰਮਾ, ਥੋੜ੍ਹਾ ਪਾਣੀ ਪੀ ਲੈ। ਰਾਮ ਭਰੋਸੇ ਸ਼ਰਮਾ ਜੀ ਨੂੰ ਪਾਣੀ ਦੇਈਂ।

ਸ਼ਰਮਾ : ਮੈਨੂੰ ਪਾਣੀ ਨਹੀਂ ਚਾਹੀਦਾ।

ਦੀਨ ਦਿਆਲ : ਥੋੜ੍ਹਾ ਪੀ ਲੈ ਤਰਾਵਟ ਆ ਜਾਵੇਗੀ।

ਸ਼ਰਮਾ : ਨਹੀਂ, ਨਹੀਂ। **ਰਾਮ ਭਰੋਸੇ ਵਲ** ਪਾਣੀ ਨਹੀਂ ਚਾਹੀਦਾ।

ਪ੍ਰੇਮ ਪ੍ਰਕਾਸ਼ : ਚਾਹ ਮੰਗਾ ਲਵੋ।

ਸ਼ਰਮਾ : ਚਾਹ ਵੀ ਨਹੀਂ ਚਾਹੀਦੀ। ਮੈਂ ਜਿਹੜੀ ਗੱਲ ਤੁਹਾਡੇ ਸਾਹਮਣੇ ਰੱਖ ਰਿਹਾ ਹਾਂ...

ਕਪੂਰ : ਸਿੱਧਾ ਅੱਜ ਦਾ ਮਤਾ ਹੀ ਕਿਉਂ ਨਹੀਂ ਪੜ੍ਹ ਦਿੰਦੇ ? ਜਿਹੜੀ ਗੱਲ ਹੈ, ਉਹ ਸਾਰੇ ਜਾਣਦੇ ਹਨ।

ਰਮੇਸ਼ : ਬੋਲ ਲੈਣ ਦਿਉ ਉਹਨਾਂ ਨੂੰ। ਅਗਲੀ ਮੀਟਿੰਗ ਪਤਾ ਨਹੀਂ ਕਦੋਂ ਹੋਵੇਗੀ।

ਸਤਪਾਲ : ਸ਼ਰਮਾ ਸਾਹਬ, ਸਿੱਧਾ ਉਸ ਗੱਲ ਉਪਰ ਆ ਜਾਵੋ......ਜਦੋਂ ਤੋਂ ਇੰਦਰਾ ਸਰਕਾਰ ਬਣੀ ਹੈ, ਉਦੋਂ ਤੋਂ......

ਰਮੇਸ਼ : ਸਗੋਂ ਉਸਤੋਂ ਵੀ ਅਗਿਉਂ ਸ਼ੁਰੂ ਕਰੋ......ਜਦੋਂ ਤੋਂ ਤੁਸੀਂ ਸੈਕਟਰੀ ਬਣੇ ਹੋ, ਉਦੋਂ ਤੋਂ......

ਕਪੂਰ : ਆਡਰ-ਆਡਰ। ਸ਼ਰਮਾ, ਤੂੰ ਮੱਤਾ ਪੜ੍ਹ ਦੇ ਹੁਣ।

ਸੰਤੋਸ਼ : ਮਾਫ ਕਰਨਾ, ਮੱਤਾ ਨਹੀਂ, ਮਤਾ।

ਕਪੂਰ : ਮੱਤਾ।

ਸੰਤੋਸ਼ : **ਜ਼ੋਰ ਦੇ ਕੇ** ਮਤਾ।

ਕਪੂਰ : **ਜ਼ੋਰ ਦੇ ਕੇ** ਮੱਤਾ।

ਦੀਨ ਦਿਆਲ : ਐਮ. ਏ. ਡੱਬਲ ਟੀ ਏ ਨਹੀਂ, ਐਮ ਏ ਟੀ ਏ......ਮਤ੍ਹਾ।

ਕਪੂਰ : ਜੋ ਵੀ ਹੈ ਉਹ ਰੇਜ਼ੋਲੂਸ਼ਨ, ਪੜ੍ਹ ਦਿਉ ਤੁਸੀਂ।

ਸ਼ਰਮਾ : ਚੰਗਾ, ਮੈਂ ਤੁਹਾਡਾ ਬਹੁਤਾ ਸਮਾਂ ਨਾ ਲੈਂਦਿਆਂ ਤੁਹਾਡੇ ਸਾਹਮਣੇ ਮਤਾ ਪੇਸ਼ ਕਰ ਰਿਹਾ ਹਾਂ।

**ਆਪਣੀ ਫਾਈਲ ਖੋਲ੍ਹਦਾ ਹੈ। ਇਧਰ ਉਧਰ ਸਫੇ ਪਲਟਦਾ ਹੈ।**

ਸ਼ਰਮਾ : ਮਤਾ ਹੈ......ਮਤਾ ਸੀ।

ਰਮੇਸ਼ : ਸੀ, ਮਤਲਬ ਕਿਧਰੇ ਗੁਆਚ ਗਿਐ ?

ਸ਼ਰਮਾ : ਨਹੀਂ, ਇਸੇ ਫਾਈਲ ਵਿਚ ਹੈ......ਮਤਲਬ ਇਸੇ ਫਾਈਲ ਵਿਚ ਸੀ......ਹੁਣੇ ਸਵੇਰੇ ਮੈਂ ਡਰਾਫਟ ਬਣਾਇਆ ਸੀ।

ਸਤਪਾਲ : ਕਿਸੇ ਹੋਰ ਫਾਈਲ ਵਿਚ ਤਾਂ ਨਹੀਂ ?

ਸ਼ਰਮਾ : ਹੋਰ ਕਿਸੇ ਫਾਈਲ ਵਿਚ ਹੋ ਸਕਦੈ ?

ਸਤਪਾਲ : ਗੁਰਪ੍ਰੀਤ ਜੀ ਦੀ ਫਾਈਲ ਵੇਖ ਲਵੋ । ਸ਼ਾਇਦ ਉਸ ਵਿਚ ਹੋਵੇ ।

ਸ਼ਰਮਾ : **ਸਖ਼ਤੀ ਨਾਲ** ਉਹਨਾਂ ਕੋਲ ਕੋਈ ਫਾਈਲ ਨਹੀਂ ।

ਸਤਪਾਲ : ਹੋ ਸਕਦੈ ਉਹਨਾਂ ਦੇ ਬਟੂਏ ਵਿਚ ਹੋਵੇ ।

ਗੁਰਪ੍ਰੀਤ : **ਸਖ਼ਤੀ ਨਾਲ** ਇਹਨਾਂ ਦਾ ਮਤਾ ਮੇਰੇ ਬਟੂਏ ਵਿਚ ? ਤੁਸੀਂ ਕਹਿਣਾ ਕੀ ਚਾਹੁੰਦੇ ਹੋ ?

ਸਤਪਾਲ : ਨਰਾਜ਼ ਹੋਣ ਦੀ ਗੱਲ ਨਹੀਂ । ਕਿਉਂਕਿ ਮਤਾ ਗੁਆਚ ਗਿਆ ਹੈ ਇਸ ਵਾਸਤੇ ਮੈਂ ਸੋਚਿਆ ਕਿ ਹੋ ਸਕਦੈ ਇਧਰ ਉਧਰ ਪਿਆ ਵੇਖ ਕੇ ਤੁਸੀਂ ਆਪਣੇ ਬਟੂਏ ਵਿਚ ਸੰਭਾਲ ਲਿਆ ਹੋਵੇ ।

ਗੁਰਪ੍ਰੀਤ : **ਉਸੇ ਤਰ੍ਹਾਂ ਸਖ਼ਤ** ਮੇਰੇ ਬਟੂਏ ਵਿਚ ਇਹੋ ਜੇਹੀਆਂ ਫਾਲਤੂ ਚੀਜ਼ਾਂ ਲਈ ਥਾਂ ਨਹੀਂ ।

ਰਮੇਸ਼ : ਕੀ ਕਿਹੈ ਤੁਸੀਂ ? ਫਾਲਤੂ ਕਿ ਪਾਲਤੂ ?

ਗੁਰਪ੍ਰੀਤ : **ਹੋਰ ਵੀ ਸਖ਼ਤ** ਰਮੇਸ਼ ਚੋਪੜਾ ।

ਰਮੇਸ਼ : ਪ੍ਰੇਜ਼ੰਟ ਮਿਸ ।

ਕਪੂਰ : ਆਡਰ ਆਡਰ ।

ਦੀਨ ਦਿਆਲ : ਸ਼ਰਮਾ, ਫਾਈਲ ਵਿਚ ਨਹੀਂ, ਤਾਂ ਕਿਧਰੇ ਤਾਂ ਹੋਵੇਗਾ ਹੀ । ਇਕ ਵਾਰ ਪਤਲੂਨ ਦੀ ਜੇਬ ਵੇਖ ਲਵੋ ।

ਸ਼ਰਮਾ : ਪਤਲੂਨ ਦੀ ਜੇਬ ਵਿਚ ਕਿਵੇਂ ਹੋ ਸਕਦਾ ਹੈ ? **ਦੋਵੇਂ ਜੇਬਾਂ ਵੇਖਦਾ ਹੈ** ਘਰੋਂ ਤੁਰਦਿਆਂ ਮੈਂ ਫਾਈਲ ਵਿਚ ਰਖਿਆ ਸੀ । **ਜੇਬਾਂ ਦਾ ਸਮਾਨ ਕਢ ਕੇ** ਪਤਲੂਨ ਵਿਚ ਤਾਂ ਸਿਰਫ ਰੁਮਾਲ ਹੈ ਅਤੇ ਤੀਹ ਪੈਸੇ ਹਨ......

ਸਤਪਾਲ : ਸਿਰਫ ਤੀਹ ਪੈਸੇ ? ਵਟ ਪਿਟੀ ?

ਪ੍ਰੇਮ ਪ੍ਰਕਾਸ਼ : ਪਤਲੂਨ ਦੀ ਜੇਬ ਵਿਚ ਨਹੀਂ ਹੈ ਤਾਂ ਕੋਟ ਦੀਆਂ ਜੇਬਾਂ ਵੇਖ ਲਵੋ ।

ਮੋਹਨ : ਤਾਂ ਡਰਾਫਟ ਹੋ ਜਾਣ ਦਿਉ । ਹੋ ਜਾਵੇ ਤਾਂ ਜਗਾ ਲੈਣਾ ।

ਸਤਪਾਲ : ਇਸ ਦੌਰਾਨ ਦੂਜਾ ਮਤਾ ਪਾਸ ਹੋ ਗਿਐ ।

ਮੋਹਨ : ਕੀ ?

ਸਤਪਾਲ : ਉਦੋਂ ਤਕ ਤੁਹਾਡੇ ਤੋਂ ਕਵਿਤਾਵਾਂ......

**ਸ਼ਰਮਾ ਸੱਜੇ ਪਾਸਿਉਂ ਆਉਂਦਾ ਹੈ ।**

ਸ਼ਰਮਾ : ਮਿਲ ਗਿਆ ।

ਕਪੂਰ : ਉਹੀ ਡਰਾਫਟ ਜਿਹੜਾ ਗੁਆਚ ਗਿਆ ਸੀ ?

ਸ਼ਰਮਾ : ਹਾਂ, ਬਾਹਰ ਕੂੜੇ ਵਿਚ ਸੀ ।

ਕਪੂਰ : ਕੂੜੇ ਵਿਚ ?

ਸ਼ਰਮਾ : ਆਂਦਿਆਂ ਡਿੱਗ ਗਿਆ ਹੋਣੈ। ਜਮਾਦਾਰ ਨੇ ਕੂੜੇ ਵਿਚ ਸੁੱਟ ਦਿਤਾ ਸੀ।

ਕਪੂਰ : ਚੰਗਾ ਹੈ ਕਿ ਮਿਲ ਗਿਆ। ਸਮਾਂ ਬਚ ਗਿਐ। ਹੁਣ ਤੁਸੀਂ ਛੇਤੀ ਇਸਨੂੰ ਪੜ੍ਹ ਦਿਉ।

**ਸ਼ਰਮਾ ਪਹਿਲੀ ਥਾਂ ਉਪਰ ਉਸੇ ਤਰ੍ਹਾਂ ਖੜਾ ਹੋ ਜਾਂਦਾ ਹੈ।**

ਸ਼ਰਮਾ : **ਗਲਾ ਸਾਫ਼ ਕਰਕੇ** ਮਤੇ ਦੀ ਰੂਪ ਰੇਖਾ ਇਉਂ ਹੈ......**ਕਾਗਜ਼ ਵੇਖਦਾ ਹੈ** ਅਸੀਂ, ਲੋ ਗਰੇਡ ਵੈਲਫੇਅਰ ਸੁਸਾਇਟੀ ਦੇ ਸਾਰੇ ਮੈਂਬਰ......

ਸੰਤੋਸ਼ : ਮੈਨੂੰ ਇਤਰਾਜ਼ ਹੈ। ਜਦੋਂ ਮਤਾ ਹਿੰਦੀ ਵਿਚ ਹੈ ਤਾਂ ਸੰਸਥਾ ਨਾਂ ਵੀ ਹਿੰਦੀ ਵਿਚ ਹੋਣਾ ਚਾਹੀਦਾ ਹੈ।

ਦੀਨ ਦਿਆਲ : ਮੈਨੂੰ ਵੀ ਇਤਰਾਜ਼ ਹੈ। ਜਦੋਂ ਸਾਰੇ ਮੈਂਬਰ ਇਥੇ ਹਾਜ਼ਰ ਨਹੀਂ ਹਨ, ਤਾਂ ਮਤੇ ਵਿਚ ਸਾਰੇ ਮੈਂਬਰਾਂ ਦਾ ਜ਼ਿਕਰ ਕਿਵੇਂ ਹੋ ਸਕਦੈ ?

ਰਮੇਸ਼ : ਮੈਂ ਪਹਿਲੇ ਇਤਰਾਜ਼ ਦਾ ਸਮਰਥਨ ਕਰਦਾ ਹਾਂ।

ਸਤਪਾਲ : ਮੈਂ ਦੂਜੇ ਇਤਰਾਜ਼ ਦਾ ਸਮਰਥਨ ਕਰਦਾ ਹਾਂ।

ਕਪੂਰ : ਤੁਸੀਂ ਪਹਿਲਾਂ ਸਾਰਾ ਡਰਾਫਟ ਸੁਣ ਲਵੋ। ਫੇਰ ਜਿਹੜੀ ਸੌਧ ਕਰਨੀ ਹੋਵੇ ਕਰ ਲੈਣਾ।

ਸੰਤੋਸ਼ : ਸੌਧ ਨਹੀਂ, ਸੋਧ।

ਕਪੂਰ : ਸੌਧ।

ਸੰਤੋਸ਼ : ਸੋਧ।

ਕਪੂਰ : ਸੌਧ।

ਸੰਤੋਸ਼ : ਸ...ੋ...ਧ

ਕਪੂਰ : ਸ...ੌ...ਧ

ਦੀਨ ਦਿਆਲ : ਸੋਧ।

ਕਪੂਰ : ਤੁਸੀਂ ਪਹਿਲਾਂ ਪੂਰਾ ਡਰਾਫਟ ਸੁਣ ਲਵੋ। ਫੇਰ ਜਿਹੜੀ ਅਮੈਂਡਮੈਂਟ ਕਰਨੀ ਹੋਵੇ ਕਰ ਲੈਣਾ।

ਸੰਤੋਸ਼ : ਪਰ ਹਿੰਦੀ ਦੇ ਮਤੇ ਵਿਚ ਸੰਸਥਾ ਦਾ ਨਾਮ ਅੰਗਰੇਜ਼ੀ ਵਿਚ ਹੋਵੇ, ਇਹ ਰਾਸ਼ਟਰ-ਭਾਸ਼ਾ ਦੀ ਬੇਇਜ਼ਤੀ ਹੈ। ਤੁਸੀਂ ਇਹਨਾਂ ਨੂੰ ਕਹੋ, ਪਹਿਲਾਂ ਸੰਸਥਾ ਦਾ ਨਾਮ ਹਿੰਦੀ ਵਿਚ ਕਰਨ।

ਕਪੂਰ : ਕਿਉਂ ਸ਼ਰਮਾ, ਲੋ ਗ੍ਰੇਡ ਵਰਕਰਸ ਵੈਲਫੇਅਰ ਸੁਸਾਇਟੀ ਦੀ ਹਿੰਦੀ ਕੀ ਹੈ ?

ਪ੍ਰੇਮ ਪ੍ਰਕਾਸ਼ : ਨੀਵੀਂ ਪੱਧਰ ਕਾਮਗਾਰ ਹਿੱਤਕਾਰੀ ਸਭਾ।

ਸ਼ਰਮਾ : ਇਹ ਗ਼ਲਤ ਹੈ। ਅਸਲੀ ਹਿੰਦੀ ਵਿਚ ਨਿਮਨਸਤਰ ਕਰਮਚਾਰੀ-ਕਲਿਆਣ-ਸਮਾਜ।

ਪ੍ਰੇਮ ਪ੍ਰਕਾਸ਼ : ਇਹ ਵੀ ਗ਼ਲਤ ਹੈ।

ਸ਼ਰਮਾ : ਇਹ ਕਿਵੇਂ ਗ਼ਲਤ ਹੈ ?

ਪ੍ਰੇਮ ਪ੍ਰਕਾਸ਼ : ਮੇਰੇ ਵਾਲੀ ਹਿੰਦੀ ਕਿਵੇਂ ਗ਼ਲਤ ਹੈ ?

ਸ਼ਰਮਾ : ਉਹ ਪੁਰਾਣੀ ਹਿੰਦੀ ਹੈ, ਇਸ ਵਾਸਤੇ ਗ਼ਲਤ ਹੈ।

ਪ੍ਰੇਮ ਪ੍ਰਕਾਸ਼ : ਇਹ ਮੁਸ਼ਕਿਲ ਹਿੰਦੀ ਹੈ, ਇਸ ਲਈ ਗ਼ਲਤ ਹੈ।

ਸ਼ਰਮਾ : ਤੁਸੀਂ ਹਿੰਦੀ ਜਾਣਦੇ ਹੋ ?

ਪ੍ਰੇਮ ਪ੍ਰਕਾਸ਼ : ਤੁਸੀਂ ਅੰਗ੍ਰੇਜ਼ੀ ਜਾਣਦੇ ਹੋ ?

ਸ਼ਰਮਾ : ਤੁਸੀਂ ਲੜਨਾ ਚਾਹੁੰਦੇ ਹੋ ?

ਪ੍ਰੇਮ ਪ੍ਰਕਾਸ਼ : ਜੀ ਨਹੀਂ..., ਤੁਸੀਂ...

ਕਪੂਰ : ਦੋਸਤੋ, ਸਮਾਂ ਬਹੁਤ ਹੋ ਗਿਆ ਹੈ। ਕੰਮ ਛੇਤੀ ਹੋਣ ਦਿਓ, ਛੇਤੀ ਕਰੋ, ਸ਼ਰਮਾ।

ਸ਼ਰਮਾ : ਮੈਂ ਤੁਹਾਡੇ ਦੋਵੇਂ ਇਤਰਾਜ਼ ਸਵੀਕਾਰ ਕਰਦਾ ਹਾਂ। **ਸੋਧ ਕਰਕੇ** ਹੁਣ ਮੱਤਾ ਇਉਂ ਹੈ......**ਕਾਗ਼ਜ਼ ਵੇਖਦਾ ਹੈ** ਅਸੀਂ ਨਿਮਨਸਤਰ-ਕ੍ਰਮਚਾਰੀ-ਕਲਿਆਣ ਸਮਾਜ ਦੇ ਸਾਰੇ ਹਾਜ਼ਿਰ ਮੈਂਬਰ...

ਦੀਨ ਦਿਆਲ : ਇਹ ਕਿਵੇਂ ਕਿਹਾ ਜਾ ਸਕਦੈ ਕਿ ਮੱਤਾ ਸਰਬਸੰਮਤੀ ਨਾਲ ਪਾਸ ਹੋਵੇਗਾ ? ਇਸ ਲਈ ਸਾਰੇ ਹਾਜ਼ਿਰ ਮੈਂਬਰਾਂ ਦਾ ਉਲੇਖ ਵੀ ਨਹੀਂ ਕੀਤਾ ਜਾ ਸਕਦਾ।

ਸ਼ਰਮਾ : ਤਾਂ ਫੇਰ ਤੁਸੀਂ ਚਾਹੁੰਦੇ ਹੋ ਕਿ ਮੈਂ ਮਤਾ ਪੇਸ਼ ਨਾ ਕਰਾਂ।

ਦੀਨ ਦਿਆਲ : ਮੈਂ ਇਹ ਕਿਹਾ ਹੈ ? ਮੈਂ ਤਾਂ ਕਿਹਾ ਹੈ ਸ਼ਬਦ 'ਸਾਰੇ' ਮਤੇ ਵਿਚ ਨਹੀਂ ਹੋਣਾ ਚਾਹੀਦਾ।

ਸ਼ਰਮਾ : ਮੈਂ ਜਦੋਂ ਤਕ ਮਤਾ ਪੂਰਾ ਨਹੀਂ ਪੜ੍ਹ ਲੈਂਦਾ, ਉਦੋਂ ਤਕ ਇਸ ਵਿਚ ਕੋਈ ਸੋਧ ਨਹੀਂ ਕਰਾਂਗਾ।

ਰਮੇਸ਼ : ਤੁਸੀਂ ਇਹ ਕਿਵੇਂ ਕਹਿ ਸਕਦੇ ਹੋ ? ਤੁਸੀਂ ਹੁਣੇ ਦੋ ਸੋਧਾਂ ਸਵੀਕਾਰ ਕੀਤੀਆਂ ਹਨ।

ਸਤਪਾਲ : ਜੇ ਦੋ ਸੋਧਾਂ ਸਵੀਕਾਰ ਹੋ ਸਕਦੀਆਂ ਹਨ ਤਾਂ ਤੀਜੀ ਕਿਉਂ ਨਹੀਂ ?

ਸ਼ਰਮਾ : ਤਾਂ ਲਉ, ਮੈਂ ਤੀਜੀ ਸੋਧ ਵੀ ਸਵੀਕਾਰ ਕਰਦਾ ਹਾਂ। **ਕਾਗ਼ਜ਼ ਵੇਖਦਾ ਹੈ** ਅਸੀਂ, ਨਿਮਨਸਤਰ-ਕ੍ਰਮਚਾਰੀ-ਕਲਿਆਣ ਸਮਾਜ ਦੇ ਹਾਜ਼ਿਰ ਮੈਂਬਰ ਬੜੀ ਤੀਖਣਤਾ ਨਾਲ ਇਹ ਅਨੁਭਵ ਕਰਦੇ ਹਾਂ ਕਿ ਸਮਾਜਕ ਪੁਨਰਉਸਾਰੀ ਦੀਆਂ ਸਰਕਾਰੀ ਨੀਤੀਆਂ ਵਿਚ ਸਾਡੇ ਹਿਤਾਂ ਦਾ ਪੂਰਾ ਧਿਆਨ ਨਹੀਂ ਰਖਿਆ ਜਾ ਰਿਹਾ। ਪੰਜ ਸਾਲਾ

ਯੋਜਨਾਵਾਂ ਅਧੀਨ ਦੇਸ਼ ਦੇ ਬਦਲਦੇ ਆਰਥਕ ਢਾਂਚੇ ਵਿਚ ਨਿਮਨਸਤਰ ਕ੍ਰਮਚਾਰੀਆਂ ਵਾਸਤੇ ਉਚਿਤ ਨਿਮਨਸਤਰ ਰਿਹਾਇਸ਼ੀ ਪ੍ਰਬੰਧ ਸਰਕਾਰ ਦਾ ਇਕ ਮੁਖ ਫ਼ਰਜ਼ ਹੈ। ਇਸ ਫ਼ਰਜ਼ ਦੀ ਪਾਲਣਾ ਦੀ... ਪਾਲਣਾ ਦੀ.. ਇਕ ਸ਼ਬਦ ਮਿਟ ਗਿਆ ਹੈ...ਕੀ ਸ਼ਬਦ ਹੈ?... ਪਾਲਣਾ ਦੀ...

ਕਪੂਰ : ਮਿਟ ਕਿਵੇਂ ਗਿਆ ?

ਸ਼ਰਮਾ : ਪਤਾ ਨਹੀਂ ਕਿਵੇਂ...

ਰਮੇਸ਼ : ਜਮਾਦਾਰ ਦੇ ਝਾੜੂ ਨਾਲ ਮਿਟ ਗਿਆ ਹੋਵੇਗਾ।

ਸ਼ਰਮਾ : ਪਾਲਣਾ ਦੀ...ਪਾਲਣਾ ਦੀ...ਕਿਸ ਉਸਤੋਂ ?

ਸੰਤੋਸ਼ : ਦ੍ਰਿਸ਼ਟੀ ਤੋਂ ?

ਸ਼ਰਮਾ : ਹਾਂ, ਹਾਂ...ਦ੍ਰਿਸ਼ਟੀ ਤੋਂ ਸਰਕਾਰ ਨੂੰ ਚਾਹੀਦਾ ਹੈ ਕਿ ਛੇਤੀ ਤੋਂ ਛੇਤੀ ਇਕ ਨਿਮਨਸਤਰੀ ਗ੍ਰਹਿ ਨਿਰਮਾਣ ਯੋਜਨਾ ਬਣਾ ਕੇ ਸਭ ਐਸੇ ਕ੍ਰਮਚਾਰੀਆਂ ਨੂੰ, ਜਿਨ੍ਹਾਂ ਦੀ ਸੇਵਾ ਪੰਜ ਸਾਲਾਂ ਤੋਂ ਵੱਧ ਹੈ, ਛੋਟੀਆਂ ਕਿਸ਼ਤਾਂ ਉਪਰ ਇਕ-ਇਕ ਘਰ ਉਪ ਉਪ ਉਪ...

ਦੀਨ ਦਿਆਲ : ਇਕ ਹੋਰ ਸ਼ਬਦ ਮਿਟ ਗਿਐ ?

ਸ਼ਰਮਾ : ਪੂਰਾ ਨਹੀਂ ਮਿਟਿਆ। ਘਰ ਉਪ ਉਪ ਉਪ...

ਦੀਨ ਦਿਆਲ : ਉਪਦ੍ਰਵ ?

ਸ਼ਰਮਾ : ਉਪਦ੍ਰਵ ਕਰਾਉਣ ਦਾ ਬੀੜਾ...ਨਹੀਂ, ਇਹ ਨਹੀਂ ਹੋ ਸਕਦਾ।

ਸੰਤੋਸ਼ : ਉਪਲਭਧ ?

ਸ਼ਰਮਾ : ਹਾਂ, ਹਾਂ...ਉਪਲਭਧ ਕਰਾਉਣ ਦਾ ਬੀੜਾ ਚੁਕੇ।

ਕਪੂਰ : ਇਹੀ ਹੈ ਕਿ ਹੋਰ ਵੀ ਹੈ ?

ਸ਼ਰਮਾ : ਹੈ ਤਾਂ ਹੋਰ ਵੀ, ਪਰ ਉਹ ਛੱਡਿਆ ਜਾ ਸਕਦੈ।

ਕਪੂਰ : ਜੋ ਛੱਡਿਆ ਜਾ ਸਕਦੈ, ਉਸਨੂੰ ਛੱਡ ਦਿਉ। ਤਾਂ ਦੋਸਤੋ, ਹੁਣ ਇਹਦਾ ਸਮਰਥਨ ਕੌਣ ਕਰਦੈ ?

ਰਮੇਸ਼ : ਸਮਰਥਨ ਦਾ ਕੀ ਹੈ, ਮੈਂ ਸਮਰਥਨ ਕਰ ਦਿੰਦਾ ਹਾਂ। **ਮਾਸਟਰ ਦੀ ਕੁਰਸੀ ਲਾਗੇ ਆ ਕੇ** ਮੈਂ ਇਸ ਮਤੇ ਦਾ ਸਮਰਥਨ ਕਰਦਾ ਹਾਂ। **ਵਾਪਸ ਆਪਣੀ ਥਾਂ ਤੇ ਚਲਾ ਜਾਂਦਾ ਹੈ।**

ਮੋਹਨ : **ਬੈਠਿਆਂ ਬੈਠਿਆਂ ਹੀ** ਮੈਂ ਇਸ ਮਤੇ ਦਾ ਵਿਰੋਧ ਕਰਦਾ ਹਾਂ। **ਸਾਰੇ ਲੋਕ ਸਿਰ ਘੁੰਮਾ ਕੇ ਉਹਦੇ ਵਲ ਵੇਖਦੇ ਹਨ।**

ਕਪੂਰ : ਇਸਦਾ ਮਤਲਬ, ਅਜੇ ਹੋਰ ਸਮਾਂ ਲੱਗੇਗਾ ?

ਪ੍ਰੇਮ ਪ੍ਰਕਾਸ਼ : ਤੁਹਾਡੀ ਨੀਂਦਰ ਕਦੋਂ ਖੁਲ੍ਹੀ ?

ਦੀਨ ਦਿਆਲ : ਤੁਸੀਂ ਮਤਾ ਸੁਣਿਆ ਵੀ ਹੈ ?

ਮੋਹਨ : ਸਾਰਾ ਸੁਣਿਐ, ਇਸੇ ਲਈ ਵਿਰੋਧ ਕਰ ਰਿਹਾਂ ।

ਦੀਨ ਦਿਆਲ : ਮਤੇ ਵਿਚ ਕੀ ਕਿਹਾ ਗਿਐ ?

ਮੋਹਨ : ਕੀ ਕਿਹਾ ਗਿਐ ?

ਦੀਨ ਦਿਆਲ : ਤੁਸੀਂ ਦੱਸੋ ।

ਮੋਹਨ : ਤੁਸੀਂ ਦੱਸੋ ।

ਦੀਨ ਦਿਆਲ : ਕਪੂਰ ਸਾਹਬ, ਤੁਸੀਂ ਦੱਸੋ ਇਹਨੂੰ ।

ਸੰਤੋਸ਼ : ਮਤਾ ਆਪਣੇ ਆਪ ਵਿਚ ਬੜਾ ਸਪੱਸ਼ਟ ਹੈ ।

ਮੋਹਨ : ਕੀ ਸਪੱਸ਼ਟ ਹੈ ?

ਸੰਤੋਸ਼ : ਕੀ ਸਪੱਸ਼ਟ ਨਹੀਂ ?

ਮੋਹਨ : ਬਹੁਤ ਕੁਝ ਸਪੱਸ਼ਟ ਨਹੀਂ

ਸੰਤੋਸ਼ : ਜਿਵੇਂ ?

ਮੋਹਨ : ਜਿਵੇਂ......

ਕਪੂਰ : ਤੁਸੀਂ ਬਹੁਤ ਕੁਝ ਕਹਿਣਾ ਚਾਹੁੰਦੇ ਹੋ ?

ਮੋਹਨ : ਹਾਂ, ਬਹੁਤ ਕੁਝ ਕਹਿਣੈ ।

ਕਪੂਰ : ਤਾਂ ਫੇਰ ਇਥੇ ਸ਼ਰਮਾ ਜੀ ਦੀ ਥਾਂ ਆ ਜਾਵੋ ।

**ਸ਼ਰਮਾ ਬੇਦਿਲੀ ਨਾਲ ਹੇਠਾਂ ਉਤਰ ਜਾਂਦਾ ਹੈ । ਉਸਦੀ ਥਾਂ ਮੋਹਨ ਆ ਖੜਾ ਹੁੰਦਾ ਹੈ ।**

ਮੋਹਨ : ਮਤੇ ਵਿਚ ਤਿੰਨ ਥਾਂਵਾਂ ਉਪਰ ਇਕ ਸ਼ਬਦ ਆਇਆ ਹੈ... ਨਿਮਨਸਤਰ । ਇਸਦਾ ਅਰਥ ਹੈ, ਅਸੀਂ ਨਿਮਨਸਤਰ ਦੇ ਕ੍ਰਮਚਾਰੀ ਹਾਂ, ਇਸ ਲਈ ਅਸੀਂ ਜ਼ਿੰਦਗੀ ਭਰ ਨਿਮਨਸਤਰ ਦੇ ਹੀ ਬਣੇ ਰਹਿਣਾ ਹੈ । ਸਾਡੇ ਲਈ ਰਿਹਾਇਸ਼ ਦਾ ਪ੍ਰਬੰਧ ਹੋਵੇ, ਤਾਂ ਕਿਹੋ ਜਿਹਾ ? ਨਿਮਨਸਤਰ ਦਾ ? ਸਾਡੇ ਲਈ ਘਰ ਬਣਾਏ ਜਾਣ ਤਾਂ, ਕਿਹੋ ਜਿਹੇ ? ਨੀਵੇਂ ਪੱਧਰ ਦੇ ? ਇਸਤੋਂ ਬਾਅਦ ਸ਼ਾਇਦ ਅਸੀਂ ਇਹ ਮੰਗ ਕਰੀਏ ਕਿ ਸਾਡੇ ਨੀਵੀਂ ਪੱਧਰ ਦੇ ਬੱਚਿਆਂ ਲਈ ਨੀਵੀਂ ਪੱਧਰ ਦੀ ਬਾਲ ਭਲਾਈ ਵਿਵਸਥਾ ਦੇ ਅਧੀਨ ਨੀਵੇਂ ਪੱਧਰ ਦੀ ਪਾਲਣਾ ਦੀ ਇਕ ਯੋਜਨਾ ਬਣਾਈ ਜਾਵੇ ਜਿਸ ਨਾਲ ਹਰ ਐਸੇ ਬੱਚੇ ਨੂੰ, ਜਿਸਦੀ ਉਮਰ ਪੰਜ ਸਾਲ ਤੋਂ ਵੱਧ ਹੈ ਘੱਟੋ ਘਟ ਅੱਧਾ ਪਾ ਦੁਧ ਮਿਲ ਸਕੇ ।

ਰਮੇਸ਼ : ਹੀਅਰ-ਹੀਅਰ ।

ਕਪੂਰ : ਤੁਸੀਂ ਮਤੇ ਦਾ ਸਮਰਥਨ ਕੀਤਾ ਹੈ ਅਤੇ ਉਸਦੇ ਵਿਰੋਧ ਵਿਚ ਹੀ ਹੀਅਰ-ਹੀਅਰ ਕਰ ਰਹੇ ਹੋ ?

ਰਮੇਸ਼ : **ਪਹਿਲਾਂ ਵਾਂਗ ਖੜੋ ਕੇ ਅਤੇ ਮਾਸਟਰ ਦੀ ਕੁਰਸੀ ਲਾਗੇ ਜਾ ਕੇ** ਮੈਂ ਆਪਣਾ ਸਮਰਥਨ ਵਾਪਸ ਲੈਂਦਾ ਹਾਂ। **ਵਾਪਸ ਜਾ ਬਹਿੰਦਾ ਹੈ।**

ਸ਼ਰਮਾ : ਤੁਸੀਂ ਆਪਣਾ ਸਮਰਥਨ ਵਾਪਸ ਕਿਵੇਂ ਲੈ ਸਕਦੇ ਹੋ ? ਸਮਰਥਨ ਕਦੀ ਵੀ ਵਾਪਸ ਨਹੀਂ ਲਿਆ ਜਾਂਦਾ।

ਰਮੇਸ਼ : ਕਿਉਂ ਨਹੀਂ ਲਿਆ ਜਾਂਦਾ ?

ਸਤਪਾਲ : ਜੇ ਮਤਾ ਵਾਪਸ ਲਿਆ ਜਾ ਸਕਦੈ ਤਾਂ ਸਮਰਥਨ ਵੀ ਵਾਪਸ ਲਿਆ ਜਾ ਸਕਦੈ।

ਰਮੇਸ਼ : ਮੈਨੂੰ ਹੁਣ ਵਿਸ਼ਵਾਸ ਹੋ ਗਿਐ ਕਿ ਤੁਹਾਡਾ ਮਤਾ ਗ਼ਲਤ ਹੈ। ਇਸੇ ਵਾਸਤੇ ਮੈਂ ਆਪਣਾ ਸਮਰਥਨ ਵਾਪਸ ਲਿਆ ਹੈ।

ਕਪੂਰ : **ਮੋਹਨ ਨੂੰ** ਤੁਸੀਂ ਹੋਰ ਵੀ ਕੁਝ ਕਹਿਣੈ ?

ਮੋਹਨ : ਬੜਾ ਕੁਝ ਕਹਿਣਾ ਹੈ।

ਕਪੂਰ : **ਘੜੀ ਵੇਖ ਕੇ ਉਠਦਿਆਂ** ਤਾਂ ਮੈਂ ਤੁਹਾਡੇ ਤੋਂ ਇਜਾਜ਼ਤ ਚਾਹਾਂਗਾ। ਮੈਂ ਬਹੁਤ ਜ਼ਰੂਰੀ ਇਕ ਥਾਂ ਤੇ ਪਹੁੰਚਣਾ ਹੈ।

ਸ਼ਰਮਾ : **ਅਗੇ ਵੱਧ ਕੇ** ਨਹੀਂ-ਨਹੀਂ, ਕਪੂਰ ਸਾਹਬ।

ਕਪੂਰ : ਬਈ, ਵੇਖ ਸ਼ਰਮਾ......

ਸ਼ਰਮਾ : ਨਹੀਂ-ਨਹੀਂ, ਕਪੂਰ ਸਾਹਬ।

ਕਪੂਰ : ਬਈ, ਗੱਲ ਇਹ ਹੈ ਕਿ......

ਸ਼ਰਮਾ : **ਕਪੂਰ ਨੂੰ ਬਾਂਹੋਂ ਫੜ ਕੇ ਕੁਰਸੀ ਤੇ ਬਿਠਾਂਦਾ ਹੈ** ਨਹੀਂ ਤੁਸੀਂ ਨਹੀਂ ਜਾ ਸਕਦੇ।

ਕਪੂਰ : **ਤਰਲੇ ਤੇ ਸ਼ਿਕਾਇਤ ਦੀ ਸੁਰ ਵਿਚ,** ਬਈ ਮੇਰਾ ਜਾਣਾ ਬੜਾ ਜ਼ਰੂਰੀ ਹੈ।

ਸ਼ਰਮਾ : ਮਤਾ ਉਸ ਤੋਂ ਵਧ ਜ਼ਰੂਰੀ ਹੈ।

ਕਪੂਰ : ਉਸ ਤੋਂ ਵੱਧ ਜ਼ਰੂਰੀ ਨਹੀਂ।

ਸ਼ਰਮਾ : ਉਸ ਤੋਂ ਵੱਧ ਜ਼ਰੂਰੀ ਹੈ।

ਕਪੂਰ : ਨਹੀਂ ਹੈ।

ਸ਼ਰਮਾ : ਹੈ।

ਕਪੂਰ : ਨਹੀਂ ਹੈ।

ਸ਼ਰਮਾ : ਹੈ।

ਕਪੂਰ : ਤੁਸੀਂ ਕਿਸੇ ਹੋਰ ਨੂੰ ਥੋੜ੍ਹੀ ਦੇਰ ਲਈ ਚੇਅਰਮੈਨ ਬਣਾ ਲਵੋ।

ਸ਼ਰਮਾ : ਤੁਸੀਂ ਵੇਖ ਹੀ ਰਹੇ ਹੋ। ਤੁਹਾਡੇ ਬਿਨ੍ਹਾਂ ਇਹ ਮਤਾ ਪਾਸ ਨਹੀਂ ਹੋ ਸਕਦਾ।

ਕਪੂਰ : ਕਿਉਂ ਨਹੀਂ ਹੋ ਸਕਦਾ ?

ਸ਼ਰਮਾ : ਨਹੀਂ ਹੋ ਸਕਦਾ।

ਕਪੂਰ : ਕਿਉਂ ਨਹੀਂ ਹੋ ਸਕਦਾ।

ਸ਼ਰਮਾ : ਨਹੀਂ ਹੋ ਸਕਦਾ।

ਕਪੂਰ : ਜਿਥੇ ਮੈਂ ਜਾਣਾ ਹੈ, ਸਗੋਂ ਮਨੋਰਮਾ ਜੀ ਨੇ ਵੀ ਜਾਣੈ। ਪੁਛ ਲੌ ਇਸ ਨੂੰ।

**ਫੇਰ ਉਠਣ ਦੀ ਕੋਸ਼ਿਸ਼ ਕਰਦਾ ਹੈ।**

ਸ਼ਰਮਾ : **ਫੇਰ ਉਸਨੂੰ ਬਿਠਾ ਕੇ** ਫੇਰ ਤਾਂ ਤੁਸੀਂ ਬਿਲਕੁਲ ਨਹੀਂ ਜਾ ਸਕਦੇ। ਮਨੋਰਮਾ ਜੀ ਦੀ ਵੋਟ ਬੜੀ ਇੰਪਾਰਟੈਂਟ ਹੈ।

ਕਪੂਰ : **ਬੇਵਸੀ ਦ ਭਾਵ ਨਾਲ ਮਨੋਰਮਾ ਵਲ ਵੇਖਦਿਆਂ** ਤੁਸੀਂ ਕੀ ਕਹਿੰਦੇ ਹੋ ?

ਮਨੋਰਮਾ : **ਉਸ ਤੋਂ ਅੱਖਾਂ ਬਚਾਉਂਦੀ ਹੋਈ** ਮੈਂ ਕੁਝ ਨਹੀਂ ਕਹਿੰਦੀ।

ਕਪੂਰ : ਸੱਤ ਵਜ ਗਏ ਹਨ।

ਮਨੋਰਮਾ : ਮੈਂ ਅੱਜ ਅੱਠ ਤੋਂ ਪਹਿਲਾਂ ਘਰ ਪਹੁੰਚਣਾ ਹੈ।

ਕਪੂਰ : **ਫੇਰ ਉਠਦਾ ਹੈ** ਇਸ ਵਾਸਤੇ ਸ਼ਰਮਾ......

ਸ਼ਰਮਾ : **ਫੇਰ ਬਿਠਾਉਂਦਾ ਹੈ** ਨਹੀਂ-ਨਹੀਂ ਕਪੂਰ ਸਾਹਿਬ।

ਮਨੋਰਮਾ : ਮੈਂ ਇੱਥੋਂ ਸਿੱਧੀ ਘਰ ਜਾਵਾਂਗੀ।

ਕਪੂਰ : ਸਿੱਧੀ ਘਰ ਜਾਵੇਂਗੀ ?

ਮਨੋਰਮਾ : ਸਿੱਧੀ ਘਰ ਜਾਵਾਂਗੀ।

ਕਪੂਰ : ਤੇ ਉੱਥੇ ਜਾਣਾ ਸੀ ?

ਮਨੋਰਮਾ : ਮੈਂ ਨਹੀਂ ਜਾ ਸਕਾਂਗੀ।

ਕਪੂਰ : ਕੀ ਕਹਿ ਰਹੀ ਹੈਂ ?

ਮਨੋਰਮਾ : ਮੈਂ ਨਹੀਂ ਜਾ ਸਕਾਂਗੀ। ਅੱਠ ਤੋਂ ਪਹਿਲਾਂ ਮੇਰਾ ਘਰ ਪਹੁੰਚਣਾ ਲਾਜ਼ਮੀ ਹੈ। ਬੱਚਿਆਂ ਨੂੰ ਖਾਣਾ ਖੁਆਉਣਾ ਹੈ।

ਕਪੂਰ : ਉਹ ਤਾਂ ਸਾਢੇ ਅੱਠ ਵੀ ਖੁਆਇਆ ਜਾ ਸਕਦੈ।

ਮਨੋਰਮਾ : ਅੱਠ ਵਜੇ ਉਹ ਵੀ ਆ ਜਾਣਗੇ।

ਕਪੂਰ : **ਨਿਢਾਲ ਹੋ ਕੇ** ਫੇਰ ਤਾਂ...ਫੇਰ...ਤਾਂ...ਖੈਰ, ਠੀਕ ਹੈ ਸ਼ਰਮਾ। ਤੁਸੀਂ ਆਪਣਾ ਮਤਾ ਪਾਸ ਕਰਵਾ ਲਵੋ। ਮੋਹਨ ਨੂੰ ਤੁਸੀਂ ਬੋਲੋ।

ਸ਼ਰਮਾ : **ਮੋਹਨ ਨੂੰ** ਤੁਸੀਂ ਬੋਲੋ।

ਮੋਹਨ : ਸਭ ਤੋਂ ਪਹਿਲਾਂ ਮੈਂ ਤੁਹਾਡਾ ਧਿਆਨ ਇਸ ਪਾਸੇ ਦਿਵਾਣਾ ਚਾਹੁੰਦਾ ਹਾਂ ਕਿ ਸਾਡੇ ਅੰਦਰ ਇਹ ਨਿਮਨਸਤਰੀ ਬਿਰਤੀ ਕੀ ਹੈ, ਕਿਉਂ ਹੈ ?

ਸ਼ਰਮਾ : ਵਿਸ਼ੇ ਤੋਂ ਬਾਹਰ ਨਾ ਜਾਵੋ।

ਮੋਹਨ : ਤੁਸੀਂ ਵਿਚਾਲੇ ਨਾ ਟੋਕੋ। ਇਹ ਹੇਠਲੀ ਪੱਧਰ ਦੀ ਬਿਰਤੀ ਇਕ ਛੂਤ ਦੀ ਬਿਮਾਰੀ ਵਾਂਗ ਹੈ, ਜਿਸਦੇ ਕੀੜੇ......

ਕਪੂਰ : ਜਿਸਦੇ ਕੀ ?

ਮੋਹਨ : ਜਿਸਦੇ ਕੀੜੇ, ਜਰਮਸ......ਸਾਡੀ ਨਸ-ਨਸ ਵਿਚ ਫੈਲ ਜਾਂਦੇ ਹਨ ਅਤੇ ਰਾਤ-ਦਿਨ ਦੁਗਣੇ, ਚੁਗਣੇ, ਦਸ ਗੁਣੇ, ਸੌ ਗੁਣੇ ਹੋ ਜਾਂਦੇ ਹਨ। ਇਸ ਨਾਲ ਬੰਦੇ ਦੀ ਮਹੱਤਾ ਮਰ ਜਾਂਦੀ ਹੈ, ਕੰਮ ਕਰਨ ਦੀ ਤਾਕਤ ਜਵਾਬ ਦੇ ਜਾਂਦੀ ਹੈ, ਕਿਸੇ ਵੀ ਚੀਜ਼ ਨੂੰ ਲੈ ਕੇ ਨਾ ਕਹਿ ਸਕਣ ਦੀ ਹਿੰਮਤ ਉਸ ਵਿਚ ਨਹੀਂ ਰਹਿ ਜਾਂਦੀ। ਉਹ ਸਿਰਫ ਦੂਜਿਆਂ ਦਾ ਮੂੰਹ ਵੇਖਣ ਅਤੇ ਹਾਂ ਵਿਚ ਹਾਂ ਮਿਲਾਣ ਦੀ ਇਕ ਮਸ਼ੀਨ ਵਿਚ ਬਦਲ ਜਾਂਦਾ ਹੈ। ਜਿਸਦਾ ਸਾਰਾ ਧਿਆਨ ਨੀਵੀਂ ਪੱਧਰ ਦੀਆਂ ਕੁਝ ਲੋੜਾਂ ਨੂੰ ਛੱਡ ਕੇ ਹੋਰ ਕਿਸੇ ਚੀਜ਼ ਉਪਰ ਨਹੀਂ ਟਿਕਦਾ। ਨਤੀਜਾ ਹੁੰਦਾ ਹੈ, ਕੁਝ ਨੀਵੀਂ ਪੱਧਰ ਦੀਆਂ ਮਗਾਂ, ਕੁਝ ਨੀਵੀਂ ਪੱਧਰ ਦੇ ਅਤੇ......

ਰਮੇਸ਼ ] :
ਸਤਪਾਲ ] : **ਡੈਸਕ ਖੜਕਾਉਂਦੇ ਹਨ** ਹੀਅਰ-ਹੀਅਰ।

ਸ਼ਰਮਾ : ਇਹ ਮੈਨੂੰ ਗਾਲ੍ਹ ਹੈ।

ਮੋਹਨ : ਇਹ ਗਾਲ੍ਹ ਨਹੀਂ।

ਸ਼ਰਮਾ : ਗਾਲ੍ਹ ਹੈ।

ਮੋਹਨ : ਗਾਲ੍ਹ ਨਹੀਂ ਹੈ।

ਸ਼ਰਮਾ : ਹੈ।

ਮੋਹਨ : ਨਹੀਂ ਹੈ।

ਦੀਨ ਦਿਆਲ : ਮਿਸਟਰ ਚੇਅਰਮੈਨ, ਤੁਸੀਂ ਫੈਸਲਾ ਕਰੋ, ਇਹ ਗਾਲ੍ਹ ਹੈ ਕਿ ਨਹੀਂ ?

ਕਪੂਰ : ਇਥੋਂ ਹਿੰਦੀ ਤੋਂ ਹਿੰਦੀ ਦੀ ਡਿਕਸ਼ਨਰੀ ਮਿਲ ਸਕਦੀ ਹੈ ?

ਪ੍ਰੇਮ ਪ੍ਰਕਾਸ਼ : ਡਿਕਸ਼ਨਰੀ ਦੀ ਕੀ ਲੋੜ ਹੈ ? ਸੰਤੋਸ਼ ਜੀ ਇਥੇ ਹਨ।

ਕਪੂਰ : ਕਿਉਂ ਸੰਤੋਸ਼ ਜੀ ?

ਸੰਤੋਸ਼ : ਨੀਵੀਂ ਪੱਧਰ ਦੇ ਦੋ ਅਰਥ ਹਨ। ਇਕ ਨੀਵਾਂ ਪੱਧਰ। ਦੂਜਾ ਹੀਣਾ ਪੱਧਰ।

ਕਪੂਰ : ਉਹਨਾਂ ਦੋਹਾਂ ਦੇ ਕੀ ਅਰਥ ਹਨ ?

ਸੰਤੋਸ਼ : ਨੀਵੀਂ ਪੱਧਰ ਦੇ ਵੀ ਦੋ ਅਰਥ ਹਨ।

ਕਪੂਰ : ਮਾਫ ਕਰਨਾ, ਜਿੰਨੇ ਵੀ ਅਰਥ ਹਨ, ਉਨ੍ਹਾਂ ਵਿਚ ਕੋਈ ਗਾਲ੍ਹ ਤਾਂ ਨਹੀਂ ?

ਸੰਤੋਸ਼ : ਗਾਲ੍ਹ ਵੀ ਹੋ ਸਕਦੀ ਹੈ, ਨਹੀਂ ਵੀ ਹੋ ਸਕਦੀ। ਇਹ ਸ਼ਬਦ ਵਰਤਣ ਵਾਲੇ ਦੀ ਭਾਵਨਾ ਉਪਰ ਨਿਰਭਰ ਕਰਦਾ ਹੈ।

ਕਪੂਰ : ਮਿਸਟਰ ਮੋਹਨ, ਤੁਹਾਡੀ ਭਾਵਨਾ ਗਾਲ੍ਹ ਕੱਢਣ ਦੀ ਸੀ ?

ਮੋਹਨ : ਬਿਲਕੁਲ ਨਹੀਂ।

ਕਪੂਰ : ਫੇਰ ਅੱਗੇ ਚਲੋ **ਸ਼ਰਮੇ ਨੂੰ** ਇਹਨਾਂ ਨੇ ਗਾਲ੍ਹ ਨਹੀਂ ਕੱਢੀ।

ਸ਼ਰਮਾ : ਇਹਨਾਂ ਨੇ ਮੇਰੇ ਮਤੇ ਨੂੰ ਨੀਵੀਂ ਪੱਧਰ ਦਾ ਕਿਹਾ ਹੈ।

ਕਪੂਰ : ਯਾਰ ਤੂੰ ਈ ਤਾਂ ਇਹ ਸ਼ਬਦ ਤਿੰਨ ਵਾਰੀ ਵਰਤਿਆ ਹੈ। ਹੁਣ ਚਲਣ ਦੇ। **ਮੋਹਨ ਨੂੰ** ਚਲੋ।

ਮੋਹਨ : ਇਹ ਨੀਵੀਂ ਪੱਧਰ ਦੀ ਬਿਰਤੀ ਸਾਡੇ ਅੰਦਰ ਇਸ ਤਰ੍ਹਾਂ ਘਰ ਕਰ ਗਈ ਹੈ ਕਿ ਸਾਡੀ ਜ਼ਿੰਦਗੀ ਸੰਬੰਧੀ ਧਾਰਨਾ ਹੀ ਨੀਵੀਂ ਪੱਧਰ ਦੀ ਹੋ ਕੇ ਰਹਿ ਗਈ ਹੈ। ਅਸੀਂ ਹੱਸਦੇ ਹਾਂ, ਤਾਂ ਉਹ ਹਾਸਾ ਨੀਵੇਂ ਪੱਧਰ ਦਾ ਹੁੰਦਾ ਹੈ। ਪਿਆਰ ਕਰਦੇ ਹਾਂ, ਤਾਂ ਉਹ ਪਿਆਰ ਨੀਵੇਂ ਪੱਧਰ ਦਾ ਹੁੰਦਾ ਹੈ...

ਮਨੋਰਮਾ : ਤੁਸੀਂ ਕਿਸ ਵਿਸ਼ੇ ਬਾਰੇ ਬੋਲ ਰਹੇ ਹੋ ? ਮਤੇ ਵਿਚ ਇਹਨਾਂ ਗੱਲਾਂ ਦਾ ਕੋਈ ਜ਼ਿਕਰ ਨਹੀਂ।

ਮੋਹਨ : ਸੰਬੰਧ ਹੈ।

ਮਨੋਰਮਾ : ਨਹੀਂ ਹੈ।

ਮੋਹਨ : ਹੈ।

ਗੁਰਪ੍ਰੀਤ : **ਉਠਦੀ ਹੋਈ** ਬਈ, ਮੈਂ ਜਾ ਰਹੀ ਹਾਂ। ਤੁਸੀਂ ਮਤਾ ਪਾਸ ਕਰਦੇ ਰਹੋ।

ਮਨੋਰਮਾ : **ਉਠਦੀ ਹੋਈ** ਮੈਂ ਵੀ ਜਾ ਰਹੀ ਹਾਂ। ਇਥੇ ਮੀਟਿੰਗ ਨਹੀਂ ਹੁੰਦੀ, ਬਸ ਇਹੀ ਕੁਝ ਹੁੰਦਾ ਰਹਿੰਦਾ ਹੈ।

ਸ਼ਰਮਾ : **ਨਿਰਾਸ ਹੋ ਕੇ** ਰੁਕੋ, ਤੁਸੀਂ ਰੁਕ ਜਾਵੋ।

ਕਪੂਰ : **ਖੜਾ ਹੋ ਕੇ** ਜਾਵੋ ਨਾ੍ਹ ਮੈਂ ਦਸ ਮਿੰਟ ਵਿਚ ਮੀਟਿੰਗ ਖ਼ਤਮ ਕਰ ਰਿਹਾ ਹਾਂ।

**ਉਹ ਦੋਵੇਂ ਸੱਜੇ ਪਾਸਿਉਂ ਨਿਕਲ ਜਾਂਦੀਆਂ ਹਨ।**

ਸ਼ਰਮਾ : ਸੁਣੋ ਮਨੋਰਮਾ ਜੀ...

ਕਪੂਰ : ਠਹਿਰੋ ਗੁਰਪ੍ਰੀਤ ਜੀ...

**ਕੁਰਸੀ ਤੋਂ ਉਠ ਕੇ ਉਹਨਾਂ ਦੋਹਾਂ ਦੇ ਪਿੱਛੇ ਜਾਣ ਲਗਦਾ ਹੈ, ਪਰ ਸ਼ਰਮਾ ਬਾਹੋਂ ਫੜ ਕੇ ਉਸਨੂੰ ਰੋਕ ਲੈਂਦਾ ਹੈ।**

ਸ਼ਰਮਾ : ਘੱਟੋ-ਘੱਟ ਤੁਸੀਂ ਤਾਂ ਨਾ ਜਾਵੋ।

ਕਪੂਰ : ਪਰ ਸ਼ਰਮਾ...

ਸ਼ਰਮਾ : **ਉਸਨੂੰ ਕੁਰਸੀ ਤੇ ਬਿਠਾਉਂਦਾ ਹੈ** ਹੁਣ ਇਕੱਠੇ ਚਲਾਂਗੇ, ਥੋੜ੍ਹੀ ਦੇਰ ਤਕ ।

ਕਪੂਰ : **ਨਿਢਾਲ ਹੋ ਕੇ ਮੋਹਨ ਨੂੰ** ਤੁਸੀਂ ਕੁਝ ਹੋਰ ਵੀ ਕਹਿਣੈਂ ਹਾਲੇ ?

ਮੋਹਨ : ਸਿਰਫ ਇਹੀ ਕਿ ਇਸ ਹੇਠਲੀ ਪੱਧਰ ਦੀ ਬਿਰਤੀ ਤੋਂ ਛੁਟਕਾਰਾ ਪਾਣ ਵਾਸਤੇ ਸਾਨੂੰ ਮਤਾ ਇਹ ਪਾਸ ਕਰਨਾ ਚਾਹੀਦਾ ਹੈ ਕਿ ਅਜ ਤੋਂ ਅਸੀਂ ਕਿਧਰੇ ਵੀ, ਕਿਸੇ ਵੀ ਰੂਪ ਵਿਚ, ਆਪਣੇ ਨਾਲ ਇਸ ਸ਼ਬਦ ਦੀ ਵਰਤੋਂ ਨਹੀਂ ਕਰਾਂਗੇ । ਇਸ ਲਈ ਸਭ ਤੋਂ ਪਹਿਲਾਂ ਅਸੀਂ ਆਪਣੀ ਸੰਸਥਾ ਦਾ ਨਾਮ ਬਦਲ ਕੇ......

ਸ਼ਰਮਾ : ਜਦੋਂ ਤਕ ਪਹਿਲੇ ਮਤੇ ਉਪਰ ਵਿਚਾਰ ਨਹੀਂ ਹੁੰਦਾ, ਉਦੋਂ ਤਕ ਤੁਸੀਂ ਦੂਜਾ ਮਤਾ ਪੇਸ਼ ਨਹੀਂ ਕਰ ਸਕਦੇ ।

ਮੋਹਨ : ਇਹ ਦੂਜਾ ਮਤਾ ਨਹੀਂ ਹੈ ।

ਸ਼ਰਮਾ : ਬਿਲਕੁਲ ਦੂਜਾ ਮਤਾ ਹੈ ।

ਮੋਹਨ : ਨਹੀਂ ਹੈ ।

ਕਪੂਰ : **ਮੇਜ਼ ਉਪਰ ਮੁੱਕਾ ਮਾਰਦਾ ਹੈ** ਹੈ-ਹੈ-ਹੈ । ਮੈਂ ਤੁਹਾਨੂੰ ਹੁਣ ਹੋਰ ਬੋਲਣ ਦੀ ਇਜਾਜ਼ਤ ਨਹੀਂ ਦੇ ਸਕਦਾ । ਤੁਸੀਂ ਆਪਣੀ ਥਾਂ ਉਪਰ ਵਾਪਸ ਆ ਜਾਵੋ ।

ਮੋਹਨ : ਪਰ ਪਰਧਾਨ ਜੀ ।

ਕਪੂਰ : ਤੁਸੀਂ ਆਪਣੀ ਥਾਂ ਤੇ ਵਾਪਸ ਆ ਜਾਵੋ । ਮੈਂ ਹੁਣ ਸ਼ਰਮੇ ਦੇ ਮਤੇ ਉਪਰ ਵੋਟਾਂ ਪੁਆਵਾਂਗਾ ।

ਰਮੇਸ਼ : ਤੁਸੀਂ ਵੋਟਾਂ ਨਹੀਂ ਲੈ ਸਕਦੇ । ਕਿਉਂਕਿ ਹਾਲੇ ਹੋਰ ਲੋਕਾਂ ਨੇ ਵੀ ਮਤੇ ਬਾਰੇ ਬੋਲਣਾ ਹੈ ।

ਕਪੂਰ : ਹੁਣ ਉਹਦੇ ਲਈ ਸਮਾਂ ਨਹੀਂ ।

ਸਤਪਾਲ : ਪਰ ਸਮਾਂ ਕਿਉਂ ਨਹੀਂ ।

ਕਪੂਰ : ਕਿਉਂਕਿ ਨਹੀਂ ਹੈ ।

ਸਤਪਾਲ : ਪਰ ਕਿਉਂ ਨਹੀਂ ?

ਕਪੂਰ : ਤੁਸੀਂ ਇਕ ਲਾਈਨ ਵਿਚ ਬੋਲੋ, ਜੋ ਕਹਿਣੈਂ ।

ਸਤਪਾਲ : ਮੈਂ ਇਕ ਲਾਈਨ ਵਿਚ ਨਹੀਂ ਕਹਿ ਸਕਦਾ ।

ਕਪੂਰ : ਤਾਂ ਨਾ ਕਹੋ ।

ਮੋਹਨ : ਪਰ ਪਰਧਾਨ ਜੀ...

ਕਪੂਰ : **ਗੁੱਸੇ ਨਾਲ** ਤੁਹਾਨੂੰ ਕਿਹਾ ਹੈ, ਤੁਸੀਂ ਆਪਣੀ ਥਾਂ ਵਾਪਸ ਜਾਵੋ ।

ਮੋਹਨ : ਤੁਸੀਂ ਮੇਰੀ ਬੇਇਜ਼ਤੀ ਕਰ ਰਹੇ ਹੋ ।

ਕਪੂਰ : ਤੁਸੀਂ ਚੇਅਰ ਦੀ ਬੇਇਜ਼ਤੀ ਕਰ ਰਹੇ ਹੋ ।

ਮੋਹਨ : ਤੁਹਾਨੂੰ ਇਸ ਤਰ੍ਹਾਂ ਬੋਲਣ ਦਾ ਕੋਈ ਹੱਕ ਨਹੀਂ ।

ਕਪੂਰ : ਤੁਹਾਨੂੰ ਇਸ ਤਰ੍ਹਾਂ ਖੜੇ ਰਹਿਣ ਦਾ ਕੋਈ ਹੱਕ ਨਹੀਂ । ਜਿਹੜੇ ਲੋਕ ਮਤੇ ਦੇ ਹੱਕ ਵਿਚ ਹਨ ਉਹ ਆਪਣੇ ਹੱਥ...

ਮੋਹਨ : ਤੁਸੀਂ ਮਤੇ ਉਪਰ ਵੋਟਿੰਗ ਨਹੀਂ ਕਰਵਾ ਸਕਦੇ । ਪਹਿਲਾਂ ਤੁਸੀਂ ਆਪਣੇ ਵਿਹਾਰ ਲਈ ਮਾਫੀ ਮੰਗੋ ।

ਕਪੂਰ : ਮੈਂ ਕਿਸੇ ਤੋਂ ਮਾਫੀ ਨਹੀਂ ਮੰਗਣੀ । ਜਿਹੜੇ ਹੱਕ ਵਿਚ...

ਸਤਪਾਲ : ਤੁਸੀਂ ਵੋਟ ਨਹੀਂ ਲੈ ਸਕਦੇ, ਕਿਉਂਕਿ ਅਜੇ ਤਕ ਮਤੇ ਦਾ ਸਮਰਥਨ ਨਹੀਂ ਹੋਇਆ ।

ਸ਼ਰਮਾ : ਹੋ ਚੁੱਕਾ ਹੈ ।

ਰਮੇਸ਼ : ਨਹੀਂ ਹੋਇਆ । ਮੈਂ ਆਪਣਾ ਸਮਰਥਨ ਵਾਪਸ ਲੈ ਲਿਆ ਹੈ ।

ਕਪੂਰ : ਦੀਨ ਦਿਆਲ ਜੀ, ਤੁਸੀਂ ਸਮਰਥਨ ਕਰ ਦਿਉ ।

ਦੀਨ ਦਿਆਲ : ਮੈਂ ਸਮਰਥਨ ਕਰਦਾ ਹਾਂ ।

ਸਤਪਾਲ : ਤੁਸੀਂ ਹਾਲੇ ਵੀ ਵੋਟ ਨਹੀਂ ਪੁਆ ਸਕਦੇ ਕਿਉਂਕਿ ਮੈਂ ਅਜੇ ਮਤੇ ਬਾਰੇ ਬੋਲਣਾ ਹੈ ।

ਸ਼ਰਮਾ : ਤੁਸੀਂ ਨਹੀਂ ਬੋਲ ਸਕਦੇ ਕਿਉਂਕਿ ਤੁਸੀਂ ਇਸ ਵੇਲੇ ਮੈਂਬਰ ਨਹੀਂ ਹੋ । ਤੁਹਾਡਾ ਚੰਦਾ ਹਾਲੇ ਨਹੀਂ ਪੁੱਜਾ ।

ਰਮੇਸ਼ : ਜਿਸ ਦਿਨ ਤੁਸੀਂ ਸੈਕਟਰੀ ਚੁਣੇ ਗਏ ਸੀ, ਉਸ ਦਿਨ ਤੁਹਾਡਾ ਚੰਦਾ ਵੀ ਨਹੀਂ ਸੀ ਆਇਆ, ਅਤੇ ਤੁਸੀਂ ਮੈਂਬਰ ਨਹੀਂ ਸੀ । ਜਿਹੜਾ ਮੈਂਬਰ ਨਾ ਹੋਵੇ, ਉਹ ਸੈਕਟਰੀ ਕਿਵੇਂ ਬਣ ਸਕਦਾ ਹੈ ? ਮੈਂ ਸੈਕਟਰੀ ਦੀਆਂ ਚੋਣਾਂ ਨੂੰ ਚੈਲੰਜ ਕਰਦਾ ਹਾਂ ।

ਸਤਪਾਲ : ਸਗੋਂ ਜਿਸ ਦਿਨ ਇਹ ਸੰਸਥਾ ਬਣੀ ਸੀ, ਅਤੇ ਅਹੁਦੇਦਾਰਾਂ ਦੀ ਚੋਣ ਕੀਤੀ ਗਈ ਸੀ, ਉਸ ਦਿਨ ਕਿਸੇ ਦਾ ਵੀ ਚੰਦਾ ਨਹੀਂ ਸੀ ਆਇਆ ਅਤੇ ਹੋਰ ਕੋਈ ਵੀ ਮੈਂਬਰ ਨਹੀਂ ਸੀ । ਇਸ ਲਈ ਮੈਂ ਇਸ ਸੰਸਥਾ ਦੀ ਪੂਰੀ ਚੋਣ ਨੂੰ ਚੈਲੰਜ ਕਰਦਾ ਹਾਂ ।

ਰਮੇਸ਼ : ਅਤੇ ਕਿਉਂਕਿ ਉਦੋਂ ਦੇ ਚੁਣੇ ਹੋਏ ਅਹੁਦੇਦਾਰ ਇਸ ਸੰਸਥਾ ਨੂੰ ਚਲਾ ਰਹੇ ਹਨ, ਇਸ ਲਈ ਮੈਂ ਇਸ ਸੰਸਥਾ ਨੂੰ ਚੈਲੰਜ ਕਰਦਾ ਹਾਂ ।

ਕਪੂਰ : **ਡਸਟਰ ਨਾਲ ਮੇਜ਼ ਖੜਕਾਂਦਿਆਂ** ਆਡਰ-ਆਡਰ-ਆਡਰ ਮੈਂ ਵੋਟਿੰਗ ਲਈ ਕਹਿ ਰਿਹਾ ਹਾਂ । ਜਿਹਨਾਂ ਨੂੰ ਇਤਰਾਜ਼ ਹੈ, ਉਹ ਚਾਹੁਣ ਤਾਂ ਵਾਕਆਊਟ ਕਰ ਸਕਦੇ ਹਨ ।

ਰਮੇਸ਼ : ਅਸੀਂ ਵਾਕਆਊਟ ਨਹੀਂ ਕਰਾਂਗੇ ।

ਸੰਤੋਸ਼ : **ਉਠਦਿਆਂ** ਤੁਸੀਂ ਮੀਟਿੰਗ ਜਾਰੀ ਰਖੋ। ਮੈਨੂੰ ਜਾਣ ਦੀ ਇਜਾਜ਼ਤ ਦਿਉ।

ਮੋਹਨ : **ਹੇਠਾਂ ਆ ਕੇ** ਠਹਿਰੋ ਸੰਤੋਸ਼ ਜੀ। ਮੈਂ ਵੀ ਉਧਰ ਹੀ ਜਾਣੈ।

ਸੰਤੋਸ਼ : **ਬਾਹਰ ਨਿਕਲਦੀ ਹੈ** ਤੁਸੀਂ ਆਪਣੀ ਭਲੀ ਨਿਬੇੜੋ। ਮੈਂ ਹੁਣ ਹੋਰ ਨਹੀਂ ਰੁਕਾਂਗੀ।

**ਛਿਣ ਭਰ ਦੀ ਚੁੱਪੀ। ਮੋਹਨ ਅਨਿਸਚੇ ਦੇ ਭਾਵ ਨਾਲ ਸਾਰਿਆਂ ਵਲ ਵੇਖਦਾ ਹੈ।**

ਮੋਹਨ : **ਅਚਾਨਕ** ਮੈਂ ਵਾਕਆਊਟ ਕਰ ਰਿਹਾ ਹਾਂ।

**ਛੇਤੀ ਨਾਲ ਸੰਤੋਸ਼ ਦੇ ਪਿਛੇ ਜਾਂਦਾ ਹੈ। ਉਸਤੋਂ ਬਾਅਦ ਵੀ ਕੁਝ ਦੇਰ ਖ਼ਾਮੋਸ਼ੀ ਰਹਿੰਦੀ ਹੈ।**

ਕਪੂਰ : **ਆਪਣੇ ਆਪ ਨੂੰ ਸੰਭਾਲਦਿਆਂ** ਫੇਰ ਹੁਣ......।

ਸ਼ਰਮਾ : **ਹਾਰਿਆ ਜਿਹਾ** ਹੁਣ ਕੁਝ ਨਹੀਂ ਹੋ ਸਕਦਾ।

ਕਪੂਰ : ਕਿਉਂ ?

ਸ਼ਰਮਾ : ਕਿਉਂਕਿ ਕੋਰਮ ਪੂਰਾ ਨਹੀਂ ਹੈ।

ਕਪੂਰ : ਲੇਡੀਜ਼ ਐਂਡ ਜੈਂਟਲਮੈਨ......।

ਪ੍ਰੇਮ ਪ੍ਰਕਾਸ਼ : ਮਾਫ ਕਰਨਾ, ਲੇਡੀਜ਼ ਸਾਰੀਆਂ ਚਲੀਆਂ ਗਈਆਂ ਹਨ, ਸਿਰਫ ਜੈਂਟਲਮੈਨ ਬਾਕੀ ਬਚੇ ਹਨ।

ਕਪੂਰ : ਤਾਂ.. ਤਾਂ...ਜੈਂਟਲਮੈਨ, ਮੈਨੂੰ ਅਫਸੋਸ ਹੈ ਕਿ ਕੋਰਮ ਪੂਰਾ ਨਾ ਹੋਣ ਕਾਰਣ ਮੀਟਿੰਗ ਹੁਣ ਚਲ ਨਹੀਂ ਸਕਦੀ। ਮੈਂ ਮੀਟਿੰਗ ਬਰਖ਼ਾਸਤ ਕਰਦਾ ਹਾਂ

**[ਅਫਰਾਤਫਰੀ ਮਚ ਜਾਂਦੀ ਹੈ। ਰਮੇਸ਼ ਤੇ ਸਤਪਾਲ ਡੈਸਕਾਂ ਉਪਰ ਹੱਥ ਮਾਰਦੇ 'ਸ਼ੇਮ-ਸ਼ੇਮ' ਦੇ ਨਾਅਰੇ ਲਗਾਂਦੇ ਹਨ। ਪਹਿਲਾਂ ਕਪੂਰ ਤੇ ਫੇਰ ਸ਼ਰਮਾ, ਫਿਰ ਪ੍ਰੇਮ ਪ੍ਰਕਾਸ਼ ਅਤੇ ਦੀਨ ਦਿਆਲ ਕਮਰੇ ਵਿਚੋਂ ਨਿਕਲ ਜਾਂਦੇ ਹਨ। ਰਮੇਸ਼ ਤੇ ਸਤਪਾਲ ਨੂੰ ਥੋੜ੍ਹੀ ਦੇਰ ਨਾਲ ਪਤਾ ਲਗਦਾ ਹੈ ਕਿ ਉਹ ਖ਼ਾਲੀ ਕਮਰੇ ਵਿਚ 'ਸ਼ੇਮ-ਸ਼ੇਮ' ਕਰ ਰਹੇ ਹਨ। ਉਹ ਦੋਵੇਂ ਅਚਾਨਕ ਹੱਥ ਰੋਕ ਕੇ ਇਕ ਦੂਜੇ ਵਲ ਵੇਖਦੇ, ਠਹਾਕਾ ਲਗਾਂਦੇ ਹਨ ਅਤੇ ਬਾਹਰ ਚਲੇ ਜਾਂਦੇ ਹਨ। ਸ਼ਾਮ ਭਰੋਸੇ ਉਂਘ ਰਿਹਾ ਹੈ। ਰਾਮ ਭਰੋਸੇ ਉਸਨੂੰ ਹਿਲਾਂਦਾ ਹੈ]**

ਰਾਮ ਭਰੋਸੇ : ਉਠ ਭਰਾਵਾ, ਸ਼ਾਮ ਭਰੋਸੇ। ਤਮਾਸ਼ਾ ਖਤਮ ਹੋ ਗਿਆ।

ਸ਼ਾਮ ਭਰੋਸੇ : **ਜਾਗ ਕੇ** ਬਾਬੂ ਲੋਕ ਚਲੇ ਗਏ ?

ਰਾਮ ਭਰੋਸੇ : ਚਲੇ ਗਏ।

ਸ਼ਾਮ ਭਰੋਸੇ : ਕੀ-ਕੀ ਪਾਸ ਕਰ ਗਏ ?

ਰਾਮ ਭਰੋਸੇ : ਪਾਸ ਕਰ ਗਏ ਹਨ ਕਿ ਰਾਮ ਭਰੋਸੇ, ਰਾਮ ਭਰੋਸੇ ਦੇ ਘਰ ਵਿਚ ਰਹੇਗਾ ਅਤੇ ਸ਼ਾਮ ਭਰੋਸੇ, ਸ਼ਾਮ ਭਰੋਸੇ ਦੇ ਘਰ ਵਿਚ। ਅਤੇ ਬਾਬੂ ਲੋਕ ਆਪੋ-ਆਪਣੇ ਘਰਾਂ ਵਿਚ ਰਹਿਣਗੇ।

**ਸ਼ਾਮ ਭਰੋਸੇ ਦੀਆਂ ਅੱਖਾਂ ਫੈਲ ਜਾਂਦੀਆਂ ਹਨ।**

ਸ਼ਾਮ ਭਰੋਸੇ : ਹੋਰ ?

ਰਾਮ ਭਰੋਸੇ : ਹੋਰ ਇਹ ਕਿ ਮੂੰਗਫਲੀ ਦੀਆਂ ਅੱਧੀਆਂ ਛਿਲੜਾਂ ਰਾਮ ਭਰੋਸੇ ਸਾਫ਼ ਕਰੇਗਾ, ਅਤੇ ਅਧੀਆਂ ਸ਼ਾਮ ਭਰੋਸੇ।

**ਸ਼ਾਮ ਭਰੋਸ ਅੱਖਾਂ ਝਪਕਾਉਂਦਾ ਹੈ।**

ਸ਼ਾਮ ਭਰੋਸੇ : ਹੋਰ ਕੁਝ ਨਹੀਂ ?

ਰਾਮ ਭਰੋਸੇ : ਕੁਝ ਨਹੀਂ। **ਉਸਨੂੰ ਮੋਢਿਉਂ ਫੜ ਕੇ ਸਿੱਧਾ ਖੜਾ ਕਰਦਿਆਂ** ਹੁਣ ਸਿੱਧਾ ਹੋ ਜਾ। ਬੜਾ ਗੰਦ ਪਾ ਗਏ ਨੇ। ਸਾਫ਼ ਕਰਨੈ। **ਇਕ ਝਾੜੂ ਸ਼ਾਮ ਭਰੋਸੇ ਦੇ ਹੱਥ ਫੜਾਉਂਦਾ ਹੈ। ਦੋਵੇਂ ਕੁਰਸੀਆਂ ਝਾੜਦੇ ਹਨ।**

# ਤਿੰਨ ਅੰਗਹੀਣ

### ਵਿਪਿਨ ਅਗਰਵਾਲ

**ਪਾਤਰ**

ਕੱਲੂ

ਖੱਲੂ

ਗੱਲੂ

ਸਾਇਕਲ ਵਾਲਾ

ਡੁੱਗਡੁੱਗੀ ਵਾਲਾ

# ਪਹਿਲੀ ਝਾਕੀ

**ਅੱਧੇ ਤੋਂ ਵੱਧ ਦਿਨ ਬੀਤ ਚੁੱਕਾ ਹੈ। ਤਿੰਨ ਅੰਗਹੀਣ-ਜਿਹੇ ਕੱਲੂ, ਖੱਲੂ ਅਤੇ ਗੱਲੂ ਇਕ ਤੇਲ ਦੇ ਲੈਂਪ ਵਾਲੇ ਖੰਭੇ ਹਠਾਂ, ਵੱਖੋ ਵਖਰੇ ਤਰੀਕਿਆਂ ਨਾਲ ਬੈਠੇ ਹੋਏ ਹਨ।**

ਕੱਲੂ : **ਉੱਠਣ ਦੀ ਕੋਸ਼ਿਸ਼ ਕਰਦਿਆਂ** ਚਲੋ।

ਖੱਲੂ : ਚਲੋ ਕੀ ?

ਕੱਲੂ : **ਖਿਝ ਕੇ ਉਠਣਾ ਬੰਦ ਕਰਦਾ ਹੈ।** ਉਠ ਕੇ।

ਖੱਲੂ : ਓਏ, ਉਠਕੇ। **ਅਰਾਮ ਨਾਲ ਬੈਠ ਜਾਂਦਾ ਹੈ।**

ਗੱਲੂ : **ਲੇਟਦਿਆਂ** ਕਿੱਥੇ ?

**ਕੱਲੂ, ਖੱਲੂ ਵੱਲ ਸਵਾਲੀਆ ਮੁਦਰਾ ਨਾਲ ਵੇਖਦਾ ਹੈ।**

ਖੱਲੂ : **ਸਿਰ ਖੁਰਕ ਕੇ** ਕਿਧਰੇ ਵੀ, ਮੈਂ ਸੁਣਿਐ ਇਸ ਥਾਂ ਦਾ ਨਾਮ। **ਜਿਵੇਂ ਸਵਾਗਤੀ-ਭਾਸ਼ਣ ਕਰਦਾ ਹੋਵੇ।**

ਗੱਲੂ : **ਪਾਸਾ ਪਰਤਦਿਆਂ ਅਰਕ ਨਾਲ ਡਿੰਗੇ ਹੱਥ ਉਪਰ ਸਿਰ ਟਿਕਾ ਕੇ** ਦੂਰ ਹੋਵੇਗੀ।

ਕੱਲੂ : ਕਿਧਰੇ ਵੀ, ਮਤਲਬ, ਕਿ-ਧ-ਰੇ ਵੀ।

ਗੱਲੂ : **ਕੁਝ ਖ਼ੁਸ਼ ਹੋ ਕੇ** ਮਤਲਬ, ਇਥੇ ਨੇੜੇ ਵੀ ?

ਕੱਲੂ : ਹੋ ਸਕਦੈ; ਮੈਂ ਅਜੇ ਸੋਚਿਆ ਨਹੀਂ।

ਖੱਲੂ : ਬਿਨਾ ਸੋਚੇ ਕਦੀ ਨਹੀਂ ਬੋਲਣਾ ਚਾਹੀਦਾ। **ਬੋਲ ਕੇ ਮੂੰਹ ਬੰਦ ਕਰ ਲੈਂਦਾ ਹੈ।**

ਗੱਲੂ : ਹਾਂ, ਫੇਰ ? **ਗੱਲੂ ਉਠ ਕੇ ਬੈਠ ਜਾਂਦਾ ਹੈ। ਦੋਵੇਂ ਕੱਲੂ ਨੂੰ ਨਰਾਜ਼ਗੀ ਨਾਲ ਵੇਖਦੇ ਹਨ।**

ਕੱਲੂ : **ਜਿਵੇਂ ਸਮਾਂ ਚਾਹੁੰਦਾ ਹੋਵੇ** ਤਾਂ......ਤਾਂ......ਕੀ ?

**ਪ੍ਰਸ਼ਨ ਦੀ ਗੰਭੀਰਤਾ ਨੂੰ ਮਹਿਸੂਸ ਕਰਦਿਆਂ ਗੱਲੂ ਤੇ ਖੱਲੂ ਇਕ ਦੂਜੇ ਨੂੰ ਵੇਖਦੇ ਹਨ।**

ਖੱਲੂ : **ਅਚਾਨਕ ਮੁਸਕਰਾ ਕੇ, ਜਿਵੇਂ ਜਵਾਬ ਮਿਲ ਗਿਆ ਹੋਵੇ** ਸ਼ਾਇਦ ਫਿਰ ਬੈਠਣਾ ਪੈਂਦਾ ।

ਗੱਲੂ : **ਚਿੜ੍ਹ ਕੇ** ਕੀ ਪਤਾ, ਪਹਿਲਾਂ ਹੀ ਕਿਵੇਂ ਕਿਹਾ ਜਾ ਸਕਦੈ ?

ਕੱਲੂ : ਮੈਂ ਤਾਂ ਭਵਿੱਖਬਾਣੀ ਮੰਨਦਾ ਹਾਂ ।

ਗੱਲੂ : ਮੈਂ ਨਹੀਂ ਮੰਨਦਾ ।

ਖੱਲੂ : **ਪੈਰ ਉਪਰ ਹੱਥ ਮਾਰ ਕੇ ਜਿਵੇਂ ਮੱਖੀ ਮਾਰ ਰਿਹਾ ਹੋਵੇ** ਪਹਿਲਾਂ ਤੋਂ ਕਿਵੇਂ ਕਹਿ ਸਕਦੇ ਹੋ—ਨਹੀਂ ਮੰਨਦਾ ।

**ਗੱਲੂ ਆਪਣੇ ਆਪ ਨੂੰ ਫਸਿਆ ਜਾਣ ਕੇ ਚੁੱਪ ਹੋ ਜਾਂਦਾ ਹੈ। ਕੱਲੂ ਕੁਝ ਦੇਰ ਬਾਅਦ ਖੱਲੂ ਦੀ ਸਫ਼ਲਤਾ ਸਮਝ ਕੇ ਹਸਦਾ ਹੈ।**

ਕੱਲੂ : ਵਾਹ ਖੱਲੂ, ਹੱਥ ਮਿਲਾ । **ਉਸਦੇ ਹੱਥ ਆਪਣੀ ਥਾਵੇਂ ਪਏ ਰਹਿੰਦੇ ਹਨ।**

ਖੱਲੂ : ਕਿਸ ਨਾਲ ? **ਉਹ ਵਾਰੀ ਵਾਰੀ ਦੋਹਾਂ ਨੂੰ ਵੇਖਦਾ ਹੈ ਜਿਵੇਂ ਫ਼ੈਸਲਾ ਨਾ ਕਰ ਸਕਿਆ ਹੋਵੇ ਕਿ ਦੁਖੀ ਗੱਲੂ ਨਾਲ ਹੱਥ ਮਿਲਾਵੇ ਕਿ ਕੱਲੂ ਨਾਲ।** ਗੱਲੂ ਬੁਰਾ ਮੰਨ ਗਿਆ ? **ਦੋਹਾਂ ਦੇ ਵਿਚਾਲੇ ਵੇਖ ਕੇ।**

ਗੱਲੂ : ਨਹੀਂ ।

ਕੱਲੂ : **ਸਥਿਤੀ ਸੰਭਾਲ ਕੇ** ਫਿਰ ਮਿਲਾ ਹੱਥ । **ਗੱਲੂ ਹੱਥ ਮਿਲਾਂਦਾ ਹੈ।**

ਖੱਲੂ : **ਕੁਝ ਵਧੇਰੇ ਜੋਸ਼ ਨਾਲ ਹੱਥ ਮਿਲਾਂਦਿਆਂ** ਮੈਂ ਵੀ ਅਕਾਸ਼ਬਾਣੀ ਵਿਚ ਵਿਸ਼ਵਾਸ ਨਹੀਂ ਕਰਦਾ । **ਸ਼ਾਨ ਨਾਲ ਬਹਿ ਜਾਂਦਾ ਹੈ।**

ਕੱਲੂ : ਅਕਾਸ਼ਬਾਣੀ ਨਹੀਂ, ਭਵਿੱਖਬਾਣੀ। **ਖੱਲੂ ਦਾ ਮੂੰਹ ਉਤਰ ਜਾਂਦਾ ਹੈ।**

ਗੱਲੂ : ਨਕਲ ਮਾਤ੍ਰੀ ਚੀਜ਼ ਹੈ।

ਖੱਲੂ : ਫਿਰ ਕੱਲੂ ਐਸੀ ਭਾਸ਼ਾ ਕਿਉਂ ਬੋਲਦੈ ?

ਗੱਲੂ : ਉਹਦੀ ਮਰਜ਼ੀ । ਹੁਣ ਅਸੀਂ ਆਜ਼ਾਦ ਹਾਂ ।

ਖੱਲੂ : ਸੁਆਹ ਤੇ ਮਿੱਟੀ ।

ਕੱਲੂ : **ਆਪਣੇ ਉਪਰ ਹੱਲਾ ਸਮਝ ਕੇ** ਕੀ ਕਿਹਾ ?

ਖੱਲੂ : ਸੁਆਹ ਤੇ ਮਿੱਟੀ ।

ਕੱਲੂ : ਮਿੱ...ਟੀ...ਸੁ...ਆਹ **ਸਿਰ ਹਿਲਾਂਦਾ ਹੈ ਜਿਵੇਂ ਸਮਝ ਨਾ ਰਿਹਾ ਹੋਵੇ।**

ਖੱਲੂ : ਹੁਣ ਬੋਲ ਬੱਚੂ ।

ਗੱਲੂ : ਅਸੀਂ ਜਦੋਂ ਇਕੱਠੇ ਬੈਠਦੇ ਹਾਂ ਤਾਂ ਲੜਦੇ ਕਿਉਂ ਹਾਂ ?

ਖੱਲੂ : ਕਿਉਂਕਿ ਅਸੀਂ ਅਜ਼ਾਦ ਹਾਂ, ਹੀ...ਹੀ...ਹੀ **ਆਪਣੇ ਕੀਤੇ ਮਜ਼ਾਕ**

ਉਪਰ ਆਪ ਹੀ ਖੁਸ਼ ਹੁੰਦਾ ਹੈ, ਪਰ ਦੂਜਿਆਂ ਨੂੰ ਗੰਭੀਰ ਵੇਖ ਕੇ ਇਕ ਦਮ ਹਾਸਾ ਰੋਕ ਲੈਂਦਾ ਹੈ।

ਕੱਲੂ : ਬੁੱਲ੍ਹਾਂ ਉਪਰ ਉਂਗਲੀ ਰਖ ਕੇ ਚੁੱਪ।

ਸਾਰੇ ਸ਼ਾਂਤ ਹੋ ਜਾਂਦੇ ਹਨ। ਕੰਨ ਲਗਾ ਕੇ ਸੁਣਨ ਦੀ ਕੋਸ਼ਿਸ਼ ਕਰਦੇ ਹਨ। ਕੱਲੂ ਉਠ ਕੇ ਮੰਚ ਦੇ ਅਗਲੇ ਹਿੱਸੇ ਉਪਰ ਇਕ ਪਾਸੇ ਜਾ ਕੇ ਝੁਕ ਕੇ ਸੁਣਦਾ ਹੈ। ਖੱਲੂ ਜ਼ਮੀਨ ਨਾਲ ਕੰਨ ਲਗਾ ਕੇ ਸੁਣਦਾ ਹੈ ਅਤੇ ਨਾਲੋ-ਨਾਲ ਕੱਲੂ ਵੱਲ ਵੇਖਦਾ ਹੈ। ਉਥੋਂ ਹੀ ਕਹਿੰਦਾ ਹੈ :

ਐਧਰੋਂ ਨਹੀਂ ਓਧਰੋਂ।

ਕੱਲੂ ਮੰਚ ਦੇ ਦੂਜੇ ਪਾਸੇ ਜਾ ਕੇ ਸੁਣਦਾ ਹੈ। ਹੌਲੀ ਹੌਲੀ ਡੁੱਗਡੁੱਗੀ ਵਜਣ ਦੀ ਆਵਾਜ਼ ਆ ਰਹੀ ਹੈ। ਆਵਾਜ਼ ਤੇਜ਼ ਹੁੰਦੀ ਜਾ ਰਹੀ ਹੈ।

ਕੱਲੂ : ਐਧਰ ਹੀ ਆ ਰਿਹੈ। ਕਹਿ ਕੇ ਆਪਣੀ ਥਾਵੇਂ ਜਾ ਬੈਠਦਾ ਹੈ। ਖੱਲੂ ਵੀ ਸਿੱਧਾ ਬਹਿ ਜਾਂਦਾ ਹੈ। ਗੱਲੂ ਖੰਘਦਾ ਹੈ ਅਤੇ ਆਪਣੀ ਬਨੈਣ ਤੋਂ ਇਕ ਤਿਣਕਾ ਝਾੜਦਾ ਹੈ। ਕੱਲੂ ਵਾਲਾਂ ਉਪਰ ਹੱਥ ਫੇਰਦਾ ਹੈ। ਤਿੰਨੋਂ ਜਿਵੇਂ ਵਾਪਰਣ ਵਾਲੀ ਘਟਨਾ ਦੀ ਤਿਆਰੀ ਕਰ ਰਹੇ ਹੋਣ। ਇਕ ਡੁੱਗਡੁੱਗੀ ਵਜਾਣ ਵਾਲਾ ਬੋਲਦਾ ਹੈ :

ਅੱਜ ਸ਼ਾਮੀਂ ਅਲੀ ਪਾਰਕ ਵਿਚ ਡਾਕਟਰ ਸੁਖਬੀਰ ਸਿੰਘ ਭਾਸ਼ਣ ਦੇਣਗੇ... ਦੇਣਗੇ...

ਬੋਲਦਾ ਹੋਇਆ ਮੰਚ ਉਪਰ ਆਉਂਦਾ ਹੈ ਅਤੇ ਡੁੱਗੀ ਵਜਾਉਂਦਾ ਮੰਚ ਪਾਰ ਕਰ ਜਾਂਦਾ ਹੈ। ਵਿਚਾਲੇ ਇਹਨਾਂ ਤਿੰਨਾਂ ਨੂੰ ਬੈਠਿਆਂ ਵੇਖ ਕੇ ਡੱਗੀ ਵਜਾਣੀ ਬੰਦ ਕਰਦਾ ਹੈ। ਇਕ ਛਿਣ ਉਹਨਾਂ ਵੱਲ ਵੇਖਦਾ ਹੈ। ਅਰਾਮ ਨਾਲ ਖੜੋ ਕੇ ਜੇਬ੍ਹ ਵਿਚੋਂ ਬੀੜੀ ਕੱਢਦਾ ਹੈ। ਬੀੜੀ ਵੇਖ ਕੇ ਤਿੰਨੋ ਉਸ ਵੱਲ ਝੁੱਕ ਜਾਂਦੇ ਹਨ। ਉਹ ਪੁੱਛਦਾ ਹੈ :

ਮਾਚਿਸ ਹੈ ?

ਪ੍ਰਸ਼ਨ ਸੁਣ ਕੇ ਤਿੰਨੋਂ ਫੇਰ ਸਿਧੇ ਬੈਠ ਜਾਂਦੇ ਹਨ। ਉਹ ਮੋਢੇ ਮਾਰ ਕੇ ਬੀੜੀ ਜੇਬ੍ਹ ਵਿੱਚ ਪਾਣ ਲੱਗਦਾ ਹੈ ਤਾਂ ਬੀੜੀ ਡਿਗ ਜਾਂਦੀ ਹੈ। ਖੱਲੂ ਭੱਜ ਕੇ ਬੀੜੀ ਲੱਭਦਾ ਹੈ। ਡੁੱਗੀ ਵਜਾਉਣ ਵਾਲਾ ਬੀੜੀ ਜੇਬ੍ਹ ਵਿੱਚ ਪਾ ਕੇ ਬੋਲਦਾ-ਬੋਲਦਾ ਤੁਰ ਜਾਂਦਾ ਹੈ।

ਗੱਲੂ : ਲਾਲਚੀ !

ਕੱਲੂ : ਬੇਸਬਰੀ ਦੀ ਹੱਦ ਹੈ, ਉਹ ਹੁਸ਼ਿਆਰ ਹੋ ਗਿਆ।

ਖੱਲੂ : **ਬੋਲਣ ਦੀ ਕੋਸ਼ਿਸ਼ ਕਰਦਾ ਹੈ। ਬੜੀ ਮੁਸ਼ਕਿਲ ਨਾਲ ਬੋਲਦਾ ਹੈ** ਉਹਨੇ ਸਿਰਫ਼ ਕੁੜਤਾ ਪਾਇਆ ਸੀ।

ਗੱਲੂ]
ਕੱਲੂ] : ਕੀ...ਕੀ...?

ਖੱਲੂ : ਹਾਂ।

ਗੱਲੂ : **ਸੰਭਲਦਿਆਂ** ਝੂਠ। ਖੱਲੂ ਆਪਣੇ ਵਲੋਂ ਧਿਆਨ ਹਟਾਣਾ ਚਾਹੁੰਦਾ ਹੈ।

ਖੱਲੂ : ਹੱਥ ਕੰਗਣ ਨੂੰ ਪਾਰਸੀ ਕੀ ?

ਕੱਲੂ : ਪਾਰਸੀ ਨਹੀਂ ਆਰਸੀ।

ਖੱਲੂ : ਹਾਂ ਉਹੀ।

ਗੱਲੂ : ਓਏ ਉਹੀ ਕੀ ? ਬੋਲਣਾ ਨਹੀਂ ਆਉਂਦਾ ਤਾਂ ਚੁੱਪ ਰਿਹਾ ਕਰ। ਬਣਦੈ ਵੱਡਾ ਵਿਦਵਾਨ।

ਕੱਲੂ : **ਲੱਤਾਂ ਖਿਲਾਰ ਕੇ** ਛੱਡੋ ਯਾਰ, ਭਾਸ਼ਣ ਸੁਣਨ ਜਾਵੋਗੇ ?

ਖੱਲੂ : ਕੀ ?

ਕੱਲੂ : ਭਾਸ਼ਣ। ਕੋਈ ਬੋਲੇਗਾ।

ਗੱਲੂ : ਕਿੱਥੇ ?

ਕੱਲੂ : ਪਾਰਕ ਵਿਚ।

ਖੱਲੂ : **ਜਿਵੇਂ ਛੁਟਣਾ ਚਾਹੰਦਾ ਹੋਵੇ** ਲਾਇਨ ਉਪਰ।

ਕੱਲੂ : ਹਾਂ, ਉੱਥੇ ਹੀ।

ਗੱਲੂ : ਫੇਰ ਜਾਣ ਦੀ ਕੀ ਲੋੜ ਹੈ, ਇਥੋਂ ਹੀ ਸੁਣ ਲਵਾਂਗੇ।

ਕੱਲੂ : ਇਥੋਂ ਹੀ ?

ਗੱਲੂ : ਹਾਂ ਇਥੋਂ ਹੀ। ਗੁਲਾਬੋ ਜਦੋਂ ਰਸ਼ੀਦ ਨੂੰ ਗੁੱਸੇ ਨਾਲ ਝਿੜਕਦੀ ਹੈ ਤਾਂ ਇਥੋਂ ਸਾਰਾ ਸੁਣਾਈ ਦਿੰਦਾ ਹੈ।

ਖੱਲੂ : ਇਹ ਭਾਸ਼ਣ ਹੈ, ਝਿੜਕਾਂ ਨਹੀਂ।

ਗੱਲੂ : ਸੁਣਨ ਵਿੱਚ ਸਾਰੇ ਇਕੋ ਜਿਹੇ ਹੁੰਦੇ ਹਨ। ਫ਼ਰਕ ਸਮਝੋ ਤਾਂ ਹੈ ਨਾ ਸਮਝੋ ਤਾਂ ਨਹੀਂ।

**ਖੱਲੂ ਮਦਦ ਲਈ ਕੱਲੂ ਵਲ ਵੇਖਦਾ ਹੈ। ਪਰ ਉਹ ਵੀ ਚੁੱਪ ਬੈਠਾ ਹੈ। ਹਾਰ ਕੇ ਸਾਰੇ ਸ਼ਾਂਤ ਹੋ ਜਾਂਦੇ ਹਨ। ਜਿਧਰ ਡੁੱਗੀ ਵਾਲਾ ਗਿਆ ਸੀ ਉਧਰੋਂ ਇਕ ਨੌਜਵਾਨ ਉਖੜਿਆ-ਪੁਖੜਿਆ, ਹੱਥ ਵਿਚ ਪੁਰਾਣੀ ਸਾਈਕਲ ਫੜੀ ਆਉਂਦਾ ਹੈ। ਪਿਛਲੇ ਪਹੀਏ ਵਿਚ ਹਵਾ ਨਹੀਂ। ਇਹਨਾਂ ਤਿੰਨਾਂ ਨੂੰ ਵੇਖ ਕੇ ਰੁਕ ਜਾਂਦਾ ਹੈ।**

ਨੌਜਵਾਨ : ਐਥੇ ਕਿਧਰੇ ਪੈਂਚਰ ਦੀ ਦੁਕਾਨ ਹੈ ?

ਖੱਲੂ : **ਗੱਲੂ ਨੂੰ** ਪਰਚੂਨੀ ਦੀ ਦੁਕਾਨ ?

ਗੱਲੂ : ਕਾਹਦੀ ਦੁਕਾਨ ?

ਕੱਲੂ : ਪੈਂਚਰ ਦੀ।

ਖੱਲੂ : ਪੈਂਚਰ...।

ਗੱਲੂ : ਪੈਂਚਰ...।

ਕੱਲੂ : ਹਾਂ, ਪੈਂਚਰ।

**ਤਿੰਨੋਂ ਚੁੱਪ ਹੋ ਜਾਂਦੇ ਹਨ। ਨੌਜਵਾਨ ਨਿਰਾਸ਼ ਹੋ ਕੇ ਤੁਰ ਜਾਂਦਾ ਹੈ। ਭਾਸ਼ਣ ਦੀ ਹੌਲੀ-ਹੌਲੀ ਅਵਾਜ਼ ਆਂਦੀ ਹੈ। ਜਿਧਰ ਨੌਜਵਾਨ ਗਿਐ, ਉਸੇ ਪਾਸਿਉਂ।**

ਖੱਲੂ : ਭਾਸ਼ਣ ਹੋ ਰਿਹੈ। ਭਾਸ਼ਣ......**ਅੰਦਰੋ-ਅੰਦਰ ਮੁਸਕਰਾਉਂਦਾ ਹੈ।** ਭਾਸ਼ਣ...**ਜਿਵੇਂ ਇਹ ਸ਼ਬਦ ਬੋਲਣਾ ਉਸਨੂੰ ਚੰਗਾ ਲਗ ਰਿਹਾ ਹੋਵੇ।**

ਕੱਲੂ : ਚੁੱਪ ਰਹਿ।

**ਭਾਸ਼ਣ ਦੀ ਆਵਾਜ਼ ਤੇਜ਼ ਹੁੰਦੀ ਹੈ......"ਹੁਣ ਅਸੀਂ ਆਜ਼ਾਦ ਹੋ ਗਏ ਹਾਂ, ਗੁਲਾਮੀ ਦੀਆਂ ਜੰਜ਼ੀਰਾਂ ਅਸਾਂ ਤੋੜ ਦਿੱਤੀਆਂ ਹਨ...।"**

ਖੱਲੂ : ਕੱਲੂ।

ਕੱਲੂ : ਹਾਂ।

ਖੱਲੂ : ਅਸੀਂ ਕਦੋਂ ਆਜ਼ਾਦ ਹੋਏ ?

ਕੱਲੂ : ਇਹੀ ਟਿੱਲੂ ਦੀ ਉਮਰ ਸਮਝ ਲੈ।

ਖੱਲੂ : ਦਸ ਕੁ ਸਾਲਾਂ ਤੋਂ ਥੋੜਾ ਵੱਡਾ ਹੋਵੇਗਾ।

ਕੱਲੂ : ਹੋਰ ਕੀ ?

ਖੱਲੂ : ਫੇਰ ਆਜ਼ਾਦੀ ਅਜੇ ਬੱਚੀ ਹੈ। ਅਸੀਂ ਬੱਚਾ ਕਿਵੇਂ ਬਣ ਸਕਦੇ ਹਾਂ ?

ਗੱਲੂ : ਆਜ਼ ਦੀ ਬੱਚੀ ਨਹੀਂ, ਦੇਸ਼ ਹੈ।

ਖੱਲੂ : ਦੇਸ਼ ਬੱਚਾ ਕਿਵੇਂ ਬਣ ਸਕਦੇ ?

ਕੱਲੂ : ਆਪਣੀ ਕਿਸਮਤ ਨਾਲ

**ਸਾਰੇ ਇਸ ਨੂੰ ਮੰਨ ਲੈਂਦੇ ਹਨ। ਫੇਰ ਭਾਸ਼ਣ ਸੁਣਦੇ ਹਨ। "......ਹੁਣ ਸਾਨੂੰ ਕੰਮ ਕਰਨਾ ਚਾਹੀਦੈ। ਵਿਹਲੇ ਨਹੀਂ ਬਹਿਣਾ ਚਾਹੀਦਾ। ਸਾਡੇ ਪ੍ਰਧਾਨ ਮੰਤਰੀ ਦਾ ਕਹਿਣਾ ਹੈ......ਅਰਾਮ ਹਰਾਮ ਹੈ।......"**

ਖੱਲੂ : ਅਰਾਮ ਹਰਾਮ ਹੈ, ਇਹ ਕੌਣ ਹੈ ਕੱਲੂ ?

ਕੱਲੂ : ਤੂੰ।

ਖੱਲੂ : ਮੈਂ ? **ਹੈਰਾਨੀ ਨਾਲ, ਮਹੱਤਵ ਸਮਝ ਕੇ ਖ਼ੁਸ਼ ਵੀ ਹੁੰਦਾ ਹੈ।**

ਗੱਲੂ : **ਚਿੜ੍ਹ ਕੇ** ਹਾਂ ਤੂੰ, ਕੱਦੂ ਕਿਤੋਂ ਦਾ।

ਖੱਲੂ : ਮੈਂ ਕੱਦੂ ?

ਗੱਲੂ : ਹਾਂ, ਤੂੰ ਕੱਦੂ।

ਖੱਲੂ : **ਗੁੱਸੇ ਨਾਲ ਜਿਵੇਂ ਬੋਲ ਨਹੀਂ ਹੁੰਦਾ** ਇਹ ਗਾਲ੍ਹ ਹੈ। ਵੇਖ ਲੈ ਕੱਲੂ।

ਕੱਲੂ : ਹਾਂ ਗੱਲੂ ਇਹ ਗਾਲ੍ਹ ਹੈ, ਇਸ ਦੇ ਘਰ ਵਾਲਿਆਂ ਨੂੰ ਵੀ ਲਗਦੀ ਹੈ।

ਗੱਲੂ : **ਟਾਲਣ ਲਈ** ਕਿਵੇਂ ?

ਖੱਲੂ : ਜੇ ਮੈਂ ਕੱਦੂ ਹਾਂ ਤਾਂ ਮੇਰੀ ਮਾਂ ਕੌਣ ਹੋਈ ?

ਗੱਲੂ : **ਕੁਝ ਸੋਚ ਕੇ** ਧਰਤੀ।

ਖੱਲੂ : ਤਾਂ ਫੇਰ ਤੇਰੀ ਮਾਂ ਧਰਤੀ ਹੈ।

ਗੱਲੂ : ਧਰਤੀ ਮਾਂ ਹੀ ਤਾਂ ਹੁੰਦੀ ਹੈ। **ਦੋਵੇਂ ਸਫ਼ਾਈ ਲਈ ਕੱਲੂ ਵੱਲ ਵੇਖਦੇ ਹਨ।**

ਕੱਲੂ : ਹਾਂ ਧਰਤੀ ਮਾਤਾ ਹੀ ਤਾਂ ਹੁੰਦੀ ਹੈ।

ਗੱਲੂ : ਫਿਰ ਕੱਦੂ ਗਾਲ੍ਹ ਤਾਂ ਨਾ ਹੋਈ।

ਕੱਲੂ : ਨਹੀਂ ਗਾਲ੍ਹ ਨਹੀਂ।

ਖੱਲੂ : ਤਾਂ ਫਿਰ ਗੱਲੂ ਵੀ ਕੱਦੂ ਹੈ।

ਕੱਲੂ : ਹਾਂ।

ਖੱਲੂ : ਤੂੰ ਵੀ ਕੱਦੂ ਹੈ।

ਕੱਲੂ : **ਇਸ ਲਈ ਤਿਆਰ ਨਹੀਂ ਸੀ, ਪਰ ਹੋਰ ਕੋਈ ਚਾਰਾ ਨਾ ਵੇਖ ਕੇ** ਹਾਂ ਅਸੀਂ ਸਾਰੇ ਕੱਦੂ ਹਾਂ।

ਗੱਲੂ : ਕੱਦੂ ਏਕਤਾ ਦੀ ਭਾਵਨਾ ਨੂੰ ਜਗਾਉਂਦਾ ਹੈ।

ਕੱਲੂ : ਪਰ ਕੱਦੂ ਗਾਲ੍ਹ ਨਹੀਂ।

ਗੱਲੂ : ਜਦੋਂ ਏਕਤਾ ਜਗਾਉਂਦੀ ਹੈ ਤਾਂ ਹੈ।

ਖੱਲੂ : ਕੀ ਜਗਾਂਦੀ ਹੈ ?

ਗੱਲੂ : ਏਕਤਾ। **ਖੱਲੂ ਨਾ ਸਮਝਣ ਵਾਂਗ ਸਿਰ ਹਿਲਾਂਦਾ ਹੈ।**

ਕੱਲੂ : **ਜ਼ਰਾ ਖੰਘ ਕੇ** ਮਤਲਬ ਅਸੀਂ ਸਾਰੇ ਇੱਕ ਹਾਂ।

ਖੱਲੂ : **ਉਂਗਲੀ ਨਾਲ ਬੈਠੇ ਲੋਕਾਂ ਨੂੰ ਗਿਣਨ ਲੱਗਦਾ ਹੈ।** ਇਕ...ਦੋ...

ਕੱਲੂ : ਖੱਲੂ। **ਖੱਲੂ ਦੀ ਗਿਣਤੀ ਵਿਚਾਲੇ ਰੁਕ ਜਾਂਦੀ ਹੈ।** ਗਿਣਤੀ ਵਿੱਚ ਨਹੀਂ, ਭਾਵਨਾ ਵਿੱਚ ਇੱਕ ਹਾਂ।

ਖੱਲੂ : ਭਾਵਨਾ ਵਿਚ ? ਕੱਲੂ, ਤੂੰ ਫੇਰ...

ਗੱਲੂ : ਇਸ ਵਿੱਚ ਕੀ ਮੁਸ਼ਕਿਲ ਹੈ। ਕੁਝ ਸਮਝਦਾ ਤਾਂ ਹੈ ਨਹੀਂ। ਜੀਹਦੀ ਜਿਹੋ ਜੇਹੀ ਭਾਵਨਾ...। ਆਪਣੀ ਰਾਸ਼ਟਰ ਭਾਸ਼ਾ ਦਾ ਸ਼ਬਦ ਹੈ।

ਖੱਲੂ : ਕਿਸ ਦਾ ?

ਗੱਲੂ : ਆਪਣੇ ਦੇਸ਼ ਦੀ ਭਾਸ਼ਾ ਦਾ। **ਹੱਥ ਹਿਲਾ ਕੇ ਖੱਲੂ ਨੂੰ ਤੰਗ ਨਾ ਕਰਨ ਦਾ ਇਸ਼ਾਰਾ ਕਰਦਾ ਹੈ। ਗੰਭੀਰ ਹੋ ਕੇ ਕੱਲੂ ਨੂੰ** ਚੰਗਾ ਕੱਲੂ। ਉਹ ਆਦਮੀ ਸਾਈਕਲ ਹੱਥ ਵਿੱਚ ਫੜੀ ਕਿਉਂ ਜਾ ਰਿਹਾ ਸੀ ?

ਕੱਲੂ : ਕੌਣ ਜਾ ਰਿਹਾ ਸੀ ?

ਗੱਲੂ : ਉਹੀ ! ਜਿਹੜਾ ਹੁਣੇ ਇਧਰੋਂ ਲੰਘਿਆ ਸੀ।

ਕੱਲੂ : ਉਸ ਨੂੰ ਲੰਘਿਆਂ ਤਾਂ ਮੁੱਦਤ ਹੋ ਗਈ। ਸ਼ਾਇਦ ਉਹਦਾ ਪਹੀਆ ਟੁੱਟ ਗਿਆ ਸੀ।

ਗੱਲੂ : ਪਹੀਆ ਟੁੱਟਿਆ ਸੀ ? ਉਹ ਅਭਿਮੰਨੀਉ ਸੀ ? ਬੜਾ ਤੇਜ਼ ਸੀ ਉਹਦੇ ਮੂੰਹ ਉਪਰ।

ਖੱਲੂ : ਕੀ ਨਾਂ ਲਿਐ ਤੂੰ ?

ਗੱਲੂ : ਅਭਿਮੰਨੀਉ।

ਖੱਲੂ : ਤੂੰ ਉਹਨੂੰ ਜਾਣਦੈਂ, ਬੜਾ ਅਜ਼ੀਬ ਨਾਮ ਹੈ।

ਗੱਲੂ : ਅਭਿਮੰਨੀਉ ਮਹਾਂਭਾਰਤ ਵਿਚ ਸੀ, ਲੜਾਈ ਵਿਚ ਉਹਦਾ ਪਹੀਆ ਟੁੱਟਿਆ ਸੀ।

ਖੱਲੂ : ਅੱਛਾ, ਲੜਾਈ ਵਿਚ ਪਹੀਆ ਟੁੱਟ ਜਾਂਦੇ ? **ਕੱਲੂ ਵੱਲ ਵੇਖਦਾ ਹੈ।**

ਕੱਲੂ : ਹਾਂ, ਅਤੇ ਲੜਾਈ ਵਿੱਚ ਟੁੱਟਿਆ ਪਹੀਆ ਫੇਰ ਜੁੜਦਾ ਵੀ ਨਹੀਂ।

ਖੱਲੂ : ਉਹ ਏਕਤਾ ਨਹੀਂ ਜਗਾਉਂਦਾ, ਹੀ ਹੀ ਹੀ......।

**ਕੱਲੂ ਨਰਾਜ਼ ਹੋ ਕੇ ਉਹਦੇ ਵੱਲ ਵੇਖਦਾ ਹੈ। ਖੱਲੂ ਚੁੱਪ ਹੋ ਜਾਂਦਾ ਹੈ।**

ਗੱਲੂ : ਸ਼ਾਮ ਹੋ ਗਈ।

**ਤਿੰਨੋਂ ਅੱਖਾਂ ਉਪਰ ਹੱਥ ਦੀ ਛਾਂ ਕਰਕੇ ਦੂਰ ਵੇਖਦੇ ਹਨ ਜਿਵੇਂ ਸ਼ਾਮ ਉਥੇ ਹੋਵੇ।**

ਕੱਲੂ, ਖੱਲੂ : ਹਾਂ, ਸ਼ਾਮ ਹੋ ਗਈ।

ਗੱਲੂ : **ਉਠ ਕੇ ਮੰਚ ਦੇ ਸਾਹਮਣੇ ਹਿੱਸੇ ਉਪਰ ਇੱਕ ਪਾਸੇ ਵੱਲ ਜਾਂਦਾ ਹੈ। ਝੁੱਕ ਕੇ ਜ਼ਮੀਨ ਤੋਂ ਚੂੰਡੀ ਕੁ ਮਿੱਟੀ ਚੁੱਕ ਕੇ ਉਡਾਉਂਦਾ ਹੈ।** ਹਵਾ ਚੱਲ ਰਹੀ ਹੈ।

ਖੱਲੂ : **ਉਠ ਕੇ ਗੱਲੂ ਲਾਗੇ ਜਾਂਦਾ ਹੈ। ਉਸੇ ਵਾਂਗ ਮਿੱਟੀ ਉਡਾਉਂਦਾ ਹੈ।** ਹਵਾ ਚਲ ਰਹੀ ਹੈ। **ਦੋਵੇਂ ਵਾਪਸ ਆ ਕੇ ਇਕ ਦੂਜੇ ਦੀ ਥਾਵੇਂ ਬਹਿ ਜਾਂਦੇ ਹਨ। ਕੁਝ ਅਜ਼ੀਬ ਜਿਹਾ ਲਗਦਾ ਹੈ।**

ਗੱਲੂ : ਇਹ ਮੇਰੀ ਥਾਂ ਨਹੀਂ ਹੈ।

ਖੱਲੂ : ਕਿਵੇਂ ਪਤਾ ?

ਗੱਲੂ : ਮੈਂ ਤੇਰੇ ਸਾਹਮਣੇ ਬੈਠਾ ਸਾਂ।

ਖੱਲੂ : ਉਹ ਤਾਂ ਹੁਣ ਵੀ ਬੈਠਾ ਹੈਂ।

ਗੱਲੂ : ਇਹ ਮੇਰੀ ਥਾਂ ਨਹੀਂ।

ਖੱਲੂ : ਤੈਨੂੰ ਹਵਾ ਲਗ ਗਈ ਹੈ। **ਚੂੰਡੀ ਨਾਲ ਮਿੱਟੀ ਸੁਟਣ ਦਾ ਇਸ਼ਾਰਾ ਕਰਦਾ ਹੈ।**

ਗੱਲੂ : ਤੂੰ ਮੇਰੀ ਥਾਵੇਂ ਬੈਠ ਗਿਆ ਹੈਂ।

ਖੱਲੂ : ਤੇ ਤੂੰ ਮੇਰੀ ਥਾਵੇਂ।

ਗੱਲੂ : ਤਾਂ ਫੇਰ ਉੱਠ।

ਖੱਲੂ : ਕਿਉਂ ?

ਗੱਲੂ : ਥਾਂ ਬਦਲ।

ਖੱਲੂ : ਹਾਂ, ਬਦਲ ਲੈ। **ਪਰ ਉਠਦਾ ਕੋਈ ਵੀ ਨਹੀਂ।**

ਕੱਲੂ : ਜੇ ਮੈਂ ਦੂਜੀ ਥਾ ਬੈਠ ਜਾਵਾਂ ਤਾਂ ਤੁਸੀਂ ਦੋਵੇਂ ਆਪੋ ਆਪਣੀ ਥਾਂ ਹੋ ਜਾਵੋਗੇ।

**ਖੱਲੂ ਤੇ ਗੱਲੂ ਉਸਦੀ ਸੂਝ ਕਾਰਨ ਉਹਨੂੰ ਬੜੀ ਇਜ਼ਤ ਨਾਲ ਵੇਖਦੇ ਹਨ। ਕੱਲੂ ਉਠਣ ਦੀ ਕੋਸ਼ਿਸ਼ ਕਰਦਾ ਹੈ, ਪਰ ਜਿਵੇਂ ਤਾਕਤ ਹੀ ਨਾ ਹੋਵੇ, ਧੜੱਮ ਕਰਦਾ ਬੈਠ ਜਾਂਦਾ ਹੈ। ਦੋਵੇਂ ਉਠ ਕੇ ਕੱਲੂ ਨੂੰ ਸਹਾਰਾ ਦਿੰਦੇ ਹਨ। ਕੱਲੂ ਕਿਸੇ ਤਰ੍ਹਾਂ ਉਠ ਕੇ ਖੜਾ ਹੋ ਜਾਂਦਾ ਹੈ। ਦੋਵੇਂ ਉਸ ਨੂੰ ਫੜ ਕੇ ਘੁਮਾਂਦੇ ਹਨ ਜਿਸ ਨਾਲ ਕੱਲੂ ਦੀ ਪਿੱਠ ਦਰਸ਼ਕਾਂ ਵੱਲ ਹੋ ਜਾਂਦੀ ਹੈ ਅਤੇ ਉਹਨਾਂ ਦੀ ਆਪਣੀ ਥਾਂ ਵੀ ਬਦਲ ਜਾਂਦੀ ਹੈ। ਤਿੰਨੋਂ ਬੈਠ ਜਾਂਦੇ ਹਨ।**

ਕੱਲੂ : ਹੁਣ ਵੇਖੋ।

ਗੱਲੂ : ਇਹ ਤਾਂ ਫੇਰ ਗੜਬੜ ਹੋ ਗਈ।

ਖੱਲੂ : ਹਾਂ, ਫੇਰ।

**ਦੋਵੇਂ ਮਿਲ ਕੇ ਫੇਰ ਕੱਲੂ ਨੂੰ ਚੁੱਕਦੇ ਹਨ। ਕੱਲੂ ਹੁਣ ਉਠਣਾ ਨਹੀਂ ਚਾਹੁੰਦਾ। ਖਿੱਝਦਾ ਹੈ।**

ਕੱਲੂ : ਮੈਂ ਚੰਗਾ ਸਮਝਾਇਆ।

**ਖੱਲੂ ਤੇ ਗੱਲੂ ਨਹੀਂ ਮੰਨਦੇ। ਉਸ ਨੂੰ ਫੇਰ ਘੁੰਮਾ ਕੇ ਬਿਠਾਉਂਦੇ ਹਨ। ਇਉਂ ਕਰਦਿਆਂ ਆਪ ਵੀ ਘੁੰਮ ਕੇ ਪਹਿਲਾਂ ਵਾਂਗ ਬੈਠ ਜਾਂਦੇ ਹਨ।**

ਗੱਲੂ : ਫੇਰ ਗਲਤ ਹੋ ਗਿਆ।

ਖੱਲੂ : ਠੀਕ ਕੀ ਸੀ ? **ਦੋਵੇਂ ਕੱਲੂ ਵੱਲ ਵੇਖਦੇ ਹਨ।**

ਕੱਲੂ : ਜੋ ਪਹਿਲਾਂ ਸੀ ਉਹ ਹੁਣ ਨਹੀਂ ਹੈ। ਨਾ ਠੀਕ, ਨਾ ਗ਼ਲਤ।

ਗੱਲੂ : ਨਾ ਠੀਕ, ਨਾ ਗ਼ਲਤ। **ਦੁਹਰਾਉਂਦਾ ਹੈ, ਜਿਵੇਂ ਸਮਝਣ ਦੀ ਕੋਸ਼ਿਸ਼ ਕਰ ਰਿਹਾ ਹੋਵੇ।**

ਖੱਲੂ : ਤਾਂ ਹੁਣ ਕੀ ਹੈ ? **ਦੋਵੇਂ ਕੱਲੂ ਵੱਲ ਵੇਖਦੇ ਹਨ।**

ਕਲੂ : ਜੋ ਹੈ।

**ਗੱਲ ਸਮਝ ਆ ਜਾਂਦੀ ਹੈ। ਖੱਲੂ ਤੇ ਗੱਲੂ ਇਸਨੂੰ ਮੰਨ ਲੈਂਦੇ ਹਨ। ਅਰਾਮ ਨਾਲ ਬੈਠ ਜਾਂਦੇ ਹਨ। ਕੱਲੂ ਆਪਣਾ ਢਿੱਡ ਫੜ ਕੇ ਪਰੇਸ਼ਾਨ ਹੁੰਦਾ ਹੈ।**

ਕਲੂ : ਮੈਂ ਜਾ ਰਿਹਾਂ।

ਗੱਲੂ : ਕਿਥੇ ?

ਕੱਲੂ : ਮੇਰਾ ਢਿੱਡ ਪੀੜ ਕਰ ਰਿਹੈ।

**ਕੱਲੂ ਜਿਵੇਂ-ਕਿਵੇਂ ਉਠ ਕੇ ਜਾਂਦਾ ਹੈ। ਜਾਂਦਾ-ਜਾਂਦਾ ਉਹ ਆਪਣੀ ਧੋਤੀ ਢਿਲੀ ਕਰਕੇ ਫੇਰ ਬੰਨ੍ਹਦਾ ਹੈ। ਇਕ ਥੈਲੀ ਉਥੇ ਡਿਗ ਜਾਂਦੀ ਹੈ। ਉਸ ਨੂੰ ਪਤਾ ਨਹੀਂ ਲਗਦਾ। ਉਹ ਚਲਾ ਜਾਂਦਾ ਹੈ। ਖੱਲੂ ਤੇ ਗੱਲੂ ਉਸ ਥੈਲੀ ਉਪਰ ਝਪਟਦੇ ਹਨ। ਥੈਲੀ ਗੱਲੂ ਦੇ ਹੱਥ ਆ ਜਾਂਦੀ ਹੈ। ਉਹ ਉਸ ਨੂੰ ਖੋਲ੍ਹਦਾ ਹੈ। ਖੱਲੂ ਅੰਦਰ ਹੱਥ ਪਾ ਕੇ ਮੁਠੀ ਭਰ ਕੇ ਬਾਹਰ ਕੱਢਦਾ ਹੈ।**

ਖਲੂ : ਇਹ ਤਾਂ ਛੋਲੇ ਹਨ।

ਗੱਲੂ : ਛੋਲੇ, ਭੁੱਜੇ ਹੋਏ ਛੋਲੇ।

**ਦੋਵੇਂ ਆ ਕੇ ਬਹਿ ਜਾਂਦੇ ਹਨ। ਗੱਲੂ ਖੁਲ੍ਹੀ ਥੈਲੀ ਖੱਲੂ ਵੱਲ ਵਧਾਉਂਦਾ ਹੈ। ਖੱਲੂ ਛੋਲਿਆਂ ਨੂੰ ਬੜੀ ਹਸਰਤ ਨਾਲ ਵੇਖ ਕੇ ਥੈਲੀ ਵਿਚ ਵਾਪਸ ਪਾ ਦਿੰਦਾ ਹੈ।**

ਖੱਲੂ : ਲਿਆ।

ਗੱਲੂ : **ਥੈਲੀ ਬੰਦ ਕਰਦਿਆਂ** ਕੀ ?

ਖੱਲੂ : ਛੋਲੇ, ਹੋਰ ਕੀ ?

ਗੱਲੂ : ਕੀ ਕਰੇਂਗਾ ?

ਖੱਲੂ : ਕੀ ਕਰਾਂਗੇ।

ਗੱਲੂ : ਹਾਂ ! ਸਰੀਰ ਵਿਚ ਤਣਾਓ ਆ ਜਾਂਦਾ ਹੈ ।

ਖੱਲੂ : **ਹਾਰ ਕੇ** ਖਾਵਾਂਗੇ ।

ਗੱਲੂ : **ਉੱਤਰ ਸੁਣ ਕੇ ਜੜ੍ਹ ਹੋ ਜਾਂਦਾ ਹੈ ।** ਤੇਰਾ ਮਤਲਬ ਹੈ ਕਿ ਦੋਸਤ ਦੀ ਗੈਰਹਾਜ਼ਿਰੀ ਵਿੱਚ ਉਸ ਦਾ ਮਾਲ ਉਡਾਵਾਂਗੇ ।

ਖੱਲੂ : **ਹੈਰਾਨ ਹੋ ਕੇ** ਜੇ ਇੰਜ ਸੋਚਦਾ ਹੈ ਤਾਂ ਸ਼ਾਇਦ ਨਹੀਂ ।

ਗੱਲੂ : **ਜਵਾਬ ਸੁਣ ਕੇ ਨਿਰਾਸ਼ ਹੋ ਜਾਂਦਾ ਹੈ ਪਰ ਵਿਸ਼ਾ ਜਾਰੀ ਰਖਣਾ ਚਾਹੁੰਦਾ ਹੈ ।** ਕਿਸੇ ਹੋਰ ਤਰੀਕੇ ਨਾਲ ਸੋਚਿਆ ਜਾ ਸਕਦੇ ?

ਖੱਲੂ : ਕਿਉਂ ਨਹੀਂ, ਥੈਲੀ ਵਿਚਕਾਰ ਰੱਖ ਦੇ ।

**ਗੱਲੂ ਥੈਲੀ ਵਿਚਕਾਰ ਰੱਖਦਾ ਹੈ । ਦੋਵੇਂ ਉਸ ਨੂੰ ਧਿਆਨ ਨਾਲ ਵੇਖਦੇ ਹਨ । ਜਿਵੇਂ ਵੇਖਦੇ ਹੀ ਵਿਚਾਰ ਪੈਦਾ ਹੋਣਗੇ ।**

ਖੱਲੂ : ਇਹ ਛੋਲੇ ਹਨ ।

ਗੱਲੂ : ਹਾਂ, ਹਨ ।

ਖੱਲੂ : ਇਹ ਕੱਲੂ ਦੇ ਛੋਲੇ ਹਨ ।

ਗੱਲੂ : ਕੱਲੂ ਦੇ ਹਨ ।

ਖੱਲੂ : ਇਹ ਉਹਦੇ ਕੋਲ ਪਹਿਲਾਂ ਤੋਂ ਹੀ ਸਨ ।

ਗੱਲੂ : ਹਾਂ, ਉਸੇ ਦੇ ਹੀ ਡਿਗੇ ਨੇ ।

ਖੱਲੂ : ਕੱਲੂ ਨੇ ਇਸ ਵਿੱਚੋਂ ਪਹਿਲਾਂ ਵੀ ਖਾਧੇ ਹੋਣਗੇ ।

ਗੱਲੂ : **ਖੱਲੂ ਕਿਹੜੇ ਪਾਸੇ ਗੱਲਬਾਤ ਲਿਜਾ ਰਿਹਾ ਹੈ, ਮਹਿਸੂਸ ਕਰਕੇ ਖ਼ੁਸ਼ ਹੁੰਦਾ ਹੈ, ਉਤਸ਼ਾਹ ਦਿੰਦਾ ਹੈ ।** ਹਾਂ, ਹਾਂ, ਖੱਲੂ, ਜ਼ਰੂਰ ਖਾਧੇ ਹੋਣਗੇ ।

ਖੱਲੂ : **ਗੱਲੂ ਦੇ ਜੋਸ਼ ਨਾਲ ਖੱਲੂ ਦੀ ਇਕਾਗਰਤਾ ਭੰਗ ਹੋ ਜਾਂਦੀ ਹੈ ।** ਉਸਦੇ ਛੋਲੇ ਸਨ, ਉਸ ਨੇ ਖਾਧੇ । **ਗੱਲ ਬਣੀ ਨਹੀਂ । ਦੋਵੇਂ ਦੁੱਖੀ ਹੋ ਜਾਂਦੇ ਹਨ ।** ਮੈਂ ਥੱਕ ਗਿਆਂ, ਹੁਣ ਤੂੰ ਕੋਸ਼ਿਸ਼ ਕਰ । **ਦੋਵੇਂ ਫੇਰ ਥੈਲੀ ਵੱਲ ਵੇਖਦੇ ਹਨ ।**

ਗੱਲੂ : ਕੱਲੂ ਨੇ ਇਹਦੇ ਵਿਚੋਂ ਕੁਝ ਛੋਲੇ ਖਾਧੇ ਹੋਣਗੇ ।

ਖੱਲੂ : ਹਾਂ ।

ਗੱਲੂ : ਤੇ ਹੁਣ ਉਹਦਾ ਢਿੱਡ ਪੀੜ ਹੋ ਰਿਹੈ ।

ਖਲੂ : **ਖ਼ੁਸ਼ ਹੋ ਕੇ** ਹਾਂ ਹੋ ਰਿਹੈ ।

ਗੱਲੂ : ਛੋਲਿਆਂ ਨਾਲ ਢਿੱਡ ਪੀੜ ਹੁੰਦੀ ਹੈ ।

ਖੱਲੂ : **ਮਜ਼ਬੂਰ ਹੋ ਕੇ** ਹਾਂ, ਪੀੜ ਹੁੰਦੀ ਹੈ ।

ਗੱਲੂ : ਕੱਲੂ ਹੁਣੇ ਫੇਰ ਵਾਪਸ ਆਵੇਗਾ ।

ਖੱਲੂ : **ਨਿਰਾਸ਼ ਹੋ ਕੇ** ਆਵੇਗਾ ।

ਗੱਲੂ : ਜੇ ਇਹ ਛੋਲੇ ਇਸੇ ਤਰ੍ਹਾਂ ਪਏ ਰਹਿਣ ਤਾਂ ਸਾਨੂੰ ਛੋਲੇ ਉਹਨੂੰ ਦੇਣੇ ਪੈਣਗੇ ।

ਖੱਲੂ : **ਉਦਾਸ ਹੋ ਕੇ** ਹਾਂ, ਸ਼ਾਇਦ ।

ਗੱਲੂ : ਛੋਲੇ ਲੈ ਕੇ ਉਸ ਦਾ ਦਿਲ ਫੇਰ ਖਾਣ ਵਾਸਤੇ ਕਰੇਗਾ ।

ਖੱਲੂ : **ਆਸ ਨਾਲ** ਫੇਰ ?

ਗੱਲੂ : ਉਹ ਫੇਰ ਛੋਲੇ ਖਾਏਗਾ ।

ਖੱਲੂ : ਹਾਂ, ਫੇਰ ।

ਗੱਲੂ : ਕੱਲੂ ਸਾਡਾ ਦੋਸਤ ਹੈ ।

ਖੱਲੂ : ਹਾਂ, ਹੈ ।

ਗੱਲੂ : ਸਾਨੂੰ ਕੋਈ ਐਸਾ ਕੰਮ ਕਰਨਾ ਚਾਹੀਦੈ ਕਿ ਉਹਨੂੰ ਤਕਲੀਫ਼ ਹੋਵੇ ?

ਖੱਲੂ : ਕਦੀ ਵੀ ਨਹੀਂ ।

ਗੱਲੂ : ਤਾਂ ਫੇਰ ਆਪਣੇ ਦੋਸਤ ਦੀ ਭਲਾਈ ਲਈ ਸਾਨੂੰ ਛੋਲੇ ਖਾ ਲੈਣੇ ਚਾਹੀਦੇ ਨੇ ।

**ਖੱਲੂ ਹੈਰਾਨੀ ਤੇ ਆਦਰ ਨਾਲ ਗੱਲੂ ਵਲ ਵੇਖਦਾ ਹੈ । ਗੱਲੂ ਹੱਥ ਵਧਾ ਕੇ ਥੈਲੀ ਚੁੱਕਦਾ ਹੈ । ਦੋਵੇਂ ਛੋਲੇ ਖਾਂਦੇ ਹਨ । ਪਹਿਲਾਂ ਛੇਤੀ-ਛੇਤੀ ਫੇਰ ਹੌਲੀ ਹੌਲੀ ।**

ਖੱਲੂ : ਭਲਾਈ ਲਈ ਕੀ, ਤੂੰ ਕੁੱਝ ਕਹਿ ਰਿਹਾ ਸੀ ।

ਗੱਲੂ : ਭਲਾਈ, ਮਤਲਬ ਆਪਣੇ ਦੋਸਤ ਦੀ ਭਲਾਈ ਵਾਸਤੇ ।

ਖੱਲੂ : ਔਹ ! ਬਈ ਦੋਸਤ ਲਈ ਕੀ ਕੁਝ ਨਹੀਂ ਕਰਨਾ ਪੈਂਦਾ ।

ਗੱਲੂ : ਨਹੀਂ ਤਾਂ ਦੋਸਤੀ ਦਾ ਕੀ ਫ਼ਾਇਦਾ ?

ਖੱਲੂ : ਕੌਣ ਕਿਸ ਦਾ ਦੋਸਤ ਹੈ । **ਗੱਲਬਾਤ ਜਾਰੀ ਰਖਣ ਦੇ ਇਰਾਦੇ ਨਾਲ ।**

ਗੱਲੂ . ਮੈਂ ਤੇਰਾ, ਤੂੰ ਕੱਲੂ ਦਾ ਅਤੇ ਕੱਲੂ ਮੇਰਾ ।

ਖੱਲੂ : ਅਸੀਂ ਸਾਰੇ ਦੋਸਤ ਹਾਂ ।

ਗੱਲੂ : **ਇਸ ਵਿੱਚ ਕੋਈ ਬੁਰਾਈ ਨਾ ਵੇਖ ਕੇ** ਹਾਂ, ਸਾਰੇ ।

ਖੱਲੂ : ਫਿਰ ਤਾਂ ਦੋਸਤੀ ਏਕਤਾ ਵਧਾਉਂਦੀ ਹੈ ।

ਗੱਲੂ : ਵਧਾਉਂਦੀ ਹੈ ।

ਖੱਲੂ : ਦੋਸਤੀ ਗਾਲ੍ਹ ਹੈ, ਹੀ ਹੀ ਹੀ......।

**ਗੱਲੂ ਨਹੀਂ ਹੱਸਦਾ । ਇਹ ਵੇਖ ਕੇ ਖੱਲੂ ਵੀ ਚੁੱਪ ਹੋ ਜਾਂਦਾ ਹੈ । ਉਹ ਛੋਲੇ ਖਾਂਦੇ ਹਨ । ਕਿਸੇ ਦੇ ਆਣ ਦੀ ਆਵਾਜ਼ ਆਉਂਦੀ ਹੈ । ਗੱਲੂ ਥੈਲੀ ਲੁਕਾ ਲੈਂਦਾ ਹੈ । ਦੋਵੇਂ ਮੂੰਹ**

**ਹਿਲਾਣਾ ਬੰਦ ਕਰ ਦਿੰਦੇ ਹਨ। ਡੁੱਗੀ ਵਾਲਾ ਡੁੱਗੀ ਪਿੱਛੇ ਲਮਕਾਈ ਬੀੜੀ ਪੀਂਦਾ ਆਉਂਦਾ ਹੈ। ਇਹਨਾਂ ਨੂੰ ਵੇਖ ਕੇ ਰੁੱਕ ਜਾਂਦਾ ਹੈ।**

ਡੁੱਗੀ ਵਾਲਾ : ਬੀੜੀ ਪੀਵੋਗੇ ? **ਦੋਵੇਂ ਪਹਿਲਾਂ ਵਾਂਗ ਬੈਠੇ ਰਹਿੰਦੇ ਹਨ। ਉਹ ਹੱਸ ਕੇ ਬੈਠ ਜਾਂਦਾ ਹੈ ਇੱਕ ਕਸ਼ ਲੈ ਕੇ** ਗੁੱਸਾ ਕਰ ਗਏ, ਕਿਹੋ ਜਿਹੇ ਦੋਸਤ ਹੋ ?

**ਦੋਵੇਂ 'ਦੋਸਤ' ਸ਼ਬਦ ਸੁਣ ਕੇ ਤ੍ਰਿਹ ਜਾਂਦੇ ਹਨ, ਪਰ ਫੇਰ ਪਹਿਲਾਂ ਵਾਂਗ ਜੜ੍ਹ ਹੋ ਜਾਂਦੇ ਹਨ। ਡੁੱਗੀ ਵਾਲਾ ਮੋਢੇ ਮਾਰਦਾ ਉਠ ਕੇ ਤੁਰ ਪੈਂਦਾ ਹੈ। ਉਸਦੇ ਜਾਂਦਿਆਂ ਹੀ ਦੋਵੇਂ ਫਿਰ ਛੇਤੀ-ਛੇਤੀ ਮੂੰਹ ਹਿਲਾਂਦੇ ਹਨ। ਥੈਲੀ ਖ਼ਾਲੀ ਹੁੰਦੀ ਹੈ ਤਾਂ ਗੱਲੂ ਜ਼ਮੀਨ ਉਪਰ ਰੱਖ ਦਿੰਦਾ ਹੈ। ਕੱਲੂ ਪੈਰ ਘਸੀਟਦਾ ਬੜੀ ਮੁਸ਼ਕਿਲ ਨਾਲ ਤੁਰਦਾ ਆਉਂਦਾ ਹੈ।**

ਕੱਲੂ : **ਬੈਠਦਿਆਂ** ਉਫ਼, ਬੜੀ ਤਕਲੀਫ਼ ਸੀ।

ਖਲੂ : ਕਿੱਥੇ ?

ਕੱਲੂ : ਢਿੱਡ ਵਿਚ।

ਗੱਲੂ : ਹੁਣ ਠੀਕ ਹੈ ?

ਕੱਲੂ : ਹਾਂ—ਮੇਰੀ ਇੱਕ ਥੈਲੀ ਡਿੱਗ......**ਉਹਦੀ ਨਜ਼ਰ ਜ਼ਮੀਨ ਉਪਰ ਪਏ ਥੈਲੀ ਤੇ ਜਾਂਦੀ ਹੈ। ਉਸ ਨੂੰ ਚੁੱਕ ਕੇ ਵੇਖਦਾ ਹੈ।** ਲਗਦੈ ਸਾਰੇ ਛੋਲੇ ਡਿਗ ਗਏ।

ਖੱਲੂ : ਕਿੱਥੇ ? ਐਧਰ ਓਧਰ ਵੇਖਦਿਆਂ।

ਕੱਲੂ : ਐਥੇ ਕਿਧਰੇ। ਸ਼ਾਇਦ ਜ਼ਮੀਨ ਉਪਰ।

ਗੱਲੂ : ਜ਼ਮੀਨ ਉਪਰ

ਕੱਲੂ : ਹਾਂ, ਜ਼ਮੀਨ ਉਪਰ।

ਗੱਲੂ : **ਖ਼ੁਸ਼ ਹੋ ਕੇ, ਜਿਵੇਂ ਕੋਈ ਬੜਾ ਚੰਗਾ ਵਿਚਾਰ ਆਇਆ ਹੋਵੇ** ਫਿਰ ਤਾਂ ਇਥੇ ਛੋਲਿਆਂ ਦੀ ਖੇਤੀ ਉੱਗ ਪਵੇਗੀ।

ਖੱਲੂ : ਤੂੰ ਬਹੁਤ ਵੱਡਾ ਕੰਮ ਕੀਤਾ ਹੈ।

ਗੱਲੂ : ਤੇਰੇ ਲਈ ਅਰਾਮ ਹਰਾਮ ਹੈ।

ਖੱਲੂ : ਤੂੰ ਆਜ਼ਾਦ ਦੇਸ਼ ਦਾ ਦੋਸਤ ਹੈਂ। **ਗੱਲੂ ਕੁੱਝ ਨਰਾਜ਼ ਹੋ ਕੇ ਖੱਲੂ ਵੱਲ ਵੇਖਦਾ ਹੈ। ਖੱਲੂ ਹੱਥ ਨਾਲ ਆਪਣਾ ਮੂੰਹ ਦਬਾ ਲੈਂਦਾ ਹੈ।**

ਗੱਲੂ : ਹੁਣ ਧਰਤੀ ਵਿਚੋਂ ਛੋਲੇ ਨਿਕਲਣਗੇ। **ਪਹਿਲੀ ਗੱਲ ਉੱਪਰ ਵਾਪਸ ਆਂਦਿਆਂ।**

ਖੱਲੂ : ਹਾਂ, ਨਿਕਲਣਗੇ ।

ਗੱਲੂ : ਧਰਤੀ ਮਾਂ ਹੈ ।

**ਤਿੰਨੋਂ ਹੱਸ ਪੈਂਦੇ ਹਨ ।**

ਖੱਲੂ : ਤੂੰ ਕੱਦੂ ।

ਗੱਲੂ : ਤੂੰ ਕੱਦੂ !

ਕੱਲੂ : ਤੂੰ ਕੱਦੂ !

ਕੱਲੂ]
ਖੱਲੂ] : ਅਸੀਂ ਸਾਰੇ ਕੱਦੂ !
ਗਲੂ] ਅਸੀਂ ਸਾਰੇ ਦੋਸਤ !

ਤਿੰਨੋਂ ਇੱਕ-ਦੂਜੇ ਦਾ ਹੱਥ ਫੜ ਕੇ ਘੇਰਾ ਬਣਾ ਲੈਂਦੇ ਹਨ ।

ਤਿੰਨੋਂ : ਅਸੀਂ ਸਾਰੇ ਇੱਕੋ ਹਾਂ ।

**ਅਚਾਨਕ ਸ਼ਾਮ ਡੁੱਬ ਜਾਂਦੀ ਹੈ । ਰਾਤ ਹੋ ਜਾਂਦੀ ਹੈ ।**

(ਪਰਦਾ ਡਿਗਦਾ ਹੈ)

# ਮੌਤ ਤੋਂ ਬਾਅਦ

ਸੁਰਿੰਦਰ ਵਰਮਾ

ਪਾਤਰ

ਪਹਿਲਾ ਨੌਜਵਾਨ

ਦੂਜਾ ਨੌਜਵਾਨ

ਸਮਾਂ : ਸਥਾਨ

ਢਲਦੀ ਦੁਪਹਿਰ—ਸਮੁੰਦਰ ਦਾ ਕਿਨਾਰਾ

ਮੰਚ ਦੇ ਪਿਛੋਕੜ ਵਿਚ ਤੇਜ਼ ਹਵਾ। ਸਮੁੰਦਰ ਦੀਆਂ ਲਹਿਰਾਂ ਦੀ ਕਿਨਾਰੇ ਨਾਲ ਟਕਰਾਉਣ ਦੀ ਆਵਾਜ਼। ਮੰਚ ਉਪਰ ਰੋਸ਼ਨੀ ਹੁੰਦੀ ਹੈ। ਮੱਛੀਆਂ ਫੜਣ ਵਾਲੇ ਦੋ-ਤਿੰਨ ਜਾਲ ਸੁੱਕ ਰਹੇ ਹਨ—ਟੁੱਟੀਆਂ ਬੇੜੀਆਂ ਨਾਲ ਬੱਝੇ। ਕੁੱਝ ਛਿਣਾਂ ਬਾਅਦ ਪਹਿਲੇ ਨੌਜਵਾਨ ਦਾ ਪ੍ਰਵੇਸ਼। ਵਿੰਗਸ ਵਿਚ ਇਕ ਪਾਸੇ ਰਖੇ ਪੈਂਡਸਟਲ ਪੱਖਿਆਂ ਦੀਆਂ ਤੇਜ਼ ਹਵਾਵਾਂ ਵਿਚ ਉਸਦੇ ਵਾਲ ਖਿਲਰ ਰਹੇ ਹਨ। ਉਹ ਇਧਰ-ਉਧਰ ਵੇਖਦਾ ਹੈ। ਘੜੀ ਉਪਰ ਨਜ਼ਰ ਮਾਰਦਾ ਹੈ। ਐਵੇਂ ਹੀ ਇਕ-ਦੋ ਚੱਕਰ ਲਗਾਉਂਦਾ ਹੈ। ਇੱਕ ਪਾਸੇ ਖੜਾ ਹੋ ਜਾਂਦਾ ਹੈ। ਇਕ ਸਿਗਰਟ ਕੱਢ ਕੇ ਬੁੱਲ੍ਹਾਂ ਵਿਚ ਰਖਦਾ ਹੈ। ਦੋ-ਤਿੰਨ ਤੀਲ੍ਹਾਂ ਬੁੱਝ ਜਾਣ ਤੋਂ ਬਾਅਦ ਹੀ ਸਿਗਰਟ ਬਾਲ ਸਕਦਾ ਹੈ। ਕਸ਼ ਖਿੱਚਦਿਆਂ ਸੱਜੇ-ਖੱਬੇ ਖੋਜੀ ਨਜ਼ਰਾਂ ਨਾਲ ਵੇਖਦਾ ਹੈ। ਰੁਕਾਵਟ। ਦੂਜੇ ਨੌਜਵਾਨ ਦਾ ਪ੍ਰਵੇਸ਼। ਦੋਵੇਂ ਇਕ-ਦੂਜੇ ਨੂੰ ਵੇਖਦਿਆਂ ਹੀ ਆਪੋ-ਆਪਣੀ ਥਾਵੇਂ ਠਿਠਕ ਕੇ ਖੜੇ ਜਾਂਦੇ ਹਨ। ਦੂਜਾ ਨੌਜਵਾਨ ਹੌਲੀ ਹੌਲੀ ਨੇੜੇ ਆਉਂਦਾ ਹੈ। ਬਿਨ੍ਹਾਂ ਅੱਖ ਝਪਕਿਆਂ ਪਹਿਲੇ ਵੱਲ ਵੇਖ ਰਿਹਾ ਹੈ। ਪਹਿਲਾ ਅੱਖਾਂ ਫੇਰਦਾ ਹੈ। ਫਿਰ ਜੇਬ੍ਹ ਵਿਚੋਂ ਇਕ ਪੈਕਟ ਕੱਢਦਾ ਹੈ।

ਪਹਿਲਾ : **ਹੱਥ ਅੱਗੇ ਵਧਾਉਂਦਿਆਂ** ਪਸੰਦ ਕਰੋਗੇ ?......ਵੈਸੇ ਤੁਸੀਂ ਪੀਂਦੇ ਤਾਂ ਨਹੀਂ। **ਦੂਜਾ ਕੁਝ ਛਿਣਾਂ ਬਾਅਦ ਹੌਲੀ ਜੇਹੀ ਨਾਂਹ ਵਿਚ ਸਿਰ ਹਿਲਾਂਦਾ ਹੈ। ਫਿਰ ਅਚਾਨਕ ਦੂਜੇ ਪਾਸੇ ਵੇਖਣ ਲਗਦਾ ਹੈ।**

**ਰੁਕਾਵਟ**

ਦੂਜਾ : ਮੇਰਾ ਫੋਨ ਮਿਲਦਿਆਂ ਤੈਨੂੰ ਹੈਰਾਨੀ ਹੋਈ ਹੋਵੇਗੀ ?

ਪਹਿਲਾ : **ਕੁਝ ਰੁਕ ਕੇ ਅਨਿਸਚਿਤ ਜਿਹਾ**......ਸ਼ਾਇਦ......

ਦੂਜਾ : ਤੁਸੀਂ ਪਹਿਲਾਂ ਕਦੀ ਮੈਨੂੰ ਵੇਖਿਆ ਹੈ ?

ਪਹਿਲਾ : **ਇਨਕਾਰ ਵਿਚ ਸਿਰ ਹਿਲਾਂਦਿਆਂ** ਸਿਰਫ ਦੋ-ਤਿੰਨ ਤਸਵੀਰਾਂ 'ਚ ......**ਰੁਕਾਵਟ** ਵੈਸੇ ਪਿਛਲੇ ਪੰਜ ਦਿਨ੍ਹਾਂ ਤੋਂ ਮੈਂ ਆਪ ਸੋਚ ਰਿਹਾ ਸਾਂ ਕਿ......

ਦੂਜਾ : ਕਿ ?

ਪਹਿਲਾ : ਪਤਾ ਕਰਾਂ **ਦੂਜੇ ਵੱਲ ਵੇਖਦਾ ਹੈ। ਥੋੜ੍ਹੀ ਘਬਰਾਹਟ ਨਾਲ** ਕਿਵੇਂ ?

ਦੂਜਾ : **ਸੰਤੁਲਿਤ ਆਵਾਜ਼ 'ਚ** ਟਰੱਕ ਦੇ ਨਾਲ ਹੈਡ-ਲਾਂਗ ਕ੍ਰੈਸ਼ ਸੀ। ਹਸਪਤਾਲ ਪਹੁੰਚਣ ਤੋਂ ਸਤ-ਅੱਠ ਮਿੰਟ ਬਾਅਦ ਹੀ......

**ਰੁਕਾਵਟ**

ਪਹਿਲਾ : **ਠੰਡਾ ਸਾਹ ਲੈ ਕੇ** ਆਖ਼ਰੀ ਸਮੇਂ ਉਸਨੇ ਕੀ ਕਿਹਾ ?

ਦੂਜਾ : ਉਸਨੂੰ ਹੋਸ਼ ਕਿਥੇ ਸੀ ? ਮੈਨੂੰ ਆਪ ਸੱਤ ਵਜੇ ਪਤਾ ਲਗਾ...ਘਰ ਪਹੁੰਚ ਕੇ।

ਪਹਿਲਾ : ਮਤਲਬ ਉਸ ਵੇਲੇ ਤੁਸੀਂ ਉਥੇ ਨਹੀਂ ਸੀ ?

**ਦੂਜਾ ਇਨਕਾਰ ਵਿਚ ਹੌਲੀ ਜੇਹੀ ਸਿਰ ਹਿਲਾਉਂਦਾ ਹੈ। ਰੁਕਾਵਟ।**

ਦੂਜਾ : ਤੁਹਾਨੂੰ ਕਦੋਂ ਪਤਾ ਲੱਗਾ ?

ਪਹਿਲਾ : ਦੋ ਦਿਨ ਬਾਅਦ।

ਦੂਜਾ : ਕਿਵੇਂ ?

ਪਹਿਲਾ : ਦਫਤਰ ਵਿਚ ਫੋਨ ਕੀਤਾ ਸੀ।

ਦੂਜਾ : ਕਿਉਂ...**ਰੁਕਦਿਆਂ**...ਓਹ !...ਗਲਤ ਪ੍ਰਸ਼ਨ ਹੈ।

ਪਹਿਲਾ : **ਅਣਗੌਲਿਆਂ** ਕਿਉਂਕਿ ਇਕ ਦਿਨ ਪਹਿਲਾਂ ਮਿਲਣਾ ਤਹਿ ਸੀ ਤੇ ਉਹ ਨਹੀਂ ਸੀ ਆਈ।

ਦੂਜਾ : ਫਿਰ ?

ਪਹਿਲਾ : ਇੱਕ ਦਿਨ੍ਹ ਐਕਸੀਡੈਂਟ ਦੀ ਖ਼ਬਰ ਮਿਲੀ।

ਦੂਜਾ : ਫਿਰ ?

**ਪਹਿਲਾ ਨਾ ਸਮਝਦਿਆਂ ਦੂਜੇ ਵਲ ਵੇਖਦਾ ਹੈ।**

ਦੂਜਾ : ਕਿਸ ਤਰ੍ਹਾਂ ਲੱਗਾ ?

**ਪਹਿਲਾ ਕੁਝ ਪਲ ਸਾਹਮਣੇ ਵੇਖਦਾ ਹੈ। ਮੁਸਕਰਾਉਂਦਾ ਹੈ। ਸਿਗਰਟ ਹੇਠਾਂ ਸੁਟ ਕੇ ਬੂਟ ਨਾਲ ਮਸਲ ਦਿੰਦਾ ਹੈ।**

ਦੂਜਾ : **ਦਰਦੀਲੇ ਵਿਅੰਗ ਨਾਲ** ਅਫਸੋਸ ਤਾਂ ਹੋਇਆ ਹੋਵੇਗਾ ਕਿ ਦਿਲ-ਪ੍ਰਚਾਵੇ ਦੀ ਇਕ ਚੀਜ਼ ਮੁਫਤ ਹੀ ਹੱਥੋਂ ਨਿਕਲ ਗਈ ।

ਪਹਿਲਾ : **ਤਿੱਖੀ ਆਵਾਜ਼ ਵਿਚ** ਸ਼ਰਮ ਨਹੀਂ ਆਉਂਦੀ ਤੈਨੂੰ ? ਜਿਹੜਾ ਤੁਰ ਗਿਆ ਉਸ ਵਾਸਤੇ......**ਸੰਭਲਣ ਦੀ ਕੋਸ਼ਿਸ਼ ਕਰਦਾ ਹੈ । ਹੌਲੀ, ਦਰਦ ਭਰੀ ਆਵਾਜ਼ 'ਚ** ਤੂੰ ਕਿਵੇਂ ਸਮਝੇਂਗਾ ਕਿ ਉਹ—ਮੇਰੇ ਵਾਸਤੇ ਕੀ ਸੀ......

**ਦੂਜਾ ਇਕ ਨਜ਼ਰ ਪਹਿਲੇ ਵਲ ਵੇਖਦਾ ਹੈ । ਰੁਕਾਵਟ ।**

ਦੂਜਾ : **ਪ੍ਰਸ਼ਨ ਹੁੰਦਿਆਂ ਵੀ ਲਹਿਜ਼ਾ ਸਾਧਾਰਣ ਹੈ ।** ਫੇਰ ਤੁਸੀਂ ਮੈਨੂੰ ਮਿਲਣਾ ਚਾਹੁੰਦੇ ਸੀ ।

ਪਹਿਲਾ : ਹਾਂ ।

ਦੂਜਾ : **ਥੋੜ੍ਹਾ ਰੁੱਕ ਕੇ** ਕਿਉਂ ?

ਪਹਿਲਾ : ਤਾਂ ਜੋ ਤੁਹਾਡੇ ਨਾਲ ਅਫਸੋਸ......ਤੁਹਾਡੇ ਨਾਲ ਗੱਲ ਕਰਾਂ ।

ਦੂਜਾ : ਫਿਰ ?

ਪਹਿਲਾ : ਦੋ ਵਾਰ ਫੋਨ ਆਇਆ । ਪਹਿਲੀ ਵਾਰ ਸਤ-ਤਿੰਨ-ਪੰਜ-ਨੌਂ ਤਕ ਡਾਇਲ ਕੀਤਾ । ਫੇਰ ਰਸੀਵਰ ਰਖ ਦਿਤਾ......ਦੂਜੀ ਵਾਰ ਨੰਬਰ ਪੂਰਾ ਮਿਲਾਇਆ ਪਰ ਘੰਟੀ ਵਜਦਿਆਂ ਹੀ ਫਿਰ......

ਦੂਜਾ : ਕਿਉਂ ?

ਪਹਿਲਾ : ਸੋਚਿਆ ਕਿ ਪਤਾ ਨਹੀਂ ਤੁਸੀਂ......ਕਿਵੇਂ ਲਵੋਗੇ ।

ਦੂਜਾ : ਡਰ ?

ਪਹਿਲਾ : **ਇਕ ਛਿਣ ਰੁਕ ਕੇ** ਨਹੀਂ । ਪੂਰੀ ਤਰ੍ਹਾਂ ਡਰ ਨਹੀਂ...ਪਰ ਕੁਝ ਸਮਝੇ ਨਾ ਜਾਣ ਦੀ...ਜਾਂ ਗ਼ਲਤ ਸਮਝੇ ਜਾਣ ਦਾ...ਖਤਰਾ...ਅਤੇ... ਹੋ ਸਕਣ ਵਾਲੀ ਨਾਉਮੀਦੀ ਦਾ ਭਾਰ......

ਦੂਜਾ : ਤਾਂ ਮੇਰਾ ਫੋਨ ਸੁਣ ਕੇ ਤੁਹਾਨੂੰ......

ਪਹਿਲਾ : **ਵਿਚੋਂ ਹੀ** ਛੁਟਕਾਰਾ ਜਿਹਾ ਮਿਲਿਆ ।

ਦੂਜਾ : ਕਿਉਂ ?

ਪਹਿਲਾ : ਕਿਉਂਕਿ ਤੁਸੀਂ ਹੀ ਤਾਂ ਹੋ ਜਿਹੜੇ...**ਅੜ ਜਾਂਦਾ ਹੈ** ਕਿਉਂਕਿ ਅਸੀਂ ਦੋਵੇਂ ਹੀ ਇਕ-ਦੂਜੇ ਦੇ ਜ਼ਖਮ ਨੂੰ ਸਮਝ ਸਕਦੇ ਹਾਂ ।

ਦੂਜਾ : **ਕਰੁਣਾ ਨਾਲ** ਹਾਂ, ਤੁਸੀਂ...ਮੈਨੂੰ ਦੇਣ ਤੋਂ ਬਾਅਦ ।

**ਰੁਕਾਵਟ**

ਪਹਿਲਾ : **ਵਿਚਾਰਾਤਮਕ ਸੁਰ ਵਿਚ,** ਤਾਂ ਤੁਸੀਂ ਇਸ ਤਰ੍ਹਾਂ ਸੋਚਦੇ ਹੋ ?

ਦੂਜਾ : **ਦੋਸ਼ ਦੀ ਸੁਰ ਵਿਚ** ਇਸ ਵਿਚ ਕੁਝ ਗ਼ਲਤ ਹੈ ?

ਪਹਿਲਾ : ਇਕ ਵਾਰ ਜ਼ਿੰਮੇਵਾਰੀ ਪਾਣ ਨਾਲ ਗੱਲ ਕੁਝ ਸੁਲਝੀ ਲਗਦੀ ਹੈ, ਪਰ ਉਸ ਹਾਲਤ ਵਿਚ ਸੱਚ ਪੂਰਾ ਨਹੀਂ ਹੁੰਦਾ।

ਦੂਜਾ : ਮਤਲਬ ?

ਪਹਿਲਾ : ਜੋ ਕੁਝ ਮੈਂ ਕੀਤਾ ਹੈ, ਉਹ...ਆਪਣੀ ਖ਼ੁਸ਼ੀ ਵਾਸਤੇ।

ਦੂਜਾ : ਪਰ ਤੁਹਾਡੀ ਇਹ ਖ਼ੁਸ਼ੀ ਮੇਰੇ ਲਈ ਕੀ ਬਣ ਗਈ ?

ਪਹਿਲਾ : ਇਸਦੀ ਪਰਵਾਹ ਮੈਂ ਕਿਉਂ ਕਰਾਂ ? **ਇਕ ਛਿਣ ਦੋਹਾਂ ਦੀਆਂ ਨਜ਼ਰਾਂ ਮਿਲੀਆਂ ਰਹਿੰਦੀਆਂ ਹਨ। ਫਿਰ ਪਹਿਲਾ ਦੂਜੇ ਪਾਸੇ ਵੇਖਣ ਲਗਦਾ ਹੈ। ਹੌਲੀ ਜੇਹੀ** ਅਤੇ ਸਿਰਫ਼ ਮੈਂ ਹੀ ਤਾਂ ਇਸ ਲਈ ਜ਼ਿੰਮੇਵਾਰ ਨਹੀਂ...ਜੇ ਜਵਾਬ ਦੇਣਾ ਹੈ ਤਾਂ...ਜੇ ਉਹ ਵੀ ਆਪਣਾ ਹੱਥ ਅੱਗੇ ਨਾਂਹ ਵਧਾਉਂਦੀ ਤਾਂ ਕਿਵੇਂ......

**ਲੰਬੀ ਰੁਕਾਵਟ**

ਦੂਜਾ : ਮੇਰਾ ਫੋਨ ਮਿਲਣਾ ਤੁਹਾਨੂੰ ਅਜੀਬ ਨਹੀਂ ਲਗਿਆ ?

ਪਹਿਲਾ : **ਬੇਦਿਲੀ ਨਾਲ** ਉਂਹੂ...

ਦੂਜਾ : ਫਿਰ ਕ਼ੀ ਤੁਹਾਨੂੰ...ਸ਼ੱਕ ਸੀ ਕਿ...?

ਪਹਿਲਾ : ਮੈਨੂੰ ਲਗ ਰਿਹਾ ਸੀ ਕਿ ਕਿਤੇ ਨਾ ਕਿਤੇ ਕੁਝ-ਨਾ-ਕੁਝ ਐਸਾ ਜ਼ਰੂਰ ਛੁੱਟ ਜਾਵੇਗਾ, ਜਿਸ ਨਾਲ...

ਦੂਜਾ : **ਕੁਝ ਰੁਕ ਕੇ** ਉਸਦੇ ਪਰਸ ਵਿਚੋਂ ਇਕ ਮਖ਼ਮਲੀ ਡੱਬੀ ਨਿਕਲੀ। ਉਸ ਵਿਚ ਇਕ ਜੜਾਊ ਕਫਲਿੰਕ। ਕਾਗਜ਼ ਦੇ ਇਕ ਟੁਕੜੇ ਉਪਰ ਤੁਹਾਡੇ ਇਨੀਸ਼ੀਅਲ ਦੇ ਨਾਲ ਸਾਲਗਿਰਹ ਦੀ ਮੁਬਾਰਕ...ਉਸਦੀ ਦਰਾਜ਼ ਵਿਚ ਡਾਇਰੀ ਸੀ। ਇਕ ਫੋਨ ਨੰਬਰ ਬਿਨਾ ਨਾਮ ਤੋਂ। ਡਾਇਰੈਕਟਰੀ ਵਿਚ ਵੇਖਿਆ ਤਾਂ ਪੀ ਅਤੇ ਐਮ ਪੂਰੇ ਖੁਲ੍ਹ ਗਏ। **ਰੁਕਾਵਟ**

ਪਹਿਲਾ : ਜੇ ਇਹ ਚੀਜ਼ਾਂ ਨਾ ਮਿਲਦੀਆਂ, ਤਾਂ...?

ਦੂਜਾ : ਕੀ ਮਤਲਬ ?

ਪਹਿਲਾ : ਤੁਹਾਨੂੰ ਅਜੇ ਕੁਝ......ਸਮਝ ਨਹੀਂ ਲਗੀ ?

ਦੂਜਾ : **ਕੁਝ ਦੇਰ ਸੋਚਦਿਆਂ** ਕਈ ਵਾਰ ਉਲਝਣ ਜ਼ਰੂਰ ਹੁੰਦੀ ਸੀ...

ਪਹਿਲਾ : ਜਿਵੇਂ ?

ਦੂਜਾ : ਉਸਦਾ ਅਚਾਨਕ ਗੁੰਮ-ਸੁੰਮ ਹੋ ਜਾਣਾ...ਆਪਣੇ ਆਪ ਮੁਸਕਰਾ ਪੈਣਾ,... ਕਈ ਸ਼ਾਮਾਂ ਦੀ ਗੈਰਹਾਜ਼ਰੀ...ਭਾਰੀ ਆਵਾਜ਼...ਅਤੇ

ਪਹਿਲਾ : ਹੂੰ ?

ਦੂਜਾ : **ਅਚਾਨਕ** ਉਹ ਬੜੀ ਠੰਡੀ ਹੋ ਗਈ ਸੀ।

ਪਹਿਲਾ : **ਆਵੇਸ਼ ਨਾਲ** ਕਦੋਂ ਤੋਂ ?

ਦੂਜਾ : **ਉਸੇ ਤਰ੍ਹਾਂ** ਕਦੋਂ ਤੋਂ ਸੀ ਇਹ ਸਿਲਸਿਲਾ ?

ਪਹਿਲਾ : **ਉਸੇ ਤਰ੍ਹਾਂ** ਪਹਿਲਾਂ ਮੈਂ ਪੁਛਿਆ ਹੈ ।

ਦੂਜਾ : **ਉਸੇ ਤਰੀਕੇ ਨਾਲ** ਪਰ ਜਾਣਨ ਵਾਸਤੇ ਮੈਂ ਆਇਆ ਹਾਂ ।

ਪਹਿਲਾ : **ਦੂਜੇ ਵਲ ਵੇਖਦਾ ਰਹਿੰਦਾ ਹੈ। ਆਪਣੇ ਆਪ ਨੂੰ ਸੰਭਾਲਣ ਦੀ ਕੋਸ਼ਿਸ਼ ਕਰਦਾ ਹੈ। ਸੰਤੁਲਿਤ ਆਵਾਜ਼ ਵਿਚ।** ਸਾਲ ਤੋਂ ਥੋੜ੍ਹਾ ਘਟ ।

ਦੂਜਾ : ਪਹਿਲੀ ਮੁਲਾਕਾਤ ?

ਪਹਿਲਾ : ਮੇਰੇ ਆਫਿਸ ਦਾ ਰੀਨੋਵੇਸ਼ਨ ਹੋਣਾ ਸੀ ਤਾਂ ਇੰਟੀਰੀਅਰ ਡੈਕੋਰੇਸ਼ਨ ਵਾਸਤੇ...**ਦੂਜਾ ਸਵਾਲੀਆ ਨਜ਼ਰਾਂ ਨਾਲ ਵੇਖਦਾ ਹੈ** । ਥਾਂ ਵਿਖਾਈ । ਫਿਰ ਬਜਟ ਅਤੇ ਪਲਾਨਿੰਗ ਬਾਰੇ ਗੱਲਾਂ ਹੋਈਆਂ । ਫਿਰ ਉਸਦੀ ਫਰਮ ਨੇ ਅਸਾਈਨਮੈਂਟ ਪੂਰਾ ਕੀਤਾ ।

**ਰੁਕਾਵਟ**

ਦੂਜਾ : ਹੂੰ ?

ਪਹਿਲਾ : ਫਾਈਨਲ ਪੇਮੈਂਟ ਤੋਂ ਇਕ ਹਫ਼ਤਾ ਬਾਅਦ ਅਚਾਨਕ ਮੁਲਾਕਾਤ ਹੋ ਗਈ ।

ਦੂਜਾ : ਕਿੱਥੇ ?

ਪਹਿਲਾ : ਚਰਚ ਗੇਟ ਤੇ ।

ਦੂਜਾ : **ਜ਼ਰਾ ਰੁਕ ਕੇ** ਫਿਰ ?

ਪਹਿਲਾ : ਅਸੀਂ ਕਾਫੀ ਪੀਤੀ...**ਦੂਜੇ ਵਲ ਵੇਖਦਾ ਹੈ** ਬੇਂਬੋਲੀ ਵਿਚ...ਕੋਨਾ ਕਾਫੀ.. ਚੀਜ਼ ਸੈਂਡਵਿਚ ਦੇ ਨਾਲ...

ਦੂਜਾ : ਇਸ ਵਾਸਤੇ ਕਿਹਾ ਕਿਸਨੇ ਸੀ ?

ਪਹਿਲਾ : ਸਾਫ਼ ਹੈ ਕਿ ਮੈਂ...

ਦੂਜਾ : ਅਤੇ ਉਸ ਨੇ ਪਹਿਲੀ ਵਾਰ ਹੀ ਹਾਂ ਕਰ ਦਿਤੀ ? ਇਕ ਵਾਰ ਵੀ ਇਹ ਨਹੀਂ ਕਿਹਾ ਕਿ ਉਸਨੂੰ ਦੇਰ ਹੋ ਰਹੀ ਹੈ ਜਾਂ ਕੁਝ ਹੋਰ ਕੰਮ ਹੈ ?

ਪਹਿਲਾ : ਨਹੀਂ ।

**ਰੁਕਾਵਟ**

ਦੂਜਾ : ਫਿਰ ?

ਪਹਿਲਾ : ਅਗਲੇ ਹਫ਼ਤੇ ਮੈਂ ਫੋਨ ਕੀਤਾ ਕਿ ਮੇਰੇ ਕੋਲ 'ਇਰੋਜ਼' ਦੀ ਫਿਲਮ ਦਾ ਇਕ ਐਕਸਟ੍ਰਾ ਟਿਕਟ ਹੈ । ਇਕ ਦੋਸਤ ਲਈ ਮੰਗਵਾਇਆ ਸੀ, ਪਰ ਉਸ ਨੂੰ ਅਚਾਨਕ ਬਾਹਰ ਜਾਣਾ ਪਿਆ । ਜੇ ਤੁਸੀਂ ਵਕਤ ਕਢ ਸਕੋ, ਤਾਂ...

ਦੂਜਾ : ਫਿਰ ?

ਪਹਿਲਾ : ਉਸਨੇ ਕਿਹਾ ਕਿ ਉਸਨੂੰ ਖ਼ੁਸ਼ੀ ਹੋਵੇਗੀ ।

ਦੂਜਾ : **ਥੋੜ੍ਹਾ ਰੁੱਕ ਕੇ** ਪਹਿਲੀ ਵਾਰ ਉਹਦਾ ਹੱਥ ਉਥੇ ਹੀ ਫੜਿਆ ਸੀ ?

ਪਹਿਲਾ : ਹੂੰ ।

ਦੂਜਾ : ਉਸਨੇ ਇਕ ਵਾਰ ਵੀ ਹੱਥ ਨਹੀਂ ਛੁਡਾਇਆ ?

**ਪਹਿਲਾ ਇਨਕਾਰ ਵਿਚ ਸਿਰ ਹਿਲਾਂਦਾ ਹੈ । ਰੁਕਾਵਟ ।**

ਦੂਜਾ : ਤੁਸੀਂ ਕਿਥੇ ਬੈਠੇ ਸੀ ?

ਪਹਿਲਾ : ਬੇਂਬੋਲੀ.. ਪਰਸ਼ੀਅਨ ਡੇਰੀ...ਲਿਓਪੋਲਡ...

ਦੂਜਾ : ਪਹਿਲੀ ਵਾਰ ਉਸਨੂੰ ਕਿੱਥੇ ਚੁੰਮਿਆ ਸੀ ?

**ਪਹਿਲਾ ਸਾਹਮਣੇ ਵੇਖਦਾ ਹੈ ।**

**ਪਹਿਲੇ ਦੇ ਸਾਹਮਣੇ ਆ ਕੇ, ਤਣਾਉ ਨਾਲ** ਅਤੇ ਪਹਿਲੀ ਵਾਰ ਕਿਥੇ...

ਪਹਿਲਾ : **ਮੂੰਹ ਫੇਰ ਲੈਂਦਾ ਹੈ** ਇਹ ਨਾ ਪੁੱਛੋ ।

ਦੂਜਾ : **ਤਿੱਖੀ ਆਵਾਜ਼ ਵਿਚ** ਕਿਉਂ ?

ਪਹਿਲਾ : **ਵਿਅੰਗ ਨਾਲ** ਕਿਉਂਕਿ ਸੱਟ ਲਗੇਗੀ...ਚੋਭ ਲੱਗੇਗੀ...

ਦੂਜਾ : **ਮੁਸਕਰਾਉਂਦਾ ਹੈ** ਉਹ ਤਾਂ ਉਦੋਂ ਤੋਂ ਹੋ ਰਹੀ ਹੈ ਜਦੋਂ ਤੋਂ ਪਤਾ ਲਗਾ ਸੀ ।

**ਪਹਿਲਾ ਹੇਠਾਂ ਵੇਖਣ ਲਗਦਾ ਹੈ ।**

ਦੂਜਾ : **ਜੜ੍ਹ ਨਜ਼ਰਾਂ ਨਾਲ ਵੇਖਦਾ ਹੈ** ਮੇਰੇ ਘਰ ?

**ਰੁਕਾਵਟ**

ਮੇਰੇ ਕਮਰੇ ਵਿਚ ? **ਪਹਿਲੇ ਦੀ ਬਾਂਹ ਫੜ ਕੇ, ਥੋੜਾ ਝੰਜੋੜਦਿਆਂ** ਮੇਰੇ ਬਿਸਤਰੇ ਉਪਰ ?

ਪਹਿਲਾ : **ਜ਼ੋਰ ਨਾਲ ਉਸਦੇ ਹੱਥ ਝਟਕਦਿਆਂ** ਨਹੀਂ-ਨਹੀਂ...**ਮੂੰਹ ਘੁੰਮਾ ਲੈਂਦਾ ਹੈ** । ਉਥੇ ਕਦੀ ਨਹੀਂ ।

ਦੂਜਾ : ਕਿਉਂ ?

ਪਹਿਲਾ : ਨਹੀਂ ਸਾਂ ਚਾਹੁੰਦੇ ।

ਦੂਜਾ : ਕੌਣ ?

ਪਹਿਲਾ : ਦੋਵੇਂ

ਦੂਜਾ : ਕਿਉਂ ?

ਪਹਿਲਾ : ਉਸ ਘਰ ਵਿਚ ਵੜਦਿਆਂ ਹੀ ਗੁਨਾਹ ਦਾ ਅਹਿਸਾਸ ਬੜਾ ਤਿੱਖਾ ਹੋ ਜਾਂਦਾ ਸੀ ।

ਦੂਜਾ : ਅੱਛਾ !

ਪਹਿਲਾ : ਇਸ ਤਰ੍ਹਾਂ ਲੱਗਦਾ ਸੀ ਜਿਵੇਂ...ਤੁਹਾਡੀ ਹਾਜ਼ਰੀ ਵਿਚ ਹੀ ।

ਦੂਜਾ : **ਇਕਦਮ ਜੜ੍ਹ ਹੋ ਜਾਂਦਾ ਹੈ** ਕੌਣ ਮਹਿਸੂਸ ਕਰਦਾ ਸੀ...ਤੂੰ ?

ਪਹਿਲਾ : ਦੋਵੇਂ ।

ਦੂਜਾ : ਪਹਿਲਾਂ ਕਿਸਨੇ ਕਿਹਾ ਹੈ ?

ਪਹਿਲਾ : **ਕੁਝ ਸੋਚਦਿਆਂ** ਯਾਦ ਨਹੀਂ ।

ਦੂਜਾ : ਕੋਸ਼ਿਸ਼ ਕਰ ।

ਪਹਿਲਾ : **ਥੋੜ੍ਹੀ ਰੁਕਾਵਟ** ਸ਼ਾਇਦ ਉਸੇ ਨੇ ।

ਦੂਜਾ : **ਇਕ ਛਿਣ ਸੋਚਦਾ ਹੈ। ਅਚਾਨਕ** ਇਸ ਤਰ੍ਹਾਂ ਕਿਉਂ ਮਹਿਸੂਸ ਕਰਦੀ ਸੀ ?

ਪਹਿਲਾ : **ਇਕ ਨਜ਼ਰ ਵੇਖਦਾ ਹੈ** ਕਿਉਂਕਿ ਕਰਦੀ ਸੀ ।

ਦੂਜਾ : ਇਸ ਸਾਰੇ ਕੁਝ ਦੇ ਬਾਵਜੂਦ ?

ਪਹਿਲਾ : ਇਸੇ ਕਾਰਣ ।

ਦੂਜਾ : **ਹੈਰਾਨੀ ਨਾਲ** ਝੂਠ ਹੈ ।

ਪਹਿਲਾ : ਮੈਂ ਝੂਠ ਕਿਉਂ ਬੋਲਾਂਗਾ ?

ਦੂਜਾ : ਤੂੰ ਹੀ ਜਾਣੇਂ ।

**ਰੁਕਾਵਟ**

ਪਹਿਲਾ : **ਅੰਤਰ ਧਿਆਨ ਹੁੰਦਿਆਂ** ਕਾਸ਼ ! ਤੂੰ ਉਹਦੇ ਦਿਲ ਦੇ ਜ਼ਖਮ ਵੇਖੇ ਹੁੰਦੇ...ਕੋਲ ਆਉਂਦਿਆਂ-ਆਉਂਦਿਆਂ ਪਰ੍ਹਾਂ ਹੋ ਜਾਣਾ...ਫਿਰ ਸਿਰਹਾਣੇ ਵਿਚ ਮੂੰਹ ਲੁਕਾ ਕੇ.. **ਥੋੜ੍ਹਾ ਰੁਕਾਵਟ** ਕਮਜ਼ੋਰ ਹੋ ਜਾਣ ਦਾ ਸੁੱਖ...ਅਤੇ ਉਸ ਸੁੱਖ ਦੀ ਸ਼ਰਮਿੰਦਗੀ...**ਰੁਕਾਵਟ ।**

ਪਹਿਲਾ : **ਚੇਤੰਨ ਹੋ ਕੇ** ਉਸ ਨੂੰ ਤੇਰਾ ਬੜਾ ਧਿਆਨ ਰਹਿੰਦਾ ਸੀ ।

**ਦੂਜਾ ਪਹਿਲੇ ਵਲ ਵੇਖਦਾ ਹੈ।**

ਉਹ ਤੇਰੇ ਬਾਰੇ ਬੜੀਆਂ ਗੱਲਾਂ ਕਰਦੀ ਸੀ ।...ਤੈਨੂੰ ਪਾਰਕੋਲੇਟਰ ਦੀ ਕਾਫ਼ੀ ਪਸੰਦ ਹੈ...ਤੈਨੂੰ ਸਬਜ਼ੀ ਵਿਚ ਪਿਆਜ਼ ਚੰਗਾ ਨਹੀਂ ਲਗਦਾ...ਤੂੰ ਮਿਠਾਈ ਤੋਂ ਅਲਰਜਿਕ ਹੈਂ...ਬਰਫ ਦਾ ਪਾਣੀ ਪੀ ਕੇ ਤੇਰਾ ਗਲਾ ਖ਼ਰਾਬ ਹੋ ਜਾਂਦੈ...**ਆਵੇਸ਼ ਨਾਲ** ਕਈ ਵਾਰ ਤਾਂ ਮੈਨੂੰ ਮਹਿਸੂਸ ਹੁੰਦਾ ਸੀ ਜਿਵੇਂ ਉਹ ਮੈਨੂੰ ਸਜ਼ਾ ਦੇ ਰਹੀ ਹੈ ।

ਦੂਜਾ : **ਨਫਰਤ ਨਾਲ** ਤੂੰ ਇਹ ਵੀ ਬਰਦਾਸ਼ਤ ਨਹੀਂ ਸੀ ਕਰ ਸਕਦਾ ?

ਪਹਿਲਾ : **ਤੇਜ਼ੀ ਨਾਲ** ਗੱਲ ਮੇਰੇ ਤੇ ਉਹਦੇ ਵਿਚਾਲੇ ਸੀ ।

ਦੂਜਾ : **ਤਿੱਖੀ ਅਵਾਜ਼ ਵਿਚ** ਆਪਣੇ ਰਿਸ਼ਤੇ ਦਾ ਐਨਾ ਹੀ ਹੰਕਾਰ ਹੈ ਤਾਂ ਉਸਦੀ ਜੰਜ਼ੀਰ ਬਣਾ ਕੇ ਆਪਣੇ ਪੈਰਾਂ ਵਿਚ ਕਿਉਂ ਨਹੀਂ...

**ਅਚਾਨਕ ਚੁੱਪ ਹੋ ਜਾਂਦਾ ਹੈ। ਦੂਜਾ ਚਿਹਰੇ ਉਪਰ ਗੁੱਸੇ ਨਾਲ ਇਕ ਕਦਮ ਅੱਗੇ ਵਧਦਾ ਹੈ, ਫਿਰ ਘਬਰਾ ਕੇ ਸੰਭਲਣ ਦੀ ਕੋਸ਼ਿਸ਼ ਕਰਦਾ ਹੈ। ਨਿਢਾਲ ਪੈਰਾਂ ਨਾਲ ਇਕ ਬੈਂਚੀ ਤਕ**

**ਆਉਂਦਾ ਹੈ। ਟਿਕ ਕੇ ਖੜਾ ਹੋ ਜਾਂਦਾ ਹੈ—ਸ਼ਕਤੀਹੀਣ-ਜਿਹਾ। ਦੋਹਾਂ ਹੱਥਾਂ ਨਾਲ ਮੂੰਹ ਲੁਕਾ ਲੈਂਦਾ ਹੈ। ਪਹਿਲਾ ਕੁਝ ਪਲ ਸਿਰ ਝੁਕਾਈ ਖੜਾ ਰਹਿੰਦਾ ਹੈ। ਫਿਰ ਹੌਲੀ-ਹੌਲੀ ਨੇੜੇ ਆਉਂਦਾ ਹੈ। ਦੂਜਾ ਚਿਹਰੇ ਤੋਂ ਹੱਥ ਹਟਾ ਲੈਂਦਾ ਹੈ, ਪਰ ਸਾਹਮਣੇ ਵੇਖਦਾ ਰਹਿੰਦਾ ਹੈ।**

ਪਹਿਲਾ : **ਹੌਲੀ ਆਵਾਜ਼ ਵਿਚ** ਉਸ ਵਾਸਤੇ ਕਿਨੀਆਂ ਥਾਵਾਂ ਨਾਲ ਤੂੰ ਜੁੜਿਆ ਹੋਇਆ ਸੀ...ਅਸੀਂ ਬੇਰੀਜ ਨਹੀਂ ਸੀ ਜਾਂਦੇ ਕਿਉਂਕਿ ਉਥੋਂ ਦੀ ਪੇਸਟ੍ਰੀ ਤੈਨੂੰ ਬੜੀ ਪਸੰਦ ਸੀ...ਲਾਂਗ ਡ੍ਰਾਈਵ ਲਈ ਪੂਨਾ ਰੋਡ ਨਹੀਂ...ਡੁਬਦਾ ਸੂਰਜ ਵੇਖਣ ਲਈ ਜੁਹੂ ਨਹੀਂ...ਰੇਂਦੇਵੂ ਨਹੀਂ। ਕਿਉਂਕਿ ਉਥੇ ਤੂੰ ਪਰਪੋਜ਼ ਕੀਤਾ ਸੀ।

ਦੂਜਾ : **ਭਾਵਹੀਣ** ਕੌਣ ਨਹੀਂ ਸੀ ਜਾਣਾ ਚਾਹੁੰਦਾ ?

ਪਹਿਲਾ : **ਥੋੜ੍ਹਾ ਰੁੱਕ ਕੇ** ਦੋਵੇਂ।

ਦੂਜਾ : ਕਿਉਂ ?

ਪਹਿਲਾ : ਉਸਨੂੰ ਲਗਦਾ ਸੀ ਕਿ ਉਸਦਾ ਪਹਿਲਾ ਤਜ਼ਰਬਾ ਝੂਠਾ ਹੋ ਜਾਵੇਗਾ।

ਦੂਜਾ : ਤੇ ਤੂੰ ?

ਪਹਿਲਾ : **ਡੂੰਘਾ ਸਾਹ ਲੈ ਕੇ** ਕਿਉਂਕਿ ਉਹ ਇਸ ਸਾਥ ਵਿਚ ਖੁੱਭ ਨਹੀਂ ਸੀ ਸਕਦੀ। ਚਲਦੇ ਹਿੰਡੋਲੇ ਵਾਂਗ ਧਿਆਨ ਇਕ ਵਾਰ ਇਧਰ ਦੂਜੀ ਵਾਰ ਉਧਰ...**ਰੁਕਾਵਟ** ਤੂੰ ਹਮੇਸ਼ਾ ਮੌਜੂਦ ਸੀ। ਕਿਧਰੇ-ਨਾ-ਕਿਧਰੇ...ਉਸਦੀ ਸਾੜ੍ਹੀ ਦੇ ਪੱਲੂ ਤੇ ਕਿਤੇ ਤੇਰੀਆਂ ਉਂਗਲਾਂ ਦੀ ਛੋਹ...ਹਨੇਰੇ ਵਿਚ ਕਿਧਰੇ ਤੇਰੇ ਦੱਬੇ ਪੈਰੀਂ ਚਲਣ ਦੀ ਆਵਾਜ਼, ਬੰਦ ਬਾਰੀਆਂ ਪਿਛੇ ਤੇਰੀਆਂ ਅੱਖਾਂ ਦੀ ਚਿੰਗਾਰੀ...**ਰੁਕਾਵਟ।**

ਦੂਜਾ : ਫਿਰ...?

ਪਹਿਲਾ : ਮੈਂ ਉਹਨਾਂ ਪਲਾਂ ਵਿਚ ਕਦੀ ਵੀ ਜਜ਼ਬ ਨਹੀਂ ਹੋ ਸਕਿਆ...ਹਮੇਸ਼ਾਂ ਇਹ ਚੋਭ ਰਹਿੰਦੀ ਸੀ ..ਕਿ ਤੂੰ ਕੱਲ੍ਹ ਰਾਤੀਂ ਉਸਨੂੰ ਛੋਹਿਆ ਸੀ...ਕਿ ਤੂੰ ਅੱਜ ਰਾਤੀਂ ਫੇਰ...

**ਅਗਲੇ ਵਾਰਤਾਲਾਪ ਵੇਲੇ ਦੋਵੇਂ ਅੰਤਰਮੁਖੀ ਹਨ।**

ਦੂਜਾ : **ਕੁਝ ਰੁਕ ਕੇ ਕਰੁਣਾਮਈ ਮੁਸਕਰਾਹਟ ਨਾਲ** ਅਤੇ ਮੈਨੂੰ ਕਿਸੇ ਤਰ੍ਹਾਂ ਦੀ ਕੋਈ ਚੁਭਣ ਨਹੀਂ ਸੀ...ਜਦੋਂ ਉਹ ਮੇਰੇ ਲਾਗੇ ਹੁੰਦੀ ਤਾਂ ਮੈਨੂੰ ਲਗਦਾ ਸੀ ਕਿ ਬਸ ਇਸ ਤੋਂ ਬਾਅਦ ਕੁਝ ਵੀ ਨਹੀਂ...ਪੂਰੀ ਤਸੱਲੀ। ਸਾਰਾ ਸੁੱਖ, ਸਾਰਾ ਸਕੂਨ...ਇਹੀ ਤਾਂ ਹੈ। **ਇਕ ਦਮ ਜਜ਼ਬਾਤੀ ਹੁੰਦਿਆਂ** ਪਰ ਨਹੀਂ, ਬਿਲਕੁਲ ਗ਼ਲਤ ਸਨ ਉਹ ਛਿਣ...ਸਾਰਾ ਅਹਿਸਾਸ ਹੀ ਗ਼ਲਤ ਸੀ...

ਪਹਿਲਾ : **ਆਵੇਸ਼ ਨਾਲ** ਅਤੇ ਮੈਂ ਇਹੀ ਦੋਸ਼ ਲਾਇਆ ਹੈ ਉਸ ਤੇ ਕਿ ਉਹ ਮੇਰੇ ਕੋਲ ਸਿਰਫ ਵਿਆਹ ਦੀ ਬੋਰੀਅਤ ਦੂਰ ਕਰਨ ਆਉਂਦੀ ਹੈ।

ਦੂਜਾ : ਪਰ ਮੈਂ ਕਿਹਾ ਤਾਂ ਹੈ ਕਿ ਉਹ ਬੜੀ ਠੰਡੀ... **ਵਾਕ ਅੱਧਾ ਛੱਡ ਦਿੰਦਾ ਹੈ।**

ਪਹਿਲਾ : ਇਕ ਸਾਲ ਪਹਿਲਾਂ ਤੋਂ ?

ਦੂਜਾ : **ਚਿੜ੍ਹ ਕੇ** ਤੂੰ ਇਕ ਸਾਲ ਉਪਰ ਐਨਾ ਜ਼ੋਰ ਕਿਉਂ ਦੇ ਰਿਹਾ ਹੈਂ ?

ਪਹਿਲਾ : **ਭਰਿਆ ਜਿਹਾ** ਕਿਉਂਕਿ ਉਦੋਂ ਹੀ ਤਾਂ ਮਿਲੇ ਸਾਂ। **ਆਪਣੇ ਆਪ ਨੂੰ ਸੰਤੁਲਿਤ ਕਰਨ ਦੀ ਕੋਸ਼ਿਸ਼ ਕਰਦਾ ਹੈ। ਰੁਕਾਵਟ। ਆਤਮ-ਕੇਂਦਰਿਤ ਜਿਹਾ** ਪਿਛਲੇ ਕੁਝ ਦਿਨ... ਜਦੋਂ ਬਾਰ-ਬਾਰ ਇਹ ਸ਼ੱਕ ਡੰਗ ਮਾਰਦਾ ਸੀ... ਜਦੋਂ ਅੱਗੇ ਵਧਿਆ ਹੱਥ ਇਉਂ ਵਾਪਸ ਆ ਜਾਂਦਾ ਸੀ... ਕਿ ਜਿਵੇਂ ਉਸਦੇ ਲੰਬੇ ਘੁੰਗਰਾਲੇ ਵਾਲ ਨਹੀਂ... ਸੱਪ ਦੀ ਕੁੰਡਲ ਛੂਹੀ ਹੋਵੇ। ਇਸ ਸ਼ੱਕ ਦੀ ਕਸੈਲਤਾ ਇਉਂ ਘੁੱਲ ਗਈ ਸੀ, ਦਿਲ ਵਿਚ... ਕਿ ਸਾਥ ਦੇ ਪਲਾਂ ਤੋਂ ਬਾਅਦ ਜਿਹੜਾ ਅਹਿਸਾਸ ਬਾਕੀ ਬਚਦਾ ਸੀ... ਉਹ ਇਸੇ ਕਸੈਲੇਪਣ ਦਾ... **ਲੰਬੀ ਰੁਕਾਵਟ। ਉਦਾਸ ਮੁਸਕਰਾਹਟ ਨਾਲ** ਪਰ ਤਿੱਖੀਆਂ-ਤਿੱਖੀਆਂ ਗੱਲਾਂ ਸੁਣਨ ਤੋਂ ਬਾਅਦ ਜਦੋਂ ਉਹ ਸਿਰ ਹੇਠਾਂ ਕਰਕੇ ਉਂਗਲਾਂ ਉਪਰ ਰੁਮਾਲ ਦਾ ਕਿਨਾਰਾ ਲਪੇਟਦੀ-ਖੋਲ੍ਹਦੀ... ਵੱਡੀਆਂ-ਵੱਡੀਆਂ ਪਲਕਾਂ ਚੁੱਕ ਕੇ ਵੇਖਦੀ ਸੀ, ਇਸ ਪਾਸੇ, ਤਾਂ...

ਦੂਜਾ : **ਪਹਿਲੇ ਵਲ ਵੇਖਦਾ ਰਹਿ ਜਾਂਦਾ ਹੈ। ਹਲਕੀ ਮੁਸਕਰਾਹਟ ਨਾਲ** ਤਾਂ ਤੂੰ ਉਸਦੀ ਉਹ ਖਾਸੀਅਤ ਪਛਾਣ ਲਈ ਸੀ **ਕੁਝ ਰੁਕ ਕੇ ਥੋੜ੍ਹੀ ਉਮੰਗ ਨਾਲ** ਦਰਅਸਲ ਸਭ ਤੋਂ ਪਹਿਲਾਂ ਜਿਸ ਚੀਜ਼ ਨੇ ਮੈਨੂੰ ਖਿਚਿਆ ਸੀ, ਉਹ... ਇਹੀ ਨਜ਼ਰ ਸੀ... ਇਕ ਦੋਸਤ ਕੋਲ, ਗਾਰਡਨ ਪਾਰਟੀ ਵਿਚ ਜਦੋਂ ਪਹਿਲੀ ਵਾਰ ਉਹਨੂੰ ਵੇਖਿਆ, ਤਾਂ...

ਪਹਿਲਾ : **ਗੁਆਚਿਆ ਜਿਹਾ** ਅਤੇ ਉਹਦਾ ਹਾਸਾ, ਜਿਹੜਾ ਮੈਂ ਭੀੜ ਵਿਚੋਂ ਵੀ ਪਛਾਣ ਸਕਦਾ ਸਾਂ... ਜਿਹੜਾ...

ਦੂਜਾ : **ਅਪਲਕ ਵੇਖਦਾ ਹੈ। ਉਤੇਜਿਤ ਹੋ ਕੇ** ਜਿਹੜਾ ?

ਪਹਿਲਾ : ਸ਼ੈਰੀ ਦੇ ਦੋ ਪੈਗ ਪੀਣ ਤੋਂ ਬਾਅਦ ਕਿੰਨੀ ਹਲਕੀ ਹੋ ਜਾਂਦੀ ਸੀ... ਇਕ ਮਾਸੂਮ ਕਬੂਤਰੀ ਵਾਂਗ—ਕਦੀ ਇਸ ਟਹਿਣੀ ਤੇ, ਕਦੇ ਉਸ ਝੁਰਮਟ ਵਿਚ, ਕਦੇ ਲੰਬੀ ਉਡਾਣ ਨਾਲ ਝੀਲ ਦੇ ਉਸ ਪਾਰ...

ਦੂਜਾ : **ਪਹਿਲੇ ਵਲ ਅਪਣਤ ਨਾਲ ਵੇਖਦਾ ਹੈ** ਅਤੇ ?

ਪਹਿਲਾ : **ਉਸੇ ਤਰ੍ਹਾਂ** ਅਤੇ ਸੱਜੀ ਗਲ੍ਹ ਉਪਰ ਬੁਲ੍ਹਾਂ ਕੋਲ... ਅੰਗਾਰੇ ਵਰਗਾ ਤਿੱਲ... **ਦੋਵੇਂ ਆਪੋ ਆਪਣੀਆਂ ਯਾਦਾਂ ਵਿਚ ਅੰਤਰ-ਧਿਆਨ। ਲੰਬੀ ਰੁਕਾਵਟ।**

ਦੂਜਾ : **ਅਚਾਨਕ** ਤੂੰ ਉਹਨੂੰ ਇਸ ਤਰ੍ਹਾਂ ਤਾਂ ਨਹੀਂ ਲਿਆ...?

**ਅਚਾਨਕ ਚੁੱਪ ਹੋ ਜਾਂਦਾ ਹੈ। ਚਿਹਰੇ ਤੇ ਤਣਾਉ। ਪਹਿਲਾ ਸੁਆਲੀਆ ਨਜ਼ਰਾਂ ਨਾਲ ਵੇਖਦਾ ਹੈ।**

ਮਤਲਬ ਚੋਪ ਤਰੀਕੇ ਨਾਲ...?

ਪਹਿਲਾ : **ਕੁਝ ਦੇਰ ਰੁਕ ਕੇ ਠੰਡਾ ਸਾਹ ਲੈਂਦਿਆਂ** ਲਿਆ ਹੁੰਦਾ ਤਾਂ... ਵਿਆਹ ਦੀ ਗੱਲ ਹੁੰਦੀ ਕਦੇ।

ਦੂਜਾ : **ਅਪਲਕ ਵੇਖਦਾ ਹੈ। ਸੰਤੁਲਿਤ ਆਵਾਜ਼ ਵਿਚ** ਹੋਈ ਸੀ ?

ਪਹਿਲਾ : **ਆਵੇਸ਼ ਵਿਚ** ਕਿਉਂ ਨਾ ਹੁੰਦੀ।...ਉਹ ਵੀ ਕੋਈ ਜ਼ਿੰਦਗੀ ਸੀ ?... ਹਮੇਸ਼ਾ ਚੋਰੀ, ਸਹਿਮੇ ਹੋਏ...ਕੋਈ ਵੇਖ ਨਾ ਲਵੇ, ਕੋਈ ਮਿਲ ਨਾ ਜਾਵੇ, ਕੋਈ ਤੈਨੂੰ ਦਸ ਨਾ ਦੇਵੇ।...ਅਤੇ ਲਗਾਤਾਰ ਛਿੱਲਦੀ ਉਹ ਗੁਨਾਹ ਦੀ ਖ਼ਰਾਸ਼...ਮੈਥੋਂ ਨਹੀਂ ਸੀ ਬਰਦਾਸ਼ਤ ਹੁੰਦਾ। ਪਿਛਵਾੜੇ ਦੀ ਉਹ ਸੁੰਝ ਅਤੇ ਧੁੰਦ...ਮੈਨੂੰ ਸਾਫ਼ ਆਕਾਸ਼ ਚਾਹੀਦੈ–ਚਮਕੀਲੀ ਧੁੱਪ ਅਤੇ...

**ਦੂਜੇ ਦੇ ਚਿਹਰੇ ਦੇ ਭਾਵ ਵੇਖ ਕੇ ਚੁੱਪ ਹੋ ਜਾਂਦਾ ਹੈ।**

ਦੂਜਾ : **ਸ਼ਾਂਤ ਆਵਾਜ਼ ਵਿਚ** ਉਹਨੇ ਕੀ ਕਿਹਾ ਸੀ ?

ਪਹਿਲਾ : ਮੈਨੂੰ ਸੋਚਣ ਦਾ ਥੋੜ੍ਹਾ ਸਮਾਂ ਦਿਉ। ਉਹਨੇ ਤਿੰਨ ਵਾਰ ਸਮਾਂ ਲਿਆ ਪਰ ਫੈਸਲਾ ਨਹੀਂ ਸੀ ਕਰ ਸਕੀ।

ਦੂਜਾ : ਕਿਉਂ ?

ਪਹਿਲਾ : ਕਿਉਂਕਿ ਦੋਹਾਂ ਰਿਸ਼ਤਿਆਂ ਵਿਚ ਉਹ ਅਜੇ ਉਥੇ ਤਕ ਨਹੀਂ ਪਹੁੰਚੀ, ਜਿਥੇ...**ਥੋੜ੍ਹੀ ਰੁਕਾਵਟ** ਕਿਉਂਕਿ ਤੇਰੇ ਸੰਬੰਧੀ ਅਜੇ ਵੀ ਉਸ ਵਿਚ ਕੁਝ ਕਮਜ਼ੋਰੀ ਹੈ...ਘੱਟੋ ਘੱਟ ਤੈਨੂੰ ਪਰੇਸ਼ਾਨ ਕਰਨ ਦੀ ਉਸ ਵਿਚ ਅਜੇ ਤਾਕਤ ਨਹੀਂ, ਕਿਉਂਕਿ ਬੀਤੇ ਦਿਨ੍ਹਾਂ ਵਾਸਤੇ...

ਦੂਜਾ : **ਭਰਿਆ ਹੋਇਆ** ਮੈਨੂੰ ਨਹੀਂ ਚਾਹੀਦੀ ਕਿਸੇ ਦੀ ਦਇਆ। ਮੈਂ ਮੰਗਤਾ ਨਹੀਂ। ਜਿਹੜਾ...**ਆਪਣੇ ਆਪ ਨੂੰ ਸੰਭਾਲਣ ਦੀ ਕੋਸ਼ਿਸ਼ ਕਰਦਾ ਹੈ। ਪਹਿਲਾ ਉਸਦੇ ਮੋਢੇ ਉਪਰ ਸਹਾਰੇ ਦਾ ਹੱਥ ਰਖਦਾ ਹੈ। ਕੁਝ ਪਲਾਂ ਬਾਅਦ ਸਹਿਜੇ ਹੀ ਹੱਸ ਲੈਂਦਾ ਹੈ। ਰੁਕਾਵਟ।**

ਦੂਜਾ : **ਕੁਝ ਆਪ-ਧਿਆਨਾ ਜਿਹਾ** ਮੈਨੂੰ ਅਜੇ ਤੱਕ ਸਮਝ ਨਹੀਂ ਆਈ ਕਿ ਸਾਡੇ ਵਿਚਾਲੇ ਸਾਰਾ ਕੁਝ...ਕਿਵੇਂ ਅਣਜਾਣੇ ਤਰੀਕੇ ਨਾਲ ਬੁਝ ਗਿਆ ਸੀ ਕਿ...**ਰੁਕਾਵਟ** ਅੱਛਾ, ਜੇ ਸਾਡਾ ਬੱਚਾ ਹੁੰਦਾ ਤਾਂ...ਕੀ ਕੋਈ ਫ਼ਰਕ ਪੈ ਸਕਦਾ ਸੀ ?...**ਥੋੜ੍ਹਾ ਰੁਕ ਕੇ** ਜੇ ਕੋਈ ਫਰਕ ਪੈਣਾ ਹੁੰਦਾ ਤਾਂ, ਤਾਂ ਉਹ ਇਹ ਦਲੀਲ ਹੀ ਕਿਉਂ ਦਿੰਦੀ ਕਿ ਉਹ...ਅਜੇ ਬੰਧਨ ਵਿਚ ਨਹੀਂ ਪੈਣਾ ਚਾਹੁੰਦੀ...**ਰੁਕਾਵਟ। ਜੇਬ੍ਹ ਵਿਚੋਂ ਹੱਥ ਕੱਢਦਾ ਹੈ, ਡੱਬੀ ਖੋਲ੍ਹ ਕੇ ਵੇਖਦਾ ਹੈ। ਡੂੰਘਾ ਸਾਹ ਲੈ ਕੇ ਪਹਿਲੇ ਵਲ ਵਧਾ**

**ਦਿੰਦਾ ਹੈ।** ਇਹ ਤੁਹਾਡੇ ਵਾਸਤੇ ਸੀ। **ਪਹਿਲਾ ਕੁਝ ਦੇਰ ਰੁਕਿਆ ਰਹਿੰਦਾ ਹੈ ਫੇਰ ਹੱਥ ਵਧਾ ਕੇ ਲੈ ਲੈਂਦਾ ਹੈ।**

**ਰੁਕਾਵਟ।**

ਪਹਿਲਾ : ਹਾਲੇ ਛੁੱਟੀ ਤੇ ਹੋ ?

**ਦੂਜਾ ਹਾਮੀ ਵਿਚ ਸਿਰ ਹਿਲਾਂਦਾ ਹੈ।**

ਕਦੋਂ ਤਕ ?

ਦੂਜਾ : ਪਰਸੋਂ ਖ਼ਤਮ ਹੋ ਰਹੀ ਹੈ, ਪਰ ਹੋਰ ਵਧਾ ਲਵਾਂਗਾ।

ਪਹਿਲਾ : ਕਿਉਂ ? **ਥੋੜ੍ਹੀ ਰੁਕਾਵਟ। ਹੌਲੀ ਹੌਲੀ।** ਕੀ ਇਹ ਚੰਗਾ ਨਹੀਂ ਹੋਵੇਗਾ ਕਿ ਕੰਮ ਵਿਚ ਰੁਝ ਕੇ...**ਕੁਝ ਆਤਮਮੁਖੀ ਜਿਹਾ** ਮੈਂ ਵੀ ਦੋ ਦਿਨ੍ਹਾਂ ਦੀ ਛੁੱਟੀ ਲਈ ਸੀ...ਪਰ ਖਾਲੀਪਣ ਦਿਲ-ਦਿਮਾਗ਼ ਉਪਰ ਇਉਂ ਛਾ ਜਾਂਦਾ ਹੈ ਕਿ...ਯਾਦਾਂ ਦੇ ਭਾਰ ਨਾਲ ਨਸਾਂ ਫਟਣ ਲਗਦੀਆਂ ਹਨ...ਅਤੇ ਬੇਕਾਰ ਗੱਲਾਂ ਕਿ ਜੇ ਇਉਂ ਹੋ ਜਾਂਦਾ ਤਾਂ ਇਸ ਤਰ੍ਹਾਂ ਨਾ ਹੁੰਦਾ। ਅਗਰ ਇੰਜ ਹੋ ਜਾਂਦਾ ਤਾਂ ਗੱਲ ਉਥੇ ਤਕ ਨਾ ਪਹੁੰਚਦੀ... ਬਿਲਕੁਲ ਫ਼ਜ਼ੂਲ ਦੇ ਖਿਆਲ, ਜਿਨ੍ਹਾਂ ਦਾ ਹੁਣ ਕੋਈ ਮਤਲਬ ਨਹੀਂ ਰਿਹਾ...**ਉਦਾਸ ਮੁਸਕਰਾਹਟ ਨਾਲ** ਇਸ ਵਾਸਤੇ ਬਸ, ਸਾਰਾ ਦਿਨ ਕੰਮ, ਰਾਤੀਂ ਦੇਰ ਤਕ ਕੋਈ ਨਾ ਕੋਈ ਰੈਸਤਰਾਂ...ਅਤੇ ਫਿਰ ਬਿਸਤਰੇ...

ਦੂਜਾ : ਨੀਂਦਰ ਕਿਵੇਂ ਆਉਂਦੀ ਹੈ ?

ਪਹਿਲਾ : ਕਦੀ ਨੀਂਦਰ, ਕਦੀ ਉਨੀਂਦਰਾ।

ਦੂਜਾ : ਘਰ ਵਿਚ ਹੋਰ ਕੌਣ ਹੈ ?

ਪਹਿਲਾ : ਸਾਰੇ।

ਦੂਜਾ : **ਥੋੜ੍ਹਾ ਰੁਕ ਕੇ** ਉਹ ਕਦੀ ਤੁਹਾਡੇ ਘਰ ਗਈ ਸੀ।

**ਪਹਿਲਾ ਇਨਕਾਰ ਵਿਚ ਸਿਰ ਹਿਲਾਂਦਾ ਹੈ।**

: **ਡੂੰਘਾ ਸਾਹ ਲੈ ਕੇ** ਇਸੇ ਵਾਸਤੇ...

**ਪਹਿਲਾ ਸਵਾਲੀਆ ਨਿਗਾਹ ਨਾਲ ਵੇਖਦਾ ਹੈ।**

: **ਹੌਲੀ ਅਵਾਜ਼ ਵਿਚ** ਤੁਸੀਂ ਇੱਕ ਹੱਦ ਤਕ ਆਪਣੇ-ਆਪ ਨੂੰ ਕਟ ਸਕਦੇ ਹੋ...**ਇਕ ਦਮ ਆਵੇਸ਼ ਨਾਲ** ਪਰ ਮੇਰੇ ਘਰ ਦੀ ਤਾਂ ਇਕ-ਇਕ ਚੀਜ਼ ਉਹਦੀ ਯਾਦ ਨਾਲ ਜੁੜੀ ਹੋਈ ਹੈ...ਮੈਂ ਇਕ ਬਾਰੀ ਖੋਲ੍ਹਾਂ, ਤਾਂ...ਮੈਂ ਇਕ ਪਰਦਾ ਹਟਾਵਾਂ, ਤਾਂ...ਮੈਂ ਤਾਂ ਦਸ ਸਕਿੰਟ ਨਹੀਂ ਬਿਤਾ ਸਕਦਾ ਉਸ ਚਾਰਦਿਵਾਰੀ ਵਿਚ, ਹੁਣ ਕਿਸੇ ਨਾ ਕਿਸੇ ਬਹਾਨੇ।

**ਰੁਕਾਵਟ**

ਪਹਿਲਾ : **ਹੌਲੀ** ਕੁਝ ਦਿਨ੍ਹਾਂ ਲਈ ਕਿਸੇ ਨਵੀਂ ਥਾਂ ਜਾਣ ਨਾਲ ਸ਼ਾਇਦ...

ਦੂਜਾ : **ਕੁਝ ਰੁਕ ਕੇ ਸੰਤੁਲਿਤ ਆਵਾਜ਼ ਵਿਚ** ਜਾ ਰਿਹਾਂ...ਅੱਜ ਸ਼ਾਮੀਂ ਹੀ।

ਪਹਿਲਾ : ਕਿਥੇ ?

ਦੂਜਾ : ਦੋ-ਤਿੰਨ ਨਾਮ ਦਸੇ ਸਨ। ਜਿਥੋਂ ਦੀ ਵੀ ਬਰਥ ਪਹਿਲਾਂ ਮਿਲ ਜਾਵੇਗੀ।

ਪਹਿਲਾ : ਕਦੋਂ ਤਕ ?

ਦੂਜਾ : ਦੋ ਤਿੰਨ ਹਫਤੇ। **ਰੁਕਾਵਟ** ਜੇ ਇਹ ਸੱਚ...ਬਰਦਾਸ਼ਤ ਹੋ ਗਿਆ। ਤਾਂ ਵਾਪਸ ਆ ਜਾਵਾਂਗਾ। ਨਹੀਂ ਤਾਂ ਕਿਧਰੇ ਹੋਰ ਬਦਲੀ ਕਰਾ ਲਵਾਂਗਾ।

**ਰੁਕਾਵਟ**

ਪਹਿਲਾ : **ਡੂੰਘਾ ਸਾਹ ਲੇ ਕੇ** ਹੂੰ...

ਦੂਜਾ : ਅਤੇ ਤੂੰ ?

ਪਹਿਲਾ : **ਕੁਝ ਨਾਸਮਝੀ ਨਾਲ** ਮੈਂ...?

ਦੂਜਾ : ਤੁਸੀਂ ਕੀ ਸੋਚਿਆ ਹੈ ?

ਪਹਿਲਾ : ਵਿਆਹ ਕਰਾਂਗਾ...ਛੇਤੀ ਹੀ।

**ਰੁਕਾਵਟ**

ਦੂਜਾ : **ਹੌਲੀ ਹੌਲੀ** ਪਿਛਲੇ ਤਿੰਨ ਦਿਨ੍ਹਾਂ ਤੋਂ ਮੈਂ ਲਗਾਤਾਰ ਸੋਚਦਾ ਰਿਹਾਂ ਕਿ...

**ਪਹਿਲਾ ਸਵਾਲੀਆ ਨਜ਼ਰ ਨਾਲ ਵੇਖਦਾ ਹੈ।**

: ਮੰਨ ਲਵੋ, ਇਹ ਡੱਬੀ ਜਾਂ ਕੋਈ ਵੀ ਹੋਰ ਚੀਜ਼ ਨਹੀਂ ਮਿਲਦੀ, ਇਸ ਬਾਰੇ ਮੈਨੂੰ ਕੁਝ ਵੀ ਪਤਾ ਨਹੀਂ ਲਗਦਾ, ਤਾਂ...?

**ਛਿਣ ਕੁ ਦੋਹਾਂ ਦੀ ਨਜ਼ਰ ਮਿਲੀ ਰਹਿੰਦੀ ਹੈ। ਫੇਰ ਪਹਿਲਾ ਸਾਹਮਣੇ ਵੇਖਦਾ ਹੈ।**

: ਮੈਂ ਇਹੀ ਸਮਝਦਾ ਰਿਹਾ ਕਿ...ਉਸਦੇ ਹੁੰਦਿਆਂ ਸਭ ਠੀਕ ਸੀ...**ਦਰਦੀਲੇ ਆਵੇਗ ਨਾਲ** ਤਾਂ ਇਸ ਵਿਚ ਕੀ ਗ਼ਲਤ ਹੋ ਜਾਂਦਾ ? ਹੁਣ ਤਸੱਲੀ ਦਾ ਉਹ ਅਹਿਸਾਸ ਧੁੰਦਲਾ ਕਿਉਂ ਗਿਆ ਹੈ ?...ਉਹਨਾਂ ਸ਼ੁਰੂ ਦੇ ਦਿਨ੍ਹਾਂ ਦੀ ਯਾਦ ਨਾਲ ਵੀ ਸ਼ਰਮਿੰਦਗੀ ਹੋਣ ਲਗਦੀ ਹੈ, ਜਦੋਂ ਤੁਸੀਂ ਸਾਡੇ ਵਿਚਾਲੇ ਨਹੀਂ ਸੀ...ਉਸ ਸਕੂਨ ਦੀ ਚਮਕ ਵੀ ਇਸ ਤਰ੍ਹਾਂ ਝੂਠੀ ਲਗ ਰਹੀ ਹੈ ਕਿ...ਜਿਵੇਂ ਛੂਹਾਂ, ਤਾਂ ਉਂਗਲਾਂ ਵਿਚ ਉਤਰ ਆਵੇਗੀ......

**ਪਲ ਭਰ ਠਿਠਕਿਆ ਰਹਿੰਦਾ ਹੈ। ਫਿਰ ਲੰਬੇ ਕਦਮਾਂ ਨਾਲ ਬਾਹਰ ਨਿਕਲ ਜਾਂਦਾ ਹੈ। ਪਹਿਲਾ ਚਿਹਰੇ ਤੇ ਤਣਾਓ ਦੇ ਨਾਲ ਉਸ ਵਲ ਵੇਖਦਾ ਹੈ, ਫਿਰ ਹੱਥ ਦੀ ਡੱਬੀ ਵਲ। ਇਕਦਮ ਡੱਬੀ ਇਕ ਪਾਸੇ ਉਛਾਲ ਦਿੰਦਾ ਹੈ। ਨੇਪਥਿਆ ਵਿਚ ਹਲਕਾ 'ਛਪਾਕਾ' ਉਲਟੀ ਬੇੜੀ ਦੇ ਸਹਾਰੇ ਟਿਕ ਕੇ ਖੜਾ ਰਹਿੰਦਾ ਹੈ— ਨਿਢਾਲ-ਜਿਹਾ। ਨੇਪਥਿਆ ਤੋਂ ਕਿਨਾਰੇ ਤੇ ਲਹਿਰਾਂ ਦੇ ਟਕਰਾਉਣ ਦੀ ਆਵਾਜ਼ ਅਤੇ ਤੇਜ਼ ਹਵਾ...ਮੰਚ ਦੀ ਰੋਸ਼ਨੀ ਹੌਲੀ-ਹੌਲੀ ਘਟ ਹੋਣ ਲਗਦੀ ਹੈ।**

# ਅੰਨ੍ਹੀਆਂ ਅੱਖਾਂ ਦਾ ਆਕਾਸ਼

ਮਣੀ ਮਧੂਕਰ

ਪਾਤਰ

ਆਵਾਜ਼
ਬੁੱਢਾ
ਭਗਤਰਾਮ
ਦੋ ਬੱਚੇ
ਅਮਿਤ
ਉਮਾ
ਦੇਵੀ ਦਿਆਲ
ਗੀਤਾ
ਨੌਜਵਾਨ 1, 2, 3
ਦੋ ਸਿਪਾਹੀ

## ਪਹਿਲੀ ਝਾਕੀ

**ਮੰਚ ਉਪਰ ਹਨੇਰਾ ਹੈ। ਪਿਛੋਕੜ ਵਿਚੋਂ ਹੌਲੀ ਹੌਲੀ ਇਕ ਕਰੁਣਾਮਈ ਸੰਗੀਤ ਉਭਰਦਾ ਹੈ ਅਤੇ ਨਾਲ ਹੀ ਹਲਕੀ ਜੇਹੀ ਰੋਸ਼ਨੀ ਖਿਲਰਣ ਲਗਦੀ ਹੈ। ਸਭ ਕੁਝ ਅਸਪਸ਼ਟ ਹੈ ਪਰ ਉਸ ਧੁੰਦਲੇਪਨ ਵਿਚ ਵੀ ਮੰਚ ਦੇ ਅਗਲੇ ਹਿੱਸੇ ਵਿਚ ਇਕ ਸੁੱਕਾ ਦਰੱਖ਼ਤ ਖੜਾ ਦਿਸਦਾ ਹੈ। ਦਰੱਖ਼ਤ ਦੀਆਂ ਸਿਰਫ਼ ਦੋ ਟਹਿਣੀਆਂ ਹਨ ਜਿਹੜੀਆਂ ਨੰਗੀਆਂ ਬਾਹਾਂ ਵਾਂਗ ਅਸਮਾਨ ਵੱਲ ਉਠੀਆਂ ਹੋਈਆਂ ਹਨ। ਸੰਗੀਤ ਹੌਲੀ ਹੁੰਦਾ-ਹੁੰਦਾ ਖ਼ਤਮ ਹੋਣ ਲਗਦਾ ਹੈ ਅਤੇ ਇਕ ਭਾਰੀ ਆਵਾਜ਼ ਮੰਚ ਉਪਰ ਛਾ ਜਾਂਦੀ ਹੈ।**

ਆਵਾਜ਼ : ਕੁਝ ਨਹੀਂ। ਕਿਧਰੇ ਕੁਝ ਨਹੀਂ। ਚਾਰੋਂ ਪਾਸੇ ਨਾ ਹਨੇਰਾ ਹੈ, ਨਾ ਰੋਸ਼ਨੀ, ਨਾ ਅੱਗ ਹੈ, ਨਾ ਠੰਡ ਹੈ—ਸਿਰਫ਼ ਖ਼ਲਾਅ ਹੀ ਖ਼ਲਾਅ। ਧੂੰਆਂ ਹੈ। ਇਸ ਧੂੰਏਂ ਵਿਚ ਚੀਜ਼ਾਂ ਆਪਣੇ ਆਕਾਰ ਗੁਆ ਚੁਕੀਆਂ ਹਨ। ਉਹਨਾਂ ਦੀ ਕੋਈ ਪਛਾਣ ਬਾਕੀ ਨਹੀਂ ਰਹਿ ਗਈ। ਉਹਨਾਂ ਦੇ ਸ਼ਬਦ ਅਤੇ ਸੰਬੋਧਨ ਅਤੀਤ ਦੀਆਂ ਗੁਫਾਵਾਂ ਵਿਚ ਗੁਆਚ ਚੁੱਕੇ ਹਨ। ਵਰਤਮਾਨ ਕੁਝ ਨਹੀਂ। ਵਰਤਮਾਨ ਖ਼ਲਾਅ ਹੈ। ਖ਼ਲਾਅ ਕੁਝ ਨਹੀਂ, ਇਕ ਸੁੱਕਿਆ ਦਰੱਖ਼ਤ ਹੈ ਜਿਹੜਾ ਬੇਜਾਨ ਹੋ ਚੁੱਕਾ ਹੈ। ਇਸ ਖ਼ਲਾਅ ਵਿਚ ਇਸ ਦਰੱਖ਼ਤ ਦੀਆਂ ਜੜ੍ਹਾਂ ਵਿਚ ਸਮੇਂ ਦਾ ਖੋਖਲਾਪਣ ਭਰ ਗਿਆ ਹੈ। ਜੁਗਨੂੰਆਂ ਵਾਂਗ ਕੁਝ ਪਲ ਇਸ ਖ਼ਲਾਅ ਵਿਚ ਚਮਕਦੇ ਹਨ ਅਤੇ ਬੁਝ ਜਾਂਦੇ ਹਨ। ਉਸ ਚਮਕ ਦਾ ਕੋਈ ਭਵਿੱਖ ਨਹੀਂ ਹੁੰਦਾ, ਸਿਰਫ਼ ਅੰਤ ਹੁੰਦਾ ਹੈ, ਅਤੇ ਇਥੋਂ ਹੀ ਇਹ ਜੀਉਂਦਿਆਂ ਦੀ ਸ਼ਮਸ਼ਾਨ-ਯਾਤਰਾ ਸ਼ੁਰੂ ਹੁੰਦੀ ਹੈ—ਅਰਥਾਂ ਦੀ ਭਾਲ ਵਿਚ ਅਤੇ ਅੰਨ੍ਹੀਆਂ ਅੱਖਾਂ ਦੀ ਇਕ ਯਾਤਰਾ।

**ਉਦਾਸ ਸੰਗੀਤ ਅਤੇ ਹਨੇਰਾ**

ਆਵਾਜ਼ : ਅਰਥਾਂ ਦੀ ਭਾਲ ਦਾ ਕੋਈ ਰੰਗ ਨਹੀਂ ਹੁੰਦਾ—ਨਾ ਹਰਾ, ਨਾ ਪੀਲਾ, ਨਾ ਲਾਲ। ਉਹ ਅਕਾਸ਼ ਅਤੇ ਪਾਣੀ ਵਿਚਾਲੇ ਦਾ ਕੋਈ ਆਭਾਸ ਹੁੰਦਾ ਹੈ ਜਿਸਨੂੰ ਅਸੀਂ ਵਸਤਾਂ ਵਿਚ ਭਾਲਦੇ ਹਾਂ। ਪਰ—ਇਹ ਝੂਠ ਹੈ। ਸ਼ਾਇਦ ਇਹ ਝੂਠ ਹੈ ਕਿ ਅਸੀਂ ਕੁਝ ਢੂੰਡਦੇ ਹਾਂ, ਕੁਝ ਭਾਲਦੇ ਹਾਂ। ਨਦੀ ਅਤੇ ਪਿਆਸ ਵਿਚਲੀ ਵਿੱਥ ਬਹੁਤ ਵੱਡੀ ਹੈ। ਉਸ ਵਿਚੋਂ ਕੁਝ ਵੀ ਢੂੰਡਿਆ ਨਹੀਂ ਜਾ ਸਕਦਾ।

**ਪਿੱਠਭੂਮੀ ਤੋਂ ਕਿਸੇ ਦੇ ਲੜਖੜਾ ਕੇ ਚਲਣ ਦੀ ਆਵਾਜ਼ ਆਉਂਦੀ ਹੈ। ਅਚਾਨਕ ਇਕ ਤੇਜ਼ ਰੌਸ਼ਨੀ ਸੁਰੰਗ ਵਾਂਗ ਮੰਚ ਉਪਰ ਉਕਰੀ ਜਾਂਦੀ ਹੈ ਅਤੇ ਉਸਦੇ ਆਖ਼ਰੀ ਸਿਰੇ ਉਪਰ ਇਕ ਬੁੱਢਾ ਧੱਕੇ ਖਾ ਕੇ ਚਲਦਾ ਦਿਸਦਾ ਹੈ। ਉਹ ਇਕ-ਇਕ ਕਦਮ ਬੜੀ ਮੁਸ਼ਕਿਲ ਨਾਲ ਰਖਦਾ ਆ ਰਿਹਾ ਹੈ। ਉਸਦੇ ਕਪੜੇ ਮੈਲੇ ਅਤੇ ਟਾਕੀਆਂ ਲਗੇ ਹਨ। ਦਾੜ੍ਹੀ ਵੱਧੀ ਹੋਈ ਹੈ। ਉਹ ਥੋੜ੍ਹਾ ਝੁੱਕ ਕੇ ਤੁਰਦਾ ਹੈ ਅਤੇ ਬਾਰ-ਬਾਰ ਮੱਥੇ ਤੋਂ ਪਸੀਨਾ ਪੂੰਝਦਾ ਹੈ। ਉਸਦੇ ਬੁਲ੍ਹ ਹਿਲ ਰਹੇ ਹਨ, ਪਰ ਹਰ ਵਾਰ 'ਆਹ' ਤੋਂ ਬਿਨਾਂ ਕੁਝ ਸੁਣਾਈ ਨਹੀਂ ਦਿੰਦਾ। ਦਰੱਖ਼ਤ ਦੇ ਕੋਲ ਆ ਕੇ ਉਹ ਇਕ ਹੀਣੀ ਨਜ਼ਰ ਨਾਲ ਦਰਸ਼ਕਾਂ ਵਲ ਵੇਖਦਾ ਹੈ, ਫਿਰ ਲੱਗਭਗ ਡਿੱਗਦਿਆਂ ਬੈਠ ਜਾਂਦਾ ਹੈ। ਹੁਣ ਉਸ ਦੀਆਂ ਅੱਖਾਂ ਬੰਦ ਹਨ ਅਤੇ ਉਹ ਛੇਤੀ-ਛੇਤੀ ਸਾਹ ਲੈ ਰਿਹਾ ਹੈ। ਹਲਕੇ ਸੰਗੀਤ ਦੇ ਨਾਲ ਆਵਾਜ਼ ਫਿਰ ਉਭਰਦੀ ਹੈ।**

ਆਵਾਜ਼ : ਸਦੀਆਂ ਦੀ ਉਮਰ ਅਤੇ ਪੀੜ ਨਾਲ ਥੱਕਿਆ ਉਹ ਬੁੱਢਾ ਬਾਰ-ਬਾਰ ਅਰਥਾਂ ਦੀ ਤਲਾਸ਼ ਵਿਚ ਸ਼ਾਮਿਲ ਹੁੰਦਾ ਹੈ, ਇਕ ਸ਼ਮਸ਼ਾਨ-ਯਾਤਰਾ ਵਿਚਾਲੇ ਤੁਰਦਾ ਹੈ, ਪਰ ਕੁਝ ਨਹੀਂ ਹੁੰਦਾ...ਕਦੀ ਕੁਝ ਐਸਾ ਨਹੀਂ ਹੁੰਦਾ ਜਿਸ ਨਾਲ ਦਿਲ ਵਿਚ ਕੋਈ ਨਵਾਂ ਵਿਸ਼ਵਾਸ ਪੈਦਾ ਹੋ ਸਕੇ। ਜਾਣਦੇ ਹੋ—ਇਹ ਬੁੱਢਾ ਕੌਣ ਹੈ? ਇਹ ਬੁੱਢਾ ਹੋਰ ਕੋਈ ਨਹੀਂ, ਈਸ਼ਵਰ ਹੈ।—ਇਹ ਈਸ਼ਵਰ ਹੈ। ਇਹ ਈਸ਼ਵਰ ਹੈ। ਈਸ਼ਵਰ ਆਪਣੀ ਇਕੱਲਤਾ ਤੋਂ ਡਰਿਆ ਈਸ਼ਵਰ ਅਨੇਕ ਸ਼ੱਕਾਂ ਨਾਲ ਘਿਰਿਆ ਹੋਇਆ ਹੈ...ਈਸ਼ਵਰ, ਇਹ ਬੁੱਢਾ, ਅਚੇਤ, ਇਕੱਲਾ ਈਸ਼ਵਰ...।

**ਬੁੱਢਾ ਅੱਖਾਂ ਖੋਲ੍ਹਦਾ ਹੈ। ਉਸ ਦੀਆਂ ਅੱਖਾਂ ਜਿਵੇਂ ਰੌਸ਼ਨੀ ਵਿਚ ਚੁੰਧਿਆ ਜਾਂਦੀਆਂ ਹਨ, ਉਹਨਾਂ ਵਿਚ ਪਾਣੀ ਹੈ, ਹਾਰ ਹੈ।**

ਬੁੱਢਾ : **ਬੜਬੜਾਉਂਦਿਆਂ** ਮੈਂ...ਮੈਂ ਇੱਥੇ ਕਿਉਂ ਬੈਠਾ ਹਾਂ? ਮੈਨੂੰ...ਮੈਨੂੰ ਇਥੇ ਕਿਸਨੇ ਬੁਲਾਇਆ ਹੈ? **ਥੋੜ੍ਹਾ ਰੁਕ ਕੇ** ਆਹ! ਮੈਂ ਹਾਰ ਗਿਆ ਹਾਂ। ਦੁਨੀਆਂ ਦੀ ਰਚਨਾ ਕਰਦਿਆਂ-ਕਰਦਿਆਂ ਮੇਰੇ ਹੱਥ ਥੱਕ ਗਏ

ਹਨ। ਹਰ ਵਾਰ ਕੁਝ ਨਵਾਂ, ਕੁਝ ਤਾਜ਼ਾ ਬਣਾਉਣ ਦੀ ਕੋਸ਼ਿਸ਼ ਕਰਦਾ ਹਾਂ ਅਤੇ ਉਲਝ ਜਾਂਦਾ ਹਾਂ। ਇਹ ਉਲਝਣ ਮੇਰੇ ਦਿੱਲ ਦੀ ਹੈ। ਦਿਲ ਇਕ ਹਨੇਰਾ ਖੂਹ ਹੈ ਉਸ ਵਿਚ ਕੁਝ ਨਹੀਂ। ਕਿਧਰੇ ਕੁਝ ਨਹੀਂ...।

**ਰੌਸ਼ਨੀ ਸਾਰੇ ਮੰਚ ਉਪਰ ਫੈਲ ਜਾਂਦੀ ਹੈ। ਖੱਬੇ ਪਾਸਿਉਂ ਭਗਤ ਰਾਮ ਗੁਣਗੁਣਾਉਂਦਾ ਆਉਂਦਾ ਹੈ। ਸਧਾਰਣ ਤਰੀਕੇ ਨਾਲ ਉੱਚੀ ਧੋਤੀ ਅਤੇ ਕਮੀਜ਼ ਪਾਈ ਹੋਈ ਹੈ। ਮੋਢੇ ਤੇ ਪਰਨਾ। ਉਹ ਬਾਗ਼ ਦਾ ਮਾਲੀ ਹੈ। ਆਉਂਦਿਆਂ ਹੀ ਅਜੀਬ ਤਰੀਕੇ ਨਾਲ ਸਿਰ ਹਿਲਾਂਦਿਆਂ ਕੁਝ ਮੁਦਰਾਵਾਂ ਬਣਾਉਂਦਾ ਹੈ, ਫਿਰ ਬੁੱਢੇ ਨੂੰ ਵੇਖ ਕੇ ਹੈਰਾਨ ਹੁੰਦਾ ਹੈ ਅਤੇ ਦੋ ਕਦਮ ਪਿਛੇ ਹੋ ਜਾਂਦਾ ਹੈ।**

ਭਗਤ ਰਾਮ : ਆ...ਹਾ, ਅੱਜ ਤਾਂ ਮੇਰੇ ਤੋਂ ਵੀ ਪਹਿਲਾ ਇਥੇ ਕੋਈ ਮੌਜੂਦ ਹੈ। ਪਤਾ ਨਹੀਂ ਕਿਥੋਂ ਆ ਟਪਕਦੇ ਨੇ। ਇਹ ਬਾਗ਼ ਵੀ ਤਾਂ ਕਿੰਨਾ ਸ਼ਾਨਦਾਰ ਹੈ। ਇਸਦੀ ਹਵਾ ਬੜੀ ਸਿਹਤਮੰਦ ਹੈ। **ਵਿਅੰਗ ਨਾਲ** ਕੋਈ ਵਿਸ਼ਵਾਸ ਕਰ ਸਕਦੈ ਕਿ ਇਹ ਰੜ੍ਹਾ ਮੈਦਾਨ ਇਕ ਬਾਗ਼ ਹੈ? ਇਹ ਸੁੱਕਾ ਦਰਖ਼ਤ ਬਾਗ਼ ਹੈ? ਇਹ ਰੇਤ-ਪੱਥਰ ਬਾਗ ਹੈ? **ਆਪਣੀ ਕੰਡ ਤੇ ਹੱਥ ਮਾਰਦਿਆਂ** ਅਤੇ ਇਹ ਮੂਰਖ ਭਗਤ ਰਾਮ ਬਾਗ ਹੈ? **ਹੱਸਦਾ ਹੈ** ਈਸ਼ਵਰ ਦੀ ਖੇਡ ਬੜੀ ਅਜੀਬ ਹੈ। **ਅਚਾਨਕ ਬੁੱਢੇ ਦੇ ਕੋਲ ਜਾ ਕੇ** ਬੋਲੋ ਜੀ ਤੁਸੀਂ ਇੱਥੇ ਕਿਵੇਂ ਆਏ ਹੋ? ਮੁਸੀਬਤ ਦੇ ਮਾਰੇ ਹੋ ਕਿ ਐਥੇ ਬੈਠ ਬੈਠੇ ਸਿਹਤ ਬਣਾ ਰਹੇ ਹੋ? ਦੇਖਣਾ, ਇਸ ਸੁੰਦਰ ਬਾਗ਼ ਦੀ ਠੰਡੀ ਖ਼ੁਸ਼ਬੂਦਾਰ ਹਵਾ ਖਾਂਦੇ-ਖਾਂਦੇ ਤੁਸੀਂ ਕਿਧਰੇ ਲੋੜ ਤੋਂ ਵੱਧ ਹੱਟੇ-ਕੱਟੇ ਨਾ ਬਣ ਜਾਵੋ। ਹੂੰ, ਤੁਹਾਡਾ ਨਾਮ ਕੀ ਹੈ?

ਬੁੱਢਾ : **ਆਪਣੇ ਆਪ ਵਿਚ ਬੁੜਬੁੜਾਉਂਦਿਆਂ** ਕੁਝ ਨਹੀਂ। ਆਹ, ਕਿਧਰੇ ਕੁਝ ਨਹੀਂ।

ਭਗਤ ਰਾਮ : **ਮੂੰਹ ਬਣਾ ਕੇ** ਕਿਧਰੇ ਕੁਝ ਨਹੀਂ। ਓਇ, ਅਸੀਂ ਕਦੋਂ ਕਹਿ ਰਹੇ ਹਾਂ ਕਿ ਕਿਧਰੇ ਕੁਝ ਹੈ? ਜੇ ਕੁਝ ਹੁੰਦਾ ਤਾਂ ਸ਼ਾਸਤਰੀ ਦੇ ਇਮਤਿਹਾਨਾਂ ਵਿਚ ਫੇਲ੍ਹ **ਆਪਣੇ ਮੱਥੇ ਤੇ ਹੱਥ ਮਾਰਦਿਆਂ** ਇਹ ਭੌਂਦੂ, ਇਹ ਉੱਲੂ, ਇਹ ਬੈਲ, ਇਹ ਗਪੌੜਸੰਖ ਇਥੇ ਡਿਊਟੀ ਵਜਾਣ ਕਿਉਂ ਆਉਂਦਾ? ਇਥੇ ਕੁਝ ਨਹੀਂ ਹੈ, ਇਸੇ ਲਈ ਤਾਂ ਮੈਂ ਆਉਂਦਾ ਹਾਂ। **ਇੱਕ ਲੰਬੀ ਉਬਾਸੀ ਲੈਂਦਿਆਂ ਚੁਟਕੀ ਵਜਾਂਦਾ ਹੈ।** ਮੇਰੀ ਡੀਊਟੀ ਇਥੇ ਬੈਠ ਕੇ ਬੋਰ ਹੋਣ ਦੀ ਹੈ ਅਤੇ ਉਬਾਸੀਆਂ ਨਾ ਮਾਰੋ ਤਾਂ ਬੋਰ ਹੋਣ ਦਾ ਮਜ਼ਾ ਹੀ ਨਹੀਂ ਆਉਂਦਾ। ਖੈਰ, ਇਹ ਸਾਰਾ ਕੁੱਝ ਤਾਂ ਚਲਦਾ ਹੀ ਰਹਿੰਦਾ ਹੈ। ਨਗਰਪਾਲਿਕਾ ਇਸ ਥਾਂ ਨੂੰ ਬਾਗ ਮੰਨਦੀ ਹੈ ਯਾਨੀ

ਪਬਲਿਕ ਪਾਰਕ, ਅਤੇ ਇਸਦੀ ਰਖਵਾਲੀ ਲਈ ਮੈਨੂੰ ਤਨਖ਼ਾਹ ਦਿੰਦੀ ਹੈ। ਇਸ ਵੇਲੇ ਇਹੀ ਸੱਚ ਹੈ, ਮੈਂ ਈਸ਼ਵਰ ਦੀ ਸਹੁੰ ਚੁਕ ਕੇ ਕਹਿ ਸਕਦਾ ਹਾਂ ਕਿ ਇਸ ਸੱਚ ਤੋਂ ਵੱਧ ਕੇ ਹੋਰ ਕੁਝ ਵੀ ਸੱਚ ਨਹੀਂ। ਪਰ ਤੁਸੀਂ ਇਹ ਤਾਂ ਦਸੋ ਕਿ ਤੁਹਾਡਾ ਨਾਮ ਕੀ ਹੈ ? ਮੈਂ ਤੁਹਾਡੇ ਬਾਰੇ ਥੋੜ੍ਹੀ ਜਾਣਕਾਰੀ ਚਾਹੁੰਦਾ ਹਾਂ ਤਾਂ ਕਿ ਅਸੀਂ ਖੁਲ੍ਹ ਕੇ ਗੱਲਬਾਤ ਕਰ ਸਕੀਏ।

**ਬੁੱਢਾ ਕੋਈ ਜਵਾਬ ਨਾ ਦੇ ਕੇ ਟਿਕਟਿਕੀ ਲਗਾਈ ਭਗਤਰਾਮ ਵਲ ਵੇਖਦਾ ਰਹਿੰਦਾ ਹੈ।**

ਭਗਤ ਰਾਮ : ਇਸ ਤਰ੍ਹਾਂ ਕੀ ਵੇਖ ਰਿਹੈਂ ਭਰਾਵਾ ? ਜ਼ਰਾ ਮੂੰਹੋਂ ਤਾਂ ਕੁਝ ਬੋਲ ਨਾ ? **ਮੁਸਕਰਾਉਂਦਾ ਹੈ** ਕੀ ਮੈਂ ਤੈਨੂੰ ਆਦਮੀ ਵਰਗਾ ਨਹੀਂ ਦਿਸਦਾ ? **ਪਿੱਠਭੂਮੀ ਤੋਂ ਬੱਚਿਆਂ ਦਾ ਸ਼ੋਰ ਉਭਰਦਾ ਹੈ। ਭਗਤ ਰਾਮ ਦਾ ਧਿਆਨ ਉਸ ਪਾਸੇ ਚਲਾ ਜਾਂਦਾ ਹੈ। ਬੁੱਢਾ ਸਿਰ ਝੁਕਾਈ ਬੈਠਾ ਰਹਿੰਦਾ ਹੈ। ਉਸੇ ਵੇਲੇ ਦੋ ਬੱਚਿਆਂ ਦੀ ਗੱਲਬਾਤ ਸੁਣਾਈ ਦੇਂਦੀ ਹੈ।**

ਇਕ : ਸੂਰਜ ਧਰਤੀ ਤੋਂ ਛੋਟਾ ਹੈ। ਸੂਰਜ ਪੱਛਮ ਵਲੋਂ ਨਿਕਲਦਾ ਹੈ। **ਇਸਨੂੰ ਦੁਹਰਾਂਦਾ ਹੈ।**

ਦੋ : ਤੂੰ ਗ਼ਲਤ ਯਾਦ ਕਰ ਰਿਹੈਂ।

ਇਕ : ਮੈਂ ਗ਼ਲਤ ਯਾਦ ਕਰ ਰਿਹਾਂ ? ਕੀ ਮਤਲਬ ?

ਦੋ : ਹਾਂ, ਸੂਰਜ ਧਰਤੀ ਤੋਂ ਛੋਟਾ ਨਹੀਂ ਸਗੋਂ ਵੱਡਾ ਹੈ ਅਤੇ ਉਹ ਪੱਛਮ ਵਿਚੋਂ ਨਹੀਂ, ਪੂਰਬ ਵਿਚੋਂ ਨਿਕਲਦਾ ਹੈ।

ਇਕ : ਪੂਰਬ ਤੇ ਪੱਛਮ ਵਿਚ ਕੀ ਫਰਕ ਹੈ ?

ਦੋ : ਕੋਈ ਨਾ ਕੋਈ ਫਰਕ ਹੈ ਤਾਂ ਜ਼ਰੂਰ ?

ਇਕ : ਤੂੰ ਦਸ ਸਕਦੈਂ ?

ਦੋ : ਨਹੀਂ, ਮੈਨੂੰ ਨਹੀਂ ਪਤਾ।

ਇਕ : ਫਿਰ ਕਿਉਂ ਕਹਿੰਦੈਂ ਕਿ ਮੈਂ ਗ਼ਲਤ ਯਾਦ ਕਰ ਰਿਹਾ ਹਾਂ।

ਦੋ : ਕਿਤਾਬ ਵਿਚ ਲਿਖਿਆ ਹੈ ਕਿ ਸੂਰਜ ਧਰਤੀ ਤੋਂ ਵੱਡਾ ਹੈ, ਅਤੇ ਇਹ ਪੂਰਬ ਵਿਚੋਂ ਨਿਕਲਦਾ ਹੈ।

ਇਕ : ਕੀ ਕਿਤਾਬ ਗ਼ਲਤ ਨਹੀਂ ਹੋ ਸਕਦੀ ?

ਦੋ : ਨਹੀਂ।

ਇਕ : ਹੋ ਸਕਦੀ ਹੈ।

ਦੋ : ਨਹੀਂ ਹੋ ਸਕਦੀ।

ਇਕ : ਮੈਂ ਕਹਿੰਦਾ ਹਾਂ, ਕਿਤਾਬ ਗ਼ਲਤ ਹੋ ਸਕਦੀ ਹੈ।

ਦੋ : ਮੈਂ ਕਹਿੰਦਾ ਹਾਂ, ਕਿਤਾਬ ਗ਼ਲਤ ਨਹੀਂ ਹੋ ਸਕਦੀ।

ਇਕ : ਤੂੰ ਬੇਵਕੂਫ ਹੈਂ ।

ਦੋ : ਸਿਆਣਾ ਤੂੰ ਵੀ ਨਹੀਂ !

ਇਕ : ਤੂੰ ਗਧਾ ਹੈਂ ।

ਦੋ : ਆਦਮੀ ਤੂੰ ਵੀ ਨਹੀਂ ।

**ਤੇਜ਼ ਸੰਗੀਤ । ਫਿਰ ਸ਼ਾਂਤੀ ।**

ਭਗਤ ਰਾਮ : **ਹੱਸ ਕੇ** ਕੌਣ ਆਦਮੀ ਹੈ ਤੇ ਕੌਣ ਗਧਾ, ਇਸਦੀ ਪਛਾਣ ਬੜੀ ਔਖੀ ਹੈ, ਭਰਾਵਾ ! **ਬੁੱਢੇ ਨੂੰ** ਨੇੜੇ ਹੀ ਇਕ ਸਕੂਲ ਹੈ । ਇਹ ਗਲਾਧੜ ਬੱਚੇ ਉਥੇ ਪੜ੍ਹਣ ਜਾ ਰਹੇ ਹਨ । ਜਾਂਦਿਆਂ ਹੀ ਸਭ ਤੋਂ ਪਹਿਲਾਂ ਈਸ਼ਵਰ ਦੀ ਪ੍ਰਾਰਥਨਾ ਕਰਨਗੇ, ਫਿਰ ਕਿਤਾਬਾਂ ਚੱਟਣ ਬੈਠ ਜਾਣਗੇ, ਜਿਵੇਂ ਉਹਨਾਂ ਵਿਚ ਸ਼ਹਿਦ ਲਗਾ ਹੋਵੇ ।

ਬੁੱਢਾ : ਇਹ—ਇਹ ਈਸ਼ਵਰ ਦੀ ਪ੍ਰਾਰਥਨਾ ਕਰਨਗੇ ! **ਲੰਬਾ ਸਾਹ ਲੈਂਦਾ ਹੈ ।**

ਭਗਤ ਰਾਮ : ਹਾਂ ਭਰਾਵਾ, ਇਕ ਨਿਯਮ ਬਣ ਗਿਐ ਕਿ ਈਸ਼ਵਰ ਦੀ ਪ੍ਰਾਰਥਨਾ ਨਾ ਕਰੋ ਤਾਂ ਪੜ੍ਹਣਾ ਨਹੀਂ ਆਉਂਦਾ । ਮੈਂ ਜਦੋਂ ਸ਼ਾਸਤਰੀ ਦਾ ਇਮਤਿਹਾਨ ਦੇ ਰਿਹਾ ਸਾਂ ਤਾਂ ਮੈਂ ਪ੍ਰਾਰਥਨਾ ਕਰਨੀ ਛੱਡ ਦਿਤੀ । ਨਤੀਜਾ ਇਹ ਹੋਇਆ ਕਿ ਫੇਲ੍ਹ ਹੋ ਗਿਆ ਅਤੇ ਮਾਸਟਰ ਬਣਦਾ-ਬਣਦਾ ਮਾਲੀ ਬਣ ਬੈਠਾ ਅਤੇ ਉਹ ਵੀ ਇਸ ਪਬਲਿਕ-ਪਾਰਕ ਦਾ । ਮੈਂ ਮੂਰਖਤਾ ਕੀਤੀ । ਸੋਚ ਲਿਆ, ਮੇਰਾ ਨਾਮ ਭਗਤ ਰਾਮ ਹੈ, ਅਤੇ ਜਿਹੜਾ ਭਗਤ ਰਾਮ ਹੋਵੇ ਉਸਨੂੰ ਪ੍ਰਾਰਥਨਾ ਦੀ ਕੀ ਲੋੜ ਹੈ ? ਉਸਦੀ ਮਦਦ ਤਾਂ ਰੱਬ ਆਪ ਕਰਦਾ ਹੈ । ਪਰ ਈਸ਼ਵਰ ਨੇ ਚਲਾਕੀ ਕੀਤੀ । ਉਸਨੇ ਭਗਤ ਰਾਮ ਦੀ ਮਦਦ ਨਾ ਕਰਕੇ ਜਗਤ ਰਾਮ ਦੀ ਕਰ ਦਿੱਤੀ । ਉਹ ਪਾਸ ਹੋ ਗਿਆ ਅਤੇ ਮੈਂ ਫੇਲ੍ਹ । **ਹੱਸਦਾ ਹੈ ।** ਜਗਤ ਰਾਮ ਚਲਾਕ ਸੀ । ਉਹ ਰੋਜ਼ ਨਹਾ ਕੇ ਪੂਜਾ-ਪਾਠ ਕਰਦਾ ਸੀ, ਅਜ ਵੀ ਕਰਦਾ ਹੈ । ਉਹ ਇਕ ਵੱਡੀ ਫ਼ਰਮ ਦਾ ਮਾਲਕ ਹੈ । ਹੁਣ ਲੋਕ ਉਸਨੂੰ ਜਗਤ ਰਾਮ ਨਹੀਂ ਜਗਤ ਸੇਠ ਕਹਿੰਦੇ ਹਨ । **ਬੁੱਢੇ ਦਾ ਮੋਢਾ ਫੜ ਕੇ ਝੰਜੋੜਦਾ ਹੈ** ਓਏ ਭਰਾਵਾ, ਮੈਂ ਇਕੱਲਾ ਹੀ ਬੋਲਦਾ ਰਹਾਂਗਾ ? ਵੈਸੇ ਮੈਨੂੰ ਲਗਾਤਾਰ ਬੋਲਣ ਦੀ ਆਦਤ ਪਈ ਹੋਈ ਹੈ, ਪਰ ਤੂੰ ਇਸ ਤਰ੍ਹਾਂ ਮੂੰਹ ਫੁਲਾ ਕੇ ਨਾ ਬੈਠ । ਕੁਝ ਨਾ ਕੁਝ ਬੋਲਦਾ ਰਹਿ । ਇਸ ਨਾਲ ਮਾਮਲਾ ਫਿਫਟੀ-ਫਿਫਟੀ ਹੋ ਜਾਵੇਗਾ । ਤੂੰ ਅਜੇ ਤਕ ਆਪਣਾ ਨਾਂ ਨਹੀਂ ਦੱਸਿਆ ।

ਬੁੱਢਾ : **ਸੋਚਦਿਆਂ** ਮੇਰਾ ਨਾਂ ?—ਮੈਨੂੰ ਈਸ਼ਵਰ ਕਹਿੰਦੇ ਹਨ—ਈਸ਼ਵਰ ।

ਭਗਤ ਰਾਮ : ਸਿਰਫ ਈਸ਼ਵਰ ? ਅੱਗੇ-ਪਿੱਛੇ ਕੁਝ ਨਹੀਂ ? ਈਸ਼ਵਰ ਚੰਦ, ਈਸ਼ਵਰ ਲਾਲ ਜਾਂ ਈਸ਼ਵਰ ਸਿੰਘ—ਆਪਣਾ ਪੂਰਾ ਨਾਂ ਦੱਸ, ਭਰਾਵਾ ।

ਬੁੱਢਾ : ਮੇਰਾ ਪੂਰਾ ਨਾਂ ਈਸ਼ਵਰ ਹੈ । ਸਾਰੇ ਲੋਕ ਮੈਨੂੰ ਇਸੇ ਨਾਮ ਨਾਲ **ਜਾਣਦੇ**

ਹਨ......ਯਾਦ ਕਰਦੇ ਹਨ । ਮੈਨੂੰ ਸਰਬਸ਼ਕਤੀਮਾਨ-ਵਿਸ਼ਵਪਾਲਕ-ਕ੍ਰਿਪਾਨਿਧਾਨ, ਪਤਾ ਨਹੀਂ ਕੀ-ਕੀ ਕਿਹਾ ਜਾਂਦਾ ਹੈ ।

ਭਗਤ ਰਾਮ : **ਜ਼ੋਰ ਦਾ ਠਹਾਕਾ ਲਗਾ ਕੇ** ਮੈਂ ਤਾਂ ਪਹਿਲਾਂ ਹੀ ਜਾਣਦਾ ਸਾਂ ਕਿ ਤੇਰਾ ਦਿਮਾਗ ਠੀਕ ਨਹੀਂ । ਸ਼ੀਸ਼ੇ ਵਿਚ ਆਪਣੀ ਸ਼ਕਲ ਵੇਖੀ ਹੈ ? ਬਿਲਕੁਲ ਸਰਬਸ਼ਕਤੀਮਾਨ, ਵਿਸ਼ਵ ਪਾਲਕ ਅਤੇ ਕ੍ਰਿਪਾਨਿਧਾਨ ਲਗ ਰਿਹੈਂ । **ਇਕ ਪਲ ਬਾਅਦ** ਪਾਗਲਖਾਨੇ ਤੋਂ ਛੁਟ ਕੇ ਆਇਐਂ ?

ਬੁੱਢਾ : ਤੂੰ ਸਮਝ ਰਿਹਾ ਹੈਂ ਕਿ ਮੈਂ ਝੂਠ ਬੋਲ ਰਿਹਾਂ । ਵਿਸ਼ਵਾਸ ਨਾ ਕਰਨਾ ਚਾਹੋ ਤਾਂ ਨਾ ਕਰੋ, ਪਰ ਮੈਂ ਈਸ਼ਵਰ ਈ ਹਾਂ—ਸਿਰਫ ਈਸ਼ਵਰ ।

ਭਗਤ ਰਾਮ : **ਪਰਨਾ ਵਿਛਾ ਕੇ ਬੈਠਦਿਆਂ** ਅੱਛਾ ਬਾਬਾ, ਤੂੰ ਈਸ਼ਵਰ ਹੀ ਹੋਵੇਂਗਾ । ਹੁਣ ਦਿਮਾਗ਼ ਨਾ ਚੱਟ ਤੇ ਚੁੱਪਚਾਪ ਬੈਠਾ ਰਹਿ । **ਜੇਬ੍ਹ ਵਿਚੋਂ ਡੱਬੀ ਕੱਢਦਾ ਹੈ** ਭੰਗ ਛੱਕਣ ਦਾ ਸ਼ੌਕ ਫੁਰਮਾਂਦੇ ਹੋ ?

ਬੁੱਢਾ : **ਲੰਬਾ ਸਾਹ ਲੈ ਕੇ** ਨਹੀਂ ।

ਭਗਤ ਰਾਮ : **ਡੱਬੀ ਵਿਚੋਂ ਤਿੰਨ ਚਾਰ ਗੋਲੀਆਂ ਕੱਢ ਕੇ ਨਿਗਲਦਿਆਂ** ਅੱਛਾ-ਅੱਛਾ ਠੀਕ ਹੈ, ਮੈਂ ਤਾਂ ਹੁਣ ਸੌਂ ਰਿਹਾ ਹਾਂ । ਤੇਰੀ ਇੱਛਾ ਹੋਵੇ ਤਾਂ ਤੂੰ ਵੀ ਸੌਂ ਜਾ, ਜਾਂ ਫਿਰ ਬਾਗ ਵਿਚ ਘੁੰਮ ਕੇ ਸਿਹਤ ਬਣਾ ।

**ਲੇਟ ਜਾਂਦਾ ਹੈ । ਥੋੜ੍ਹੀ ਦੇਰ ਬਾਅਦ ਉਸਦੇ ਘੁਰਾੜੇ ਸੁਣਾਈ ਦਿੰਦੇ ਹਨ । ਅਚਾਨਕ ਪਿੱਠਭੂਮੀ ਤੋਂ ਇਕ ਜਨਾਨਾ ਹਾਸਾ ਉਭਰਦਾ ਹੈ--ਡਰਾਉਣਾ ਹਾਸਾ । ਬੁੱਢਾ ਘਬਰਾ ਕੇ ਚਾਰੇ ਪਾਸੇ ਵੇਖਦਾ ਹੈ, ਫਿਰ ਖੜਾ ਹੋ ਜਾਂਦਾ ਹੈ । ਬੁੱਢਾ ਲੜਖੜਾਂਦਿਆਂ ਤੁਰ ਪੈਂਦਾ ਹੈ । ਉਸਦੇ ਮੰਚ ਤੋਂ ਹਟਣ ਤੋਂ ਕੁਝ ਛਿਣ ਪਹਿਲਾਂ ਇਕ ਨੌਜਵਾਨ ਸੱਜੇ ਪਾਸਿਉਂ ਆਉਂਦਾ ਦਿਸਦਾ ਹੈ । ਉਹ ਅਮਿਤ ਹੈ । ਵਾਲ ਬਿਖਰੇ ਹੋਏ । ਹੱਥ ਵਿਚ ਮੁੜਿਆ ਹੋਇਆ ਅਖ਼ਬਾਰ । ਸੁੱਕੇ ਦਰਖ਼ਤ ਦੇ ਆਸਰੇ ਨਾਲ ਕੁਝ ਦੇਰ ਬੇਦਿਲਾ ਜਿਹਾ ਖੜਾ ਰਹਿੰਦਾ ਹੈ, ਫੇਰ ਉੱਥੇ ਹੀ ਜ਼ਮੀਨ ਉਪਰ ਬੈਠ ਜਾਂਦਾ ਹੈ ਅਤੇ ਅਖ਼ਬਾਰ ਖੋਲ੍ਹ ਕੇ ਪੜ੍ਹਣ ਲਗ ਜਾਂਦਾ ਹੈ ।**

ਅਮਿਤ : **ਐਵੇਂ ਹੀ ਗਾਉਂਦਾ ਹੋਇਆ** ਕੋਈ ਉਮੀਦ ਬਰ ਨਹੀਂ ਆਤੀ—ਕੋਈ—ਕੋਈ ਸੂਰਤ ਨਜ਼ਰ ਨਹੀਂ ਆਤੀ—

**ਪੜ੍ਹਦਾ-ਪੜ੍ਹਦਾ ਗਾਣਾ ਭੁੱਲ ਜਾਂਦਾ ਹੈ ਅਤੇ ਜਿਵੇਂ ਅਖ਼ਬਾਰ ਵਿਚ ਹੀ ਡੁੱਬ ਜਾਂਦਾ ਹੈ । ਇਕ ਸੁੰਦਰੀ ਖੱਬੇ ਪਾਸਿਉਂ ਆਉਂਦੀ ਹੈ । ਉਹ ਉਮਾ ਹੈ । ਬਾਂਹ ਵਿਚ ਲਟਕ ਰਿਹਾ ਵੱਡਾ ਪਰਸ । ਅਮਿਤ ਨੂੰ ਵੇਖ ਕੇ ਮੁਸਕਰਾਉਂਦੀ ਹੈ । ਫਿਰ ਦੱਬੇ ਪੈਰੀਂ ਉਸ ਕੋਲ ਆ ਕੇ ਬੈਠ ਜਾਂਦੀ ਹੈ ।**

ਉਮਾ : **ਆਪਣੇ ਆਪ ਨੂੰ ਸੰਭਾਲਦੀ ਜ਼ਰਾ ਉੱਚੀ ਆਵਾਜ਼ ਵਿਚ** ਕੋਈ ਖ਼ਾਸ ਖ਼ਬਰ ਹੈ ?

ਅਮਿਤ : **ਹੈਰਾਨੀ ਨਾਲ** ਉਮਾ—ਤੂੰ !

ਉਮਾ : ਬੜੇ ਦਿਲ ਨਾਲ ਅਖ਼ਬਾਰ ਪੜ੍ਹ ਰਿਹਾ ਹੈਂ ।

ਅਮਿਤ : ਤੈਨੂੰ ਐਥੇ ਪਹੁੰਚਿਆਂ ਕਿੰਨੀ ਦੇਰ ਹੋ ਗਈ ? **ਅਖ਼ਬਾਰ ਸੰਭਾਲਦਾ ਹੈ ।**

ਉਮਾ : ਹੁਣੇ ਆਈ ਹਾਂ । ਤੈਨੂੰ ਐਨੇ ਧਿਆਨ ਨਾਲ ਅਖ਼ਬਾਰ ਪੜ੍ਹਦਿਆਂ ਵੇਖ ਕੇ ਪਹਿਲਾਂ ਤਾਂ ਮੈਂ ਵਿਘਨ ਪਾਣਾ ਠੀਕ ਨਹੀਂ ਸਮਝਿਆ, ਫਿਰ ਰਿਹਾ ਨਾ ਗਿਆ । ਨਰਾਜ਼ ਤਾਂ ਨਹੀਂ ਹੋ ਗਿਆ ?

ਅਮਿਤ : ਤੂੰ ਮਜ਼ਾਕ ਕਰ ਰਹੀ ਹੈਂ । ਅਜ਼ ਕਲ੍ਹ ਮੈਂ ਅਖ਼ਬਾਰ ਪੜ੍ਹਦਾ ਹੀ ਕਦੋਂ ਹਾਂ, ਉਸ ਵਿਚੋਂ ਨੌਕਰੀ ਦੇ ਇਸ਼ਤਿਹਾਰ ਲਭਦਾ ਹਾਂ । ਬਸ, ਮੇਰਾ ਕੰਮ ਪੂਰਾ ਹੋ ਜਾਂਦਾ ਹੈ ।

ਉਮਾ : ਕਿਹੜਾ ਕੰਮ ?

ਅਮਿਤ : ਇਹੀ ਕਿ ਰੋਜ਼ਾਨਾ ਇਹ ਜਾਣ ਜਾਂਦਾ ਹਾਂ ਕਿ ਦੁਨੀਆ ਦੇ ਕਿਸੇ ਵੀ ਮਹਿਕਮੇ ਵਿਚ ਮੇਰੇ ਲਈ ਥਾਂ ਖ਼ਾਲੀ ਨਹੀਂ । ਇਹ ਜਾਣ ਕੇ ਮੇਰਾ ਕੰਮ ਪੂਰਾ ਹੋ ਜਾਂਦਾ ਹੈ । ਫੇਰ ਦਿੱਲ ਵਿਚ ਕੋਈ ਦੁੱਖ ਨਹੀਂ ਹੁੰਦਾ । ਹੋ ਸਕਦੇ ਦੁੱਖ ਹੁੰਦਾ ਹੋਵੇ, ਪਰ ਮੈਂ ਉਸਨੂੰ ਕਲ੍ਹ ਲਈ ਟਾਲ ਦਿੰਦਾ ਹਾਂ । ਕਲ੍ਹ ਕਦੀ ਵੀ ਨਹੀਂ ਆਵੇਗਾ । ਬਸ ਇਸੇ ਤਰ੍ਹਾਂ ਹੀ ਦਿਨ ਲੰਘਦੇ ਜਾਣਗੇ ਅਤੇ ਮੈਂ ਇਕ ਬੇਅਰਥ ਜੇਹੀ ਉਡੀਕ ਕਰਦਾ ਰਹਾਂਗਾ ।

ਉਮਾ : ਮੇਰੀ ਇਕ ਗੱਲ ਮੰਨੇਂਗਾ, ਅਮਿਤ !

ਅਮਿਤ : **ਉਸ ਵਲ ਪਿਆਰ ਨਾਲ ਵੇਖਦਿਆਂ** ਕਹਿ, ਜ਼ਰੂਰ ਮੰਨਾਂਗਾ ।

ਉਮਾ : **ਪਰਸ ਖੋਲ੍ਹ ਕੇ ਕੰਘੀ ਕੱਢਦੀ ਹੈ** ਲੈ, ਆਪਣੇ ਵਾਲ ਠੀਕ ਕਰ ਲੈ । ਬੜੇ ਬਿਖਰੇ ਹੋਏ ਹਨ ।

**ਅਮਿਤ ਹੱਸ ਪੈਂਦਾ ਹੈ ਅਤੇ ਕੰਘੀ ਲੈ ਕੇ ਵਾਲ ਸੰਵਾਰਦਾ ਹੈ ।**

ਅਮਿਤ : ਬਸ, ਇਹੀ ਗੱਲ ਸੀ ?

ਉਮਾ : ਹਾਂ, ਕੀ ਇਹ ਛੋਟੀ ਗੱਲ ਹੈ ? ਮੈਂ ਵੇਖ ਰਹੀ ਹਾਂ ਕਿ ਅਜ ਕਲ੍ਹ ਤੂੰ ਆਪਣੇ ਸਰੀਰ ਵਲੋਂ ਬੜਾ ਲਾਪਰਵਾਹ ਹੁੰਦਾ ਜਾ ਰਿਹਾ ਹੈਂ ।

ਅਮਿਤ : **ਕੰਘੀ ਉਸਦੇ ਪਰਸ ਵਿਚ ਰਖਦਿਆਂ** ਸਰੀਰ ਤੋਂ ਮੈਨੂੰ ਮਿਲਦਾ ਹੀ ਕੀ ਹੈ ? ਸਿਰਫ਼ ਥਕਾਵਟ ।

ਉਮਾ : ਅਮਿਤ ! **ਉਹਦਾ ਹੱਥ ਆਪਣੇ ਹੱਥਾਂ ਵਿਚ ਫੜ ਕੇ** ਮੈਨੂੰ ਕੁਝ ਗਾ ਕੇ ਸੁਣਾ ਨਾ ! ਪਹਿਲਾਂ ਤੂੰ ਕਿੰਨਾ ਗਾਉਂਦਾ ਸੀ ।

ਅਮਿਤ : ਹਾਂ, ਪਹਿਲਾਂ ਮੈਂ ਹਰ ਵੇਲੇ ਗੁਣਗੁਣਾਉਂਦਾ ਰਹਿੰਦਾ ਸਾਂ । ਉਹ ਦਿਨ ਹੋਰ ਸਨ । ਉਹਨਾਂ ਦੀ ਯਾਦ ਨਾਲ ਪੀੜਾ ਹੁੰਦੀ ਹੈ । ਤੇ ਯਾਦ ਕਰਨ ਦਾ

ਵੀ ਕੀ ਲਾਭ ? ਉਹ ਵਾਪਸ ਤਾਂ ਨਹੀਂ ਆਣ ਲਗੇ। ਸੰਗੀਤ ਤੇ ਸੁਪਨਿਆਂ ਨਾਲ ਭਰੇ ਦਿਨ। ਹੁਣ ਤਾਂ ਗੁਣਗੁਣਾਉਣ ਦਾ ਅਰਥ ਹੈ, ਟੁੱਟਦੇ ਸਾਹਾਂ ਨੂੰ ਜੋੜ ਕੇ ਇਕ ਸਾਬਤ ਸਾਹ ਲੈਣ ਦੀ ਕੋਸ਼ਿਸ਼ ਕਰਨਾ।

**ਉਮਾ ਦਾ ਚਿਹਰਾ ਉਤਰ ਜਾਂਦਾ ਹੈ। ਉਸ ਉਪਰ ਨਿਰਾਸ਼ਾ ਦੀਆਂ ਰੇਖਾਵਾਂ ਉਭਰਦੀਆਂ ਹਨ।**

ਉਮਾ : **ਤਿੱਖੀ ਅਵਾਜ਼ ਵਿਚ** ਅਮਿਤ ! ਰਾਤੀਂ ਮੈਂ ਇਕ ਬੜਾ ਮਾੜਾ ਸੁਪਨਾ ਵੇਖਿਆ। ਮੈਂ ਵੇਖਿਆ ਬਰਫ ਪੈ ਰਹੀ ਹੈ। ਚਾਰੋ ਪਾਸੇ ਧੁੰਦ ਫੈਲੀ ਹੋਈ ਹੈ। ਮੈਂ ਤੇਰੇ ਨਾਲ ਇਕ ਬੜੇ ਉੱਚੇ ਪਹਾੜ ਤੇ ਚੜ੍ਹ ਰਹੀ ਹਾਂ। ਸਭ ਕੁਝ ਬੜਾ ਚੰਗਾ ਲਗ ਰਿਹਾ ਹੈ। ਬਰਫ਼ ਨਾਲ ਕੱਜੇ ਹੋਏ ਪਹਾੜ, ਪੱਥਰ ਅਤੇ ਰਸਤੇ। ਪਰ ਅਚਾਨਕ ਮੈਂ ਵੇਖਦੀ ਹਾਂ ਕਿ ਤੂੰ ਮੇਰੇ ਨਾਲ ਨਹੀਂ ਹੈਂ। ਮੈਂ ਡਰ ਗਈ। ਮੈਂ ਤੈਨੂੰ ਆਵਾਜ਼ ਮਾਰਨੀ ਚਾਹੀ, ਪਰ ਕਿਸੇ ਨੇ ਮੇਰਾ ਗਲਾ ਘੁਟ ਦਿਤਾ ਅਤੇ ਅਵਾਜ਼ ਨਹੀਂ ਨਿਕਲੀ। ਉਸੇ ਵੇਲੇ ਇੱਕ ਬਰਫ ਦੀ ਚੱਟਾਨ ਟੁੱਟ ਕੇ ਮੇਰੇ ਉਪਰ ਡਿੱਗੀ। ਇਕ ਭਾਰੀ ਚੱਟਾਨ ! ਮੈਂ ਉਸਦੇ ਹੇਠਾਂ ਦਬੀ ਗਈ ਅਤੇ—ਅਤੇ ਮੈਂ ਆਪਣੇ ਆਪ ਨੂੰ ਮੌਤ ਦੇ ਨੇੜੇ ਜਾਂਦਿਆਂ ਮਹਿਸੂਸ ਕੀਤਾ।

ਅਮਿਤ : **ਕੁਝ ਬਿਖਰਾਓ ਨਾਲ** ਕੀ ਤੂੰ ਇਸ ਸੁਪਨੇ ਉਪਰ ਵਿਸ਼ਵਾਸ ਕਰਦੀ ਹੈਂ ?

ਉਮਾ : ਅੰ......ਨਹੀਂ, ਨਹੀਂ, ਪਰ ਨੀਂਦਰ ਟੁੱਟਣ ਤੇ ਮੈਂ ਬਿਲਕੁਲ ਘਬਰਾ ਗਈ ਅਤੇ ਰੋਣ ਲਗ ਪਈ। ਮਾਂ ਅਤੇ ਪਿਤਾ ਜੀ ਵੀ ਜਾਗ ਪਏ। ਪੁੱਛਣ ਲਗੇ, ਕੀ ਹੋਇਐ ? ਮੈਂ ਕੀ ਦਸਦੀ ? ਰੋ ਕੇ ਚੁੱਪ ਕਰ ਗਈ ਅਤੇ ਸੋਚਦੀ ਰਹੀ। ਫਿਰ ਮੈਂ ਸੌਂ ਨਹੀਂ ਸਕੀ।

ਅਮਿਤ : ਦਿੱਲ ਵਿਚ ਚਿੰਤਾ ਹੋਵੇ ਤਾਂ ਇਹੋ ਜਹੇ ਊਲ ਜਲੂਲ ਸੁਪਨੇ ਆਉਂਦੇ ਰਹਿੰਦੇ ਹਨ।

**ਉਮਾ ਅਮਿਤ ਨਾਲ ਲਗ ਕੇ ਬੈਠ ਜਾਂਦੀ ਹੈ ਅਤੇ ਉਸਦੇ ਮੋਢੇ ਤੇ ਆਪਣਾ ਹੱਥ ਰਖ ਦਿੰਦੀ ਹੈ। ਕੁਝ ਪਲ ਉਹ ਅਮਿਤ ਨੂੰ ਵੇਖਦੀ ਰਹਿੰਦੀ ਹੈ—ਗੁਆਚੀ ਜੇਹੀ।**

ਉਮਾ : ਕੀ ਤੂੰ—ਕਦੀ ਇਹ ਸੋਚ ਸਕਦਾ ਹੈਂ, ਅਮਿਤ, ਕਿ ਮੈਂ ਬਰਫ ਦੇ ਹੇਠਾਂ ਦਬ ਕੇ ਮਰ ਜਾਵਾਂਗੀ।

ਅਮਿਤ : **ਪਿਆਰ ਨਾਲ** ਤੂੰ ਤਾਂ ਬਿਲਕੁਲ ਬੱਚੀ ਹੈਂ। ਮੈਂ ਸੁਪਨਿਆਂ ਉਪਰ ਭਰੋਸਾ ਨਹੀਂ ਕਰਦਾ।

ਉਮਾ : ਪਰ ਸੁਪਨੇ—

ਅਮਿਤ : **ਵਿਚਕਾਰੋਂ ਹੀ** ਮੇਰੇ ਸਾਰੇ ਸੁਪਨੇ ਝੂਠੇ ਨਿਕਲੇ ਨੇ।

ਉਮਾ : **ਸੋਚਦਿਆਂ** ਹਾਂ, ਮੈਨੂੰ ਵੀ ਸੁਪਨਿਆਂ ਉਪਰ ਵਿਸ਼ਵਾਸ ਨਹੀਂ ਕਰਨਾ ਚਾਹੀਦਾ। ਅਮਿਤ, ਤੂੰ ਮੈਨੂੰ ਹਮੇਸ਼ਾਂ ਇਸੇ ਤਰ੍ਹਾਂ ਪਿਆਰ ਕਰਦਾ ਰਹੇਂਗਾ, ਨਾ ?

ਅਮਿਤ : ਤੇਰੇ ਤੋਂ ਬਿਨਾਂ ਕਿਸੇ ਜ਼ਿੰਦਗੀ ਦੀ ਕਲਪਨਾ ਕਰਨਾ ਮੇਰੇ ਲਈ ਸੰਭਵ ਨਹੀਂ।

**ਪਿੱਠਭੂਮੀ ਤੋਂ ਇਕ ਇਸਤਰੀ ਦਾ ਪਾਗਲ ਹਾਸਾ ਉਭਰਦਾ ਹੈ। ਅਮਿਤ ਤੇ ਉਮਾ ਘਬਰਾ ਜਾਂਦੇ ਹਨ। ਫੇਰ ਉਹ ਸ਼ੱਕੀ ਨਜ਼ਰ ਨਾਲ ਸੁੱਤੇ ਹੋਏ ਭਗਤ ਰਾਮ ਵਲ ਵੇਖਦੇ ਹਨ। ਉਹ ਪਾਸਾ ਬਦਲਦਾ ਹੈ ਅਤੇ ਘੁਰਾੜੇ ਮਾਰਨ ਲਗ ਪੈਂਦਾ ਹੈ। ਹਾਸਾ ਖ਼ਤਮ ਹੋ ਜਾਂਦਾ ਹੈ।**

ਅਮਿਤ : **ਸ਼ਰਾਰਤ ਨਾਲ** ਭਗਤ ਰਾਮ ਦੇ ਘੁਰਾੜੇ ਟੈਂਕਾਂ ਦੀ ਗੜਗੜਾਹਟ ਤੋਂ ਘਟ ਨਹੀਂ। ਕੀ ਤੈਨੂੰ ਇਹਨਾਂ ਤੋਂ ਡਰ ਨਹੀਂ ਲਗਦਾ ?

ਉਮਾ : **ਮੁਸਕਰਾ ਕੇ** ਇਹ ਵੀ ਕਿਹਾ ਬੰਦਾ ਹੈ।

ਅਮਿਤ : ਭੰਗੜੀ ਹੈ। ਭੰਗ ਖਾਂਦਾ ਹੈ ਤੇ ਸੌਂ ਜਾਂਦਾ ਹੈ।

ਉਮਾ : ਸੁਖੀਆ ਸਭ ਸੰਸਾਰ ਮੇਂ, ਖਾਵੈ ਔਰ ਸੋਵੈ।

ਅਮਿਤ : ਦੁਖੀਆ ਦਾਸ ਕਬੀਰ ਹੈ, ਜਾਗੈ ਔਰ ਰੋਵੈ।

**ਦੋਵੇਂ ਹੱਸ ਪੈਂਦੇ ਹਨ।**

ਉਮਾ : **ਘੜੀ ਵੇਖਦਿਆਂ** ਅਤੇ ਕਬੀਰ ਦਾਸ ਜੀ ਮੇਰਾ ਦਫ਼ਤਰ ਜਾਣ ਦਾ ਸਮਾਂ ਹੋ ਗਿਆ ਹੈ।

ਅਮਿਤ : ਹਾਂ, ਤੂੰ ਦਫ਼ਤਰ ਜਾਣੈ।

ਉਮਾ : **ਉਠਦੀ ਹੋਈ** ਤੂੰ ਮੈਨੂੰ ਸਟਾਪ ਤਕ ਛੱਡਣ ਨਹੀਂ ਚਲੇਂਗਾ ?

ਅਮਿਤ : ਬਸ-ਸਟਾਪ ਤਕ ? ਚੰਗਾ, ਚਲ। **ਖੜਾ ਹੋ ਕੇ ਤੁਰਨ ਲਗਦਾ ਹੈ।**

ਉਮਾ : **ਉਹਦੇ ਨਾਲ ਤੁਰਦੀ ਹੋਈ** ਲੰਚ ਵੇਲੇ ਮੈਨੂੰ ਫ਼ੋਨ ਕਰੀਂ।

**ਅਮਿਤ ਕੋਈ ਜਵਾਬ ਨਹੀਂ ਦਿੰਦਾ।**

ਉਮਾ : ਕਰੇਂਗਾ, ਨਾ ? ਮੈਂ ਤੇਰੇ ਫੋਨ ਦੀ ਉਡੀਕ ਕਰਾਂਗੀ।

**ਦੋਵੇਂ ਚਲੇ ਜਾਂਦੇ ਹਨ। ਕੁਝ ਦੇਰ ਤਕ ਮੰਚ ਉਪਰ ਕੰਬਦਾ ਜਿਹਾ ਸੰਗੀਤ ਛਾਇਆ ਰਹਿੰਦਾ ਹੈ। ਫਿਰ ਉਸਨੂੰ ਚੀਰਦੀ ਹੋਈ ਕਿਸੇ ਦੀ ਲੜਖੜਾ ਕੇ ਤੁਰਨ ਦੀ ਅਵਾਜ਼ ਨੇੜੇ ਆਉਂਦੀ ਹੈ। ਉਹ ਬੁੱਢਾ ਈਸ਼ਵਰ ਹੈ ਜਿਸਦੇ ਆਉਂਦਿਆਂ ਹੀ ਸੰਗੀਤ ਰੁਕ ਜਾਂਦਾ ਹੈ। ਬੁੱਢੇ ਦੀ ਖਟਪਟ ਨਾਲ ਭਗਤ ਰਾਮ ਜਾਗ ਪੈਂਦਾ ਹੈ।**

ਭਗਤ ਰਾਮ : **ਅੱਖਾਂ ਮਲਦਿਆਂ** ਬੋਲੋ, ਸ੍ਰੀਮਾਨ ਈਸ਼ਵਰ ਚੰਦ। ਕਿਥੋਂ ਹੋ ਆਏ ਹੋ ?

ਬੁੱਢਾ : ਕਿਧਰੇ ਨਹੀਂ ਗਿਆ ਭਰਾਵਾ, ਪਿਆਸ ਲਗ ਆਈ ਸੀ, ਪਾਣੀ ਪੀ ਕੇ ਆ ਰਿਹਾ ਹਾਂ। ਇਥੋਂ ਨਲਕਾ ਬੜੀ ਦੂਰ ਹੈ।

ਭਗਤ ਰਾਮ : ਇਸ ਪਬਲਿਕ ਪਾਰਕ ਦੀ ਇਹੀ ਖ਼ਾਸੀਅਤ ਹੈ, ਈਸ਼ਵਰ ਚੰਦ। ਨਗਰ-ਪਾਲਿਕਾ ਨੇ ਇਥੇ ਨਲਕਾ ਨਹੀਂ ਲਗਵਾਇਆ ਤਾਂ ਜੋ ਲੋਕ ਹਰਿਆਵਲ ਤੋਂ ਬਚੇ ਰਹਿਣ। ਹਰਿਆਵਲ ਦੇ ਅੰਨ੍ਹੇ ਨੂੰ ਹਰਾ ਈ ਹਰਾ ਦਿਸਦਾ ਹੈ। ਐਥੇ ਨਾ ਹਰਿਆਵਲ ਹੈ, ਨਾ ਨਲਕਾ, ਨਾ ਪਾਇਪ, ਨਾ ਕੋਈ ਬੈਂਚ-ਵੈਂਚ ਹੈ—ਬਸ, ਇਹ ਭਗਤਰਾਮ ਹੈ। ਲੋਕ ਇਸੇ ਨੂੰ ਵੇਖਣ ਤੁਰੇ ਆਂਦੇ ਹਨ।

ਬੁੱਢਾ : ਹਾਂ, ਸ਼ਾਇਦ ਤੈਨੂੰ ਹੀ ਵੇਖਣ ਵਾਸਤੇ ਲੋਕ ਇਥੇ ਆਂਦੇ ਨੇ।

ਭਗਤ ਰਾਮ : **ਉਤਸ਼ਾਹ ਨਾਲ** ਹੁਣ ਤਾਂ ਉਮਰ ਢੱਲਣ ਲਗੀ ਹੈ। ਸ੍ਰੀਮਾਨ, ਈਸ਼ਵਰ ਚੰਦ। ਜਵਾਨੀ ਵਿਚ ਮੈਂ ਬੜਾ ਸੋਹਣਾ ਸਾਂ। ਭੰਗ ਨੇ ਸਤਿਆਨਾਸ ਕਰ ਦਿਤੈ। ਪਰ ਹੁਣ ਮੈਂ ਇਸ ਤੋਂ ਬਿਨਾਂ ਜੀ ਨਹੀਂ ਸਕਦਾ। ਭੰਗ ਦੀਆਂ ਗੋਲੀਆਂ ਖਾ ਕੇ ਮੈਂ ਦੂਜੀ ਦੁਨੀਆਂ ਵਿਚ ਚਲਾ ਜਾਂਦਾ ਹਾਂ। ਉਥੇ ਇਹ ਪਬਲਿਕ ਪਾਰਕ ਨਹੀਂ ਹੁੰਦਾ, ਇਕ ਸੋਹਣਾ ਬਗ਼ੀਚਾ ਹੁੰਦਾ ਹੈ, ਕਿਆਰੀਆਂ ਹੁੰਦੀਆਂ ਨੇ। ਫੁੱਲ ਤੇ ਫੱਵਾਰੇ ਹੁੰਦੇ ਨੇ। ਛੋਟੇ ਛੋਟੇ ਬੱਚੇ ਖੇਡਦੇ ਰਹਿੰਦੇ ਹਨ। ਸੁੰਦਰ ਔਰਤਾਂ-ਮਰਦ ਹੱਸਦੇ-ਹੱਸਦੇ ਘੁੰਮਦੇ ਹਨ।

**ਪਿੱਠ ਭੂਮੀ ਤੋਂ ਬੱਚਿਆਂ ਅਤੇ ਇਸਤਰੀਆਂ-ਮਰਦਾਂ ਦਾ ਸ਼ੋਰ ਉਭਰ ਕੇ ਖ਼ਤਮ ਹੋ ਜਾਂਦਾ ਹੈ।**

ਬੁੱਢਾ : ਇਹ ਤੇਰੀ ਕਲਪਨਾ ਦੀ ਦੁਨੀਆਂ ਹੈ, ਭਗਤ ਰਾਮ! ਸੱਚੀਂ ਤੂੰ ਇਸ ਤੋਂ ਬਿਨਾਂ ਜੀਊਂਦਾ ਨਹੀਂ ਰਹਿ ਸਕਦਾ।

ਭਗਤ ਰਾਮ : **ਅਚਾਨਕ ਕੁਝ ਯਾਦ ਕਰਕੇ** ਸ੍ਰੀਮਾਨ ਈਸ਼ਵਰ ਚੰਦ, ਕੀ ਮੈਂ ਬਹੁਤ ਦੇਰ ਸੁੱਤਾ ਰਿਹਾ?

ਬੁੱਢਾ : ਨਹੀਂ—ਹਾਂ—ਮੇਰੇ ਕੋਲ ਘੜੀ ਨਹੀਂ, ਇਸ ਵਾਸਤੇ ਮੈਂ ਠੀਕ-ਠਾਕ ਨਹੀਂ ਦਸ ਸਕਦਾ।

ਭਗਤ ਰਾਮ : ਉਏ, ਤੂੰ ਕਿਹੋ ਜਿਹਾ ਈਸ਼ਵਰ ਹੈਂ? ਕਿਰਪਾ ਨਿਧਾਨ, ਤੇਰੇ ਕੋਲ ਇਕ ਘੜੀ ਤਕ ਨਹੀਂ—ਤੈਨੂੰ ਸਮੇਂ ਦਾ ਗਿਆਨ ਕਿਵੇਂ ਰਹਿੰਦਾ ਹੈ?

**ਕੁੜਤੇ ਦੀ ਜੇਬ੍ਹ ਵਿਚੋਂ ਘੜੀ ਕੱਢਦਾ ਹੈ ਅਤੇ ਉਹਨੂੰ ਦੋ-ਤਿੰਨ ਵਾਰ ਉਲਟਾ-ਪਲਟਾ ਕੇ ਵੇਖਦਾ ਹੈ।**

ਭਗਤ ਰਾਮ : ਐਹ ਵੇਖ, ਭਗਤ ਰਾਮ ਦੀ ਘੜੀ ਹੈ। ਵਧੀਆ ਹੈ, ਨਾ? ਪਰ ਇਸਦਾ ਟਾਇਮ ਹਮੇਸ਼ਾਂ ਗ਼ਲਤ ਰਹਿੰਦਾ ਹੈ। ਇਹ ਲੇਟ ਚਲਦੀ ਹੈ, ਭਾਵ ਮੇਰੇ ਵਾਂਗ ਖ਼ੂਬ ਸੋਚ-ਸਮਝ ਕੇ ਹੌਲੀ-ਹੌਲੀ ਚਲਣ ਵਿਚ ਵਿਸ਼ਵਾਸ ਰਖਦੀ ਹੈ।

ਇਸ ਵੇਲੇ—ਇਸ ਵਿਚ ਚਾਰ ਵੱਜਣ ਵਾਲੇ ਹਨ, ਤਾਂ ਦੁਨੀਆਂ ਵਿਚ ਜ਼ਰੂਰ ਸੱਤ-ਸਾਢੇ ਸੱਤ ਵਜ ਰਹੇ ਹੋਣਗੇ। ਬਸ ਮੈਂ ਇਸੇ ਤਰ੍ਹਾਂ ਟਾਇਮ ਪਤਾ ਕਰ ਲੈਂਦਾ ਹਾਂ।

ਬੁੱਢਾ : ਤੁਸੀਂ ਠੀਕ ਕਹਿੰਦੇ ਹੋ।

ਭਗਤ ਰਾਮ : ਓਏ, ਤੂੰ ਇੰਜ ਮਰਿਆ ਜਿਹਾ ਕਿਉਂ ਬੋਲ ਰਿਹਾ ਹੈਂ, ਸ੍ਰੀਮਾਨ ਈਸ਼ਵਰ ਚੰਦ! ਲਗਦਾ ਹੈ ਤੂੰ ਦੁਨੀਆਂ ਦੀ ਪਾਲਣਾ ਕਰਨ ਦੇ ਚਕਰ ਵਿਚ ਰੋਟੀ ਖਾਣਾ ਭੁੱਲ ਗਿਆ ਹੈਂ। ਢਿੱਡ ਖ਼ਾਲੀ ਹੋਵੇ ਤਾਂ ਦਿਮਾਗ਼ ਵੀ ਖ਼ਾਲੀ ਰਹਿੰਦਾ ਹੈ। ਮੇਰੇ ਗੁਰੂਦੇਵ ਕਿਹਾ ਕਰਦੇ ਸਨ ਕਿ ਆਵਾਜ਼ ਖੋਪੜੀ ਵਿਚੋਂ ਹੀ ਨਿਕਲਦੀ ਹੈ, **ਆਪਣੀ ਜੀਭ ਫੜ ਕੇ** ਆਵਾਜ਼ ਤਾਂ ਉਸਨੂੰ ਬ੍ਰਹਿਮੰਡ ਵਿਚ ਪ੍ਰਸਾਰਿਤ ਕਰਦੀ ਹੈ। ਸੁਣ, ਇਹ ਸਾਇੰਸ ਦੀ ਗੱਲ ਹੈ। ਇਹ ਜਿਹੜਾ ਗਲਾ ਹੁੰਦਾ ਐ ਨਾ, ਦੁਨੀਆ ਦੇ ਕਿਸੇ ਵੀ ਰੇਡੀਓ ਸਟੇਸ਼ਨ ਤੋਂ ਘਟ ਨਹੀਂ ਹੁੰਦਾ। ਪਰ ਤੈਨੂੰ ਕੁਝ ਪਤਾ ਨਹੀਂ। ਤੇਰੇ ਢਿੱਡ ਵਿਚ ਕੁਝ ਨਹੀਂ ਹੈ ਤਾਂ ਤੇਰੀ ਖੋਪੜੀ ਵਿਚ ਵੀ ਕੁਝ ਨਹੀਂ।

**ਕੁੜਤੇ ਦੀ ਜੇਬ੍ਹ ਵਿਚੋਂ ਕਾਗਜ਼ ਦੀ ਪੁੜਾ ਕੱਢ ਕੇ ਸਾਹਮਣੇ ਰਖ ਲੈਂਦਾ ਹੈ। ਫਿਰ ਕੁਝ ਪਲ ਚਿਹਰੇ ਤੇ ਗੰਭੀਰਤਾ ਚਿਪਕਾਈ ਰਖਦਾ ਹੈ।**

ਭਗਤ ਰਾਮ : **ਪੁੜੇ ਨੂੰ ਖੋਲ੍ਹਦਿਆਂ** ਇਹ ਭਿੱਜੇ ਹੋਏ ਛੋਲੇ ਨੇ। ਲੈ, ਇਹਨਾਂ ਨੂੰ ਖਾ ਲੈ ਅਤੇ ਮਸਤੀ ਮਾਰ।

**ਬੁੱਢਾ ਮੁੱਠੀ ਭਰ ਕੇ ਛੋਲੇ ਲੈ ਕੇ ਛੇਤੀ-ਛੇਤੀ ਖਾਣ ਲਗਦਾ ਹੈ। ਭਗਤ ਰਾਮ ਵੀ ਖਾ ਰਿਹਾ ਹੈ।**

ਭਗਤ ਰਾਮ : **ਮੂੰਹ ਚਲਾਉਂਦਿਆਂ** ਮੇਰੇ ਗੁਰੂਦੇਵ ਕਿਹਾ ਕਰਦੇ ਸਨ, ਭਿੱਜੇ ਛੋਲੇ ਖਾਣ ਨਾਲ ਆਦਮੀ ਘੋੜਾ ਬਣ ਜਾਂਦਾ ਹੈ। ਘੋੜੇ ਵਾਂਗ ਬੋਲਦਾ ਹੈ, **ਹਿਣਹਿਣਾ ਕੇ ਦਸਦਾ ਹੈ** ਘੋੜੇ ਵਾਂਗ ਛਲਾਂਗਾਂ ਮਾਰਦਾ ਹੈ, ਦੁਲੱਤੀ ਮਾਰਦਾ ਹੈ, ਅਤੇ ਘੋੜੇ ਵਾਂਗ ਤੇਜ਼ ਚਲਦਾ ਹੈ। **ਪੁੱੜੇ ਵਿਚ ਬਚੇ ਸਾਰੇ ਛੋਲੇ ਮੂੰਹ ਵਿਚ ਭਰ ਕੇ ਅਸਪੱਸ਼ਟ ਆਵਾਜ਼ ਵਿਚ** ਹੁਣ ਮੈਂ ਘੋੜਾ ਹੋ ਗਿਆ ਹਾਂ, ਸੋ ਚਲਦਾ ਹਾਂ। **ਉਠ ਕੇ ਜਾਂਦਾ ਹੋਇਆ** ਤੂੰ ਵੀ ਘੋੜਾ ਬਣ ਜਾ ਅਤੇ ਤੁਰਦਾ ਫਿਰਦਾ ਨਜ਼ਰ ਆ।

ਬੁੱਢਾ : **ਭਗਤ ਰਾਮ ਦੇ ਪਿੱਛੇ ਪਿੱਛੇ ਜਾਂਦਿਆਂ** ਆਦਮੀ ਅਤੇ ਘੋੜਾ ਅਤੇ ਈਸ਼ਵਰ! ਈਸ਼ਵਰ ਅਤੇ ਘੋੜਾ ਅਤੇ ਆਦਮੀ!

**ਮੰਚ ਉਪਰ ਹਨੇਰਾ ਛਾ ਜਾਂਦਾ ਹੈ ਅਤੇ ਬੁੱਢੇ ਆਦਮੀ ਦੇ ਸ਼ਬਦ ਗੂੰਜਣ ਲਗ ਪੈਂਦੇ ਹਨ।**

## ਦੂਜੀ ਝਾਕੀ

**ਉਹੀ ਦ੍ਰਿਸ਼। ਭਗਤ ਰਾਮ ਆਪਣੀ ਥਾਵੇਂ ਸੌਂ ਰਿਹਾ ਹੈ। ਉਸਦੇ ਘੁਰਾੜੇ ਸੁਣਾਈ ਦੇ ਰਹੇ ਹਨ। ਇਕ ਕਿਨਾਰੇ ਬੁੱਢਾ ਵੀ ਗੋਡਿਆਂ ਵਿਚ ਸਿਰ ਸੁੱਟੀ ਲੇਟਿਆ ਹੋਇਆ ਹੈ। ਮੋਢੇ 'ਤੇ ਬਹੁਤ ਸਾਰੇ ਪਲਾਸਟਿਕ ਦੇ ਥੈਲੇ ਲਟਕਾਈ ਦੇਵੀ ਦਿਆਲ ਪ੍ਰਵੇਸ਼ ਕਰਦਾ ਹੈ। ਉਹ ਉਮਾ ਦਾ ਪਿਉ ਹੈ। ਸੁੱਕੇ ਦਰੱਖ਼ਤ ਦੀ ਇਕ ਟਹਿਣ ਉਪਰ ਥੈਲੇ ਟੰਗ ਕੇ ਉਹ ਹੇਠਾਂ ਬਹਿ ਜਾਂਦਾ ਹੈ।**

ਦੇਵੀ ਦਿਆਲ : **ਕੁੜਤੇ ਦੇ ਬਟਨ ਖੋਲ੍ਹਦਿਆਂ** ਉਫ, ਕਿੰਨੀ ਗਰਮੀ ਹੈ! ਅਸਮਾਨ ਬੱਦਲਾਂ ਨਾਲ ਘਿਰਿਆ ਹੈ, ਪਤਾ ਨਹੀਂ ਕਦੋਂ ਬਾਰਸ਼ ਹੋਵੇਗੀ? ਪਿਛਲੇ ਸਾਲ ਹੜ੍ਹ ਨੇ ਤਬਾਹੀ ਕੀਤੀ ਸੀ। ਲਗਦੈ ਇਸ ਵਾਰ ਸੋਕਾ ਪਵੇਗਾ। ਹੇ ਰੱਬਾ! ਤੂੰ ਕਦੀ ਕਿਸੇ ਨੂੰ ਚੈਨ ਨਾਲ ਨਹੀਂ ਰਹਿਣ ਦੇਣਾ।

**ਗੀਤਾ ਆਉਂਦੀ ਹੈ। ਸੱਜੇ ਪਾਸਿਉਂ। ਉਹ ਉਮਾ ਦੀ ਮਾਂ ਹੈ। ਉਸ ਕੋਲ ਇਕ ਪੁਰਾਣੀ ਲਕੜ ਦੀ ਪੇਟੀ ਹੈ। ਉਹ ਦੇਵੀ ਦਿਆਲ ਕੋਲ ਲਿਆ ਕੇ ਰਖਦੀ ਹੈ ਅਤੇ ਬਹਿ ਕੇ ਸੁਸਤਾਉਣ ਲਗਦੀ ਹੈ।**

ਦੇਵੀ ਦਿਆਲ : **ਹਮਦਰਦੀ ਨਾਲ** ਥੱਕ ਗਈ ਹੈਂ।

ਗੀਤਾ : ਹਾਂ ਭਟਕਦਿਆਂ-ਭਟਕਦਿਆਂ ਪੈਰਾਂ ਵਿਚ ਦਰਦ ਹੋ ਰਿਹਾ ਹੈ।

ਦੇਵੀ ਦਿਆਲ : ਕੁਝ ਵਟਕ ਹੋਈ ?

ਗੀਤਾ : ਦੋ ਸੈਟ ਵਿਕ ਗਏ ਹਨ।

**ਪੇਟੀ ਖੋਲ੍ਹਦੀ ਹੈ। ਉਸ ਵਿਚ ਚੂੜੀਆਂ ਭਰੀਆਂ ਹਨ। ਇਕ ਕਿਨਾਰੇ ਦਬਾਇਆ ਪੰਜ ਦਾ ਨੋਟ ਕੱਢ ਕੇ ਉਹ ਦੇਵੀ ਦਿਆਲ ਨੂੰ ਦਿੰਦੀ ਹੈ।**

ਗੀਤਾ : ਇਹ ਲੈ ਪੰਜ ਰੁਪਏ । **ਕੁਝ ਰੁਕ ਕੇ ਤੂੰ ਕੁਝ ਵੇਚਿਆ ਹੈ ?**

ਦੇਵੀ ਦਿਆਲ : ਨਹੀਂ, ਇਕ ਵੀ ਬੈਲਾ ਨਹੀਂ ਵਿਕਿਆ । ਲੋਕ ਕਹਿੰਦੇ ਹਨ, ਇਹ ਬੈਲੇ ਚੰਗੇ ਨਹੀਂ, ਛੇਤੀ ਫਟ ਜਾਂਦੇ ਹਨ । ਮੈਂ ਸਮਝਾਉਂਦਾ ਹਾਂ, ਬਈ, ਸਸਤੇ ਵੀ ਤਾਂ ਕਿੰਨੇ ਹਨ—ਤੀਹ ਪੈਸੇ ਦਾ ਇਕ ਬੈਲਾ—ਪਰ ਉਹ ਮੇਰੀ ਗੱਲ ਅਣਸੁਣੀ ਕਰ ਦਿੰਦੇ ਹਨ, ਅਤੇ ਸਸਤੇ ਤੇ ਹੰਢਣਸਾਰ ਬੈਲਿਆਂ ਦੀ ਮੰਗ ਕਰਦੇ ਹਨ ।

ਗੀਤਾ : ਔਰਤਾਂ ਵੀ ਚੂੜੀਆਂ ਲੈਣ ਵੇਲੇ ਬੜੀ ਚਿੜ ਚਿੜ ਕਰਦੀਆਂ ਹਨ । ਹਰ ਥਾਂ ਮੱਥਾ ਖਪਾਉਣਾ ਪੈਂਦਾ ਹੈ । **ਪੇਟੀ ਬੰਦ ਕਰਦਿਆਂ** ਤੁਸੀਂ ਥੋੜ੍ਹੀ ਦੇਰ ਲੇਟ ਜਾਵੋ ।

ਦੇਵੀ ਦਿਆਲ : ਅਜ ਮਹੀਨੇ ਦੀ ਤੀਹ ਤਾਰੀਖ਼ ਹੈ । ਕਲ੍ਹ ਮਾਲਕ-ਮਕਾਨ ਕਿਰਾਏ ਵਾਸਤੇ ਕਹੇਗਾ ।

ਗੀਤਾ : ਮੈਂ ਵੀ ਇਹੀ ਸੋਚ ਰਹੀ ਹਾਂ ।

ਦੇਵੀ ਦਿਆਲ : ਲੋਕ ਉਮਾ ਬਾਰੇ ਗੱਲਾਂ ਬਣਾਉਂਦੇ ਹਨ ।

ਗੀਤਾ : ਮੈਂ ਵੀ ਇਹੀ ਸੋਚ ਰਹੀ ਹਾਂ ।

ਦੇਵੀ ਦਿਆਲ : ਦਿਨੋ-ਦਿਨ ਉਸਦਾ ਸੁਭਾਅ ਚਿੜਚਿੜਾ ਹੁੰਦਾ ਜਾ ਰਿਹੈ । ਕੁਝ ਕਹੋ ਤਾਂ ਲੜਣ ਲਗ ਪੈਂਦੀ ਹੈ ।

ਗੀਤਾ : ਉਸਨੂੰ ਦਫ਼ਤਰ ਬੜਾ ਕੰਮ ਕਰਨਾ ਪੈਂਦਾ ਹੈ ।

ਦੇਵੀ ਦਿਆਲ : ਹਾਂ, ਕੰਮ ਤਾਂ ਬੜਾ ਕਰਨਾ ਪੈਂਦਾ ਹੈ । ਪਰ ਉਸਨੂੰ ਬੁੱਢੇ ਮਾਂ-ਪਿਉ ਦਾ ਵੀ ਤਾਂ ਖ਼ਿਆਲ ਰਖਣਾ ਚਾਹੀਦੈ ।

ਗੀਤਾ : ਉਹ ਸਾਰਾ ਕੁਝ ਸਾਡੇ ਲਈ ਹੀ ਤਾਂ ਕਰ ਰਹੀ ਹੈ ।

ਦੇਵੀ ਦਿਆਲ : ਗੀਤਾ ! **ਕੁਝ ਸੋਚਦਿਆਂ** ਸਾਨੂੰ ਉਸਦੇ ਵਿਆਹ ਲਈ ਕੋਸ਼ਿਸ਼ ਕਰਨੀ ਚਾਹੀਦੀ ਹੈ ।

ਗੀਤਾ : ਅਮਿਤ ਦੇ ਰੰਗ ਢੰਗ ਠੀਕ ਨਹੀਂ ਦਿਸਦੇ—ਕੋਈ ਦੂਜਾ, ਚੰਗਾ ਮੁੰਡਾ ਮਿਲਦਾ ਹੀ ਨਹੀਂ ।

ਦੇਵੀ ਦਿਆਲ : ਉਮਾ ਨੂੰ ਤੂੰ ਕਹਿ ਦੇ ਕਿ ਉਹ ਅਮਿਤ ਨੂੰ ਬਹੁਤਾ ਮਿਲਿਆ ਨਾਂਹ ਕਰੇ । ਉਸ ਵਾਸਤੇ ਕੋਈ ਸੋਹਣਾ ਤੇ ਕਮਾਊ ਮੁੰਡਾ ਚਾਹੀਦਾ ਹੈ ।

ਗੀਤਾ : ਉਮਾ ਦੀ ਉਮਰ ਵੀ ਤਾਂ ਹੁਣ ਇਕ ਮੁਸ਼ਕਿਲ ਬਣਦੀ ਜਾ ਰਹੀ ਹੈ ।

**ਪਿੱਠਭੂਮੀ ਤੋਂ ਇਕ ਔਰਤ ਦਾ ਡਰਾਉਣਾ ਹਾਸਾ ਉਭਰਦਾ ਹੈ ।**

ਦੇਵੀ ਦਿਆਲ : ਤੂੰ ਇਹ ਦਰੱਖ਼ਤ ਵੇਖ ਰਹੀ ਹੈਂ; ਗੀਤਾ ?

ਗੀਤਾ : ਹਾਂ—ਇਹ ਦਰੱਖ਼ਤ ਕਦੀ ਵੀ ਹਰਾ ਨਹੀਂ ਹੁੰਦਾ ।

ਦੇਵੀ ਦਿਆਲ : ਇਹ ਹਮੇਸ਼ਾਂ ਲਈ ਸੁੱਕ ਚੁਕੇ। ਇਸ ਤੋਂ ਹੁਣ ਕੋਈ ਉਮੀਦ ਨਹੀਂ ਰਹਿ ਗਈ।

ਗੀਤਾ : ਹਾਂ, ਇਹ ਸੁੱਕਿਆ ਦਰੱਖ਼ਤ ਹੈ।

ਦੇਵੀ ਦਿਆਲ : ਇਸਨੂੰ ਵੇਖ ਕੇ ਤੈਨੂੰ ਕੁਝ ਯਾਦ ਨਹੀਂ ਆਉਂਦਾ, ਗੀਤਾ ?

ਗੀਤਾ : **ਬੌਂਦਲ ਕੇ** ਮੈਂ ਕੁਝ ਵੀ ਯਾਦ ਨਹੀਂ ਕਰਨਾ ਚਾਹੁੰਦੀ।

ਦੇਵੀ ਦਿਆਲ : ਪਰ, ਪਰ ਮੇਰੇ ਲਈ—ਉਹ ਸਾਰਾ ਕੁਝ ਭੁਲ ਸਕਣਾ ਅਸੰਭਵ ਹੈ। ਓਹ ਇਕ ਜ਼ਿੰਦਾ ਦਿਲ ਜ਼ਮਾਨਾ ਸੀ। ਅਜ਼ਾਦੀ ਤੋਂ ਪਹਿਲਾਂ ਦੇ ਉਹ ਦਿਨ ਮੈਂ ਉਂਗਲਾਂ ਤੇ ਗਿਣ ਸਕਦਾ ਹਾਂ। **ਅਤੀਤ ਵਿਚ ਗੁਆਚਦਿਆਂ**—ਉਦੋਂ ਮੈਂ ਸੜਕਾਂ ਤੇ ਨਿਕਲਦਾ ਸੀ ਤਾਂ ਲੋਕ ਮੈਨੂੰ ਘੇਰ ਲੈਂਦੇ ਸਨ। ਮੇਰੇ ਇਕ ਇਸ਼ਾਰੇ ਤੇ ਉਹ ਜਾਨ ਦੀ ਬਾਜ਼ੀ ਲਗਾਉਣ ਲਈ ਤਿਆਰ ਸਨ। ਤੈਨੂੰ ਤਾਂ ਯਾਦ ਵੀ ਨਹੀਂ ਹੋਣਾ ਕਿ ਮੈਂ ਕਿੰਨੀ ਵਾਰ ਜੇਲ੍ਹ ਗਿਆ ਹਾਂ।

ਗੀਤਾ : ਮੈਨੂੰ ਯਾਦ ਹੈ, ਤੁਸੀਂ ਅੱਠ ਵਾਰ ਜੇਲ੍ਹ ਗਏ ਹੋ।

ਦੇਵੀ ਦਿਆਲ : ਵੱਡੇ-ਵੱਡੇ ਜਲੂਸ ਨਿਕਲਦੇ ਸਨ। ਮੈਂ ਉਹਨਾਂ ਦੀ ਅਗਵਾਈ ਕਰਦਾ ਸਾਂ। ਚਾਰੇ ਪਾਸੇ ਮੇਰੇ ਨਾਮ ਦੀ ਜੈਕਾਰ ਹੁੰਦੀ ਸੀ। ਹਕੂਮਤ ਕੰਬ ਜਾਂਦੀ ਸੀ। ਅੰਗਰੇਜ਼ ਬਹਾਦਰ ਕਹਿੰਦਾ, ਦੇਵੀ ਦਿਆਲ! ਸਾਨੂੰ ਤੇਰੇ ਤੋਂ ਡਰ ਲਗਦੇ, ਤੂੰ ਲੋਕਾਂ ਦਾ ਨੇਤਾ ਹੈਂ।

**ਪਿਛੋਕੜ ਤੋਂ 'ਦੇਵੀ ਦਿਆਲ ਜ਼ਿੰਦਾਬਾਦ' ਅਤੇ 'ਭਾਰਤ ਮਾਤਾ ਦੀ ਜੈ' ਦੇ ਨਾਅਰੇ ਲਗਦੇ ਹਨ।**

ਗੀਤਾ : **ਭਾਵੁਕ ਹੋ ਕੇ** ਉਸ ਵੇਲੇ ਲੋਕ ਤੁਹਾਡੇ ਲਈ ਪਾਗਲ ਸਨ। ਤੁਹਾਡੇ ਕੋਲ ਗਾਂਧੀ ਜੀ ਦੇ ਸੁਨੇਹੇ ਆਉਂਦੇ ਹੁੰਦੇ ਸਨ। ਤੁਹਾਨੂੰ ਲਾਠੀਆਂ ਤੇ ਗੋਲੀਆਂ ਦੀ ਪਰਵਾਹ ਨਹੀਂ ਸੀ।

ਦੇਵੀ ਦਿਆਲ : **ਜੋਸ਼ ਨਾਲ** ਮੈਂ ਕਦੀ ਉਹਨਾਂ ਦੀ ਪਰਵਾਹ ਨਹੀਂ ਕੀਤੀ। ਦੇਸ਼ ਵਾਸਤੇ, ਆਪਣੀ ਆਜ਼ਾਦੀ ਵਾਸਤੇ ਮੇਰੇ ਵਿਚ ਕੁਰਬਾਨ ਹੋ ਜਾਣ ਦੀ ਭਾਵਨਾ ਸੀ। ਮੈਨੂੰ ਕਿਸੇ ਦਾ ਡਰ ਨਹੀਂ ਸੀ।

ਗੀਤਾ : ਤੁਸੀਂ ਹਮੇਸ਼ਾਂ ਤੂਫ਼ਾਨੀ ਦੌਰੇ ਕਰਦੇ ਹੁੰਦੇ ਸੀ। ਕਦੀ-ਕਦੀ ਤਾਂ ਤੁਹਾਨੂੰ ਦੱਸ-ਬਾਰ੍ਹਾਂ ਸਭਾਵਾਂ ਵਿਚ ਭਾਸ਼ਣ ਦੇਣੇ ਪੈਂਦੇ ਸਨ।

**ਪਿਠਭੂਮੀ ਵਿਚ ਕੁਝ ਦੂਰ, ਦੇਵੀ ਦਿਆਲ ਦੀ ਆਵਾਜ਼ ਸੁਣਾਈ ਦੇਂਦੀ ਹੈ—"ਭਰਾਵੋ ਤੇ ਭੈਣੋ, ਅਜ ਅਸੀਂ ਸਾਰੇ ਆਪਣੇ ਦੇਸ਼ ਨੂੰ ਆਜ਼ਾਦ ਵੇਖਣਾ ਚਾਹੁੰਦੇ ਹਾਂ ਅਤੇ ਇਕ ਐਸੀ ਲੜਾਈ ਵਿਚ ਸ਼ਾਮਿਲ ਹਾਂ ਜਿਹੜੀ ਬਹੁਤ ਸਾਰੀਆਂ ਕੁਰਬਾਨੀਆਂ ਮੰਗਦੀ ਹੈ। ਤੁਸੀਂ ਸਾਰੇ ਜਾਣਦੇ ਹੋ ਕਿ**

**ਗੁਲਾਮੀ ਦੀ ਜ਼ਿੰਦਗੀ ਤੋਂ ਮੌਤ ਵਧੇਰੇ ਚੰਗੇਰੀ ਹੈ। ਸਾਨੂੰ ਆਪਣਾ ਤਨ-ਮਨ-ਧਨ ਸਾਰਾ ਕੁਝ ਨਿਛਾਵਰ ਕਰਨ ਲਈ ਤਿਆਰ ਰਹਿਣਾ ਚਾਹੀਦਾ ਹੈ। ਸਾਨੂੰ ਅੰਗਰੇਜ਼ੀ ਹਕੂਮਤ ਦੇ ਖ਼ਿਲਾਫ਼ ਇਕ ਤਾਕਤ ਪੈਦਾ ਕਰਨੀ ਪਵੇਗੀ।"**

ਦੇਵੀ ਦਿਆਲ : ਹਾਂ, ਉਨ੍ਹੀਂ ਦਿਨ੍ਹੀਂ ਮੈਂ ਬੜਾ ਮਸਰੂਫ ਰਹਿੰਦਾ ਸਾਂ। ਮੈਨੂੰ ਖਾਣ ਪੀਣ ਦੀ ਵੀ ਹੋਸ਼ ਨਹੀਂ ਸੀ। ਮੈਂ ਬੜੀ ਲਗਨ ਨਾਲ ਲੜਾਈ ਵਿਚ ਰੁਝਿਆ ਹੋਇਆ ਸਾਂ। ਮੈਂ ਚਾਹੁੰਦਾ ਸਾਂ ਕਿ ਅੰਗਰੇਜ਼ ਇਥੋਂ ਚਲੇ ਜਾਣ ਤਾਂ ਜੋ ਦੇਸ਼ ਸੁੱਖ ਦਾ ਸਾਹ ਲੈ ਸਕੇ।

ਗੀਤਾ : ਉਦੋਂ ਤੁਸੀਂ ਇਹੋ ਜਿਹੀ ਭਾਸ਼ਾ ਵਿਚ ਹੀ ਗੱਲ ਕਰਦੇ ਹੁੰਦੇ ਸੀ ਅਖ਼ਬਾਰਾਂ ਵਿਚ ਤੁਹਾਡੀਆਂ ਫੋਟੋਆਂ ਛਪਦੀਆਂ ਹੁੰਦੀਆਂ ਸਨ। ਕਈ-ਕਈ ਮਹੀਨੇ ਤੁਹਾਡਾ ਪਤਾ ਹੀ ਨਹੀਂ ਸੀ ਲਗਦਾ ਕਿ ਤੁਸੀਂ ਕਿਥੇ ਹੋ ?

ਦੇਵੀ ਦਿਆਲ : ਫਿਰ ਅੰਗਰੇਜ਼ਾਂ ਨੂੰ ਅਕਲ ਆਈ ਅਤੇ ਲੋਕਾਂ ਨੂੰ ਵੋਟ ਦਾ ਹੱਕ ਦਿਤਾ ਗਿਆ। ਉਹ ਆਪਣਾ ਨੇਤਾ ਚੁਣ ਸਕਦੀ ਸੀ। ਇਸ ਤਰ੍ਹਾਂ ਲੋਕ-ਹਿਤੈਸ਼ੀ ਸਰਕਾਰਾਂ ਬਣੀਆਂ।

ਗੀਤਾ : ਚੋਣਾਂ ਵਿਚ ਤੁਹਾਡੀ ਭਾਰੀ ਗਿਣਤੀ ਨਾਲ ਜਿੱਤ ਹੋਈ ਸੀ। ਉਹ ਦਿਨ ਮੇਰੇ ਯਾਦ ਵਿਚ ਇਕ ਤਸਵੀਰ ਵਾਂਗ ਟੰਗਿਆ ਹੈ।

ਦੇਵੀ ਦਿਆਲ : ਮੁਖ ਮੰਤਰੀ ਮੈਨੂੰ ਬੜਾ ਚਾਹੁੰਦੇ ਸਨ। ਉਹਨਾਂ ਨੇ ਮੈਨੂੰ ਪੁਲਸ ਤੇ ਜੰਗਲ ਵਿਭਾਗ ਦਾ ਮੰਤਰੀ ਬਣਾਇਆ। **ਝਟਕੇ ਨਾਲ ਸਿਰ ਚੁਕ ਕੇ** ਯਾਦ ਹੈ, ਲੋਕਾਂ ਨੇ ਇਕ ਵਾਰ ਜੰਗਲ-ਉਤਸਵ ਦਾ ਆਯੋਜਨ ਕੀਤਾ ਸੀ ? ਉਦੋਂ—ਉਦੋਂ ਮੈਂ ਇਹ ਦਰੱਖ਼ਤ ਇਸ ਵਿਸ਼ਾਲ ਮੈਦਾਨ ਦੇ ਵਿਚਕਾਰ ਇਕ ਹਰੇ ਬੂਟੇ ਵਜੋਂ ਲਗਾਇਆ ਸੀ—ਇਕ ਹਰੇ, ਉਮੀਦਾਂ ਨਾਲ ਭਰੇ ਹੋਏ ਬੂਟੇ ਦੇ ਤੌਰ ਤੇ **ਆਹ ਭਰ ਕੇ** ਇਹ ਵਧਿਆ ਫੁਲਿਆ, ਬੂਟੇ ਤੋਂ ਦਰੱਖ਼ਤ ਬਣਿਆ ਤੇ ਸੁੱਕ ਗਿਆ। ਮੇਰੇ ਵਾਂਗ ਇਹ ਵੀ ਸੁੱਕ ਗਿਆ।

ਗੀਤਾ : ਹਾਂ ਤੁਹਾਡੇ ਵਾਂਗ ਇਹ ਵੀ ਸੁੱਕ ਗਿਆ।

**ਅੱਖਾਂ 'ਚੋਂ ਵਗਦੇ ਹੰਝੂ ਪੂੰਝਦੀ ਹੈ।**

ਦੇਵੀ ਦਿਆਲ : ਜਿਹੜਾ ਇਕ ਵਾਰ ਸੁੱਕ ਜਾਂਦਾ ਹੈ, ਰਸ ਹੀਣ ਹੋ ਜਾਂਦਾ ਹੈ, ਉਹ ਦੁਬਾਰਾ ਪਣਪ ਨਹੀਂ ਸਕਦਾ।

ਗੀਤਾ : **ਗੱਲ ਬਦਲ ਕੇ** ਊਮਾ ਕਹਿ ਰਹੀ ਸੀ ਕਿ ਜੇ ਪਿਤਾ ਜੀ ਚਾਹੁੰਣ ਤਾਂ ਅਮਿਤ ਨੂੰ ਕਿਸੇ ਥਾਂ ਨੌਕਰੀ ਦੁਆ ਸਕਦੇ ਹਨ।

ਦੇਵੀ ਦਿਆਲ : ਇਹ ਗਲਤ ਹੈ । ਹੁਣ ਸਾਰੇ ਲੋਕ ਮੈਨੂੰ ਭੁੱਲ ਗਏ ਹਨ । ਜਾਂ ਭੁਲਣਾ ਚਾਹੁੰਦੇ ਹਨ । ਮੇਰੀ ਸਿਫਾਰਿਸ਼ ਕੋਈ ਅਰਥ ਨਹੀਂ ਰਖਦੀ । ਆਜ਼ਾਦੀ ਤੋਂ ਪਹਿਲਾਂ ਜਿਹੜੇ ਲੋਕ ਅੰਗਰੇਜ਼ਾਂ ਨੂੰ ਦਾਅਵਤਾਂ ਦਿਆ ਕਰਦੇ ਸਨ, ਉਹ ਅਜ ਵੱਡੇ ਲੀਡਰ ਬਣ ਗਏ ਹਨ ਅਤੇ ਮੈਨੂੰ ਨਫਰਤ ਕਰਦੇ ਹਨ ।—ਅਤੇ ਮੈਂ ਲੋਕਾਂ ਦਾ ਵਿਸ਼ਵਾਸ ਵੀ ਤਾਂ ਗੁਆ ਦਿਤਾ ਹੈ । ਮੈਂ ਹੁਣ ਕੋਈ ਚੋਣ ਨਹੀਂ ਜਿੱਤ ਸਕਦਾ । ਮੇਰਾ ਮੁੱਲ, ਮੇਰਾ ਮਹੱਤਵ ਖ਼ਤਮ ਹੋ ਚੁਕਾ ਹੈ । ਲੋਕ ਪੁਰਾਣੇ ਦੇਵੀ ਦਿਆਲ ਨੂੰ ਦਬਾ ਕੇ ਭੁੱਲ ਗਏ ਹਨ ।

ਗੀਤਾ : ਤੁਹਾਨੂੰ ਅਮਿਤ ਵਾਸਤੇ ਕੁਝ ਨਾ ਕੁਝ ਜ਼ਰੂਰ ਕਰਨਾ ਚਾਹੀਦਾ ਹੈ । ਉਸ ਨਾਲ ਉਮਾ ਦਾ ਵੀ ਭਵਿੱਖ ਜੁੜਿਆ ਹੈ ।

ਦੇਵੀ ਦਿਆਲ : ਸਭ ਦਾ ਆਪੋ ਆਪਣਾ ਭਵਿੱਖ ਹੁੰਦਾ ਹੈ । ਕੋਈ ਕਿਸੇ ਦੇ ਨਾਲ ਨਹੀਂ ਜੁੜਦਾ । ਅਮਿਤ ਵਾਸਤੇ ਜੇ ਮੈਂ ਕੁਝ ਕਰ ਸਕਦਾ ਤਾਂ ਜ਼ਰੂਰ ਕਰਦਾ, ਪਰ ਮੈਂ ਹੁਣ ਇਸ ਲਾਇਕ ਨਹੀਂ ਰਹਿ ਗਿਆ । **ਭਾਵੁਕ ਹੋ ਕੇ** ਆਜ਼ਾਦੀ ਤੋਂ ਬਾਅਦ ਮੈਂ ਬਾਰ-ਬਾਰ ਬੇਇਜ਼ਤ ਕੀਤਾ ਗਿਆ ਹਾਂ । ਸ਼ਰਮਿੰਦਾ ਹੋਇਆ ਹਾਂ । ਹੋਰ ਵੀ ਕੁਝ ਹੋਣਾ ਬਾਕੀ ਹੈ ?

**ਦੌੜਦੀ ਹੋਈ ਉਮਾ ਆਉਂਦੀ ਹੈ। ਉਹ ਬੜੀ ਪ੍ਰੇਸ਼ਾਨ ਹੈ ।**

ਉਮਾ : ਨਹੀਂ, ਹੁਣ ਕੁਝ ਵੀ ਬਾਕੀ ਨਹੀਂ ਹੈ । ਸਭ ਕੁਝ ਖ਼ਤਮ ਹੋ ਗਿਆ ਹੈ । ਮਾਂ ! **ਗੀਤਾ ਦੀ ਝੋਲੀ ਵਿਚ ਜਾ ਡਿੱਗਦੀ ਹੈ। ਅਤੇ ਸਿਸਕਦੀ ਹੋਈ ਰੋਣ ਲਗਦੀ ਹੈ।** ਹੁਣ ਕੁਝ ਵੀ ਬਾਕੀ ਨਹੀਂ ਰਿਹਾ, ਮਾਂ—ਆਂ !

ਗੀਤਾ : **ਘਬਰਾ ਕੇ** ਕੀ ਹੋਇਆ ਹੈ, ਉਮੀ ! ਕੀ ਹੋਇਐ ਧੀਏ ! ਤੂੰ ਰੋ ਕਿਉਂ ਰਹੀ ਹੈਂ ?

ਦੇਵੀ ਦਿਆਲ : ਰੋ ਨਾ, ਉਮਾ ! ਇਹ ਕੀ ਪਾਗਲਪਣ ਹੈ । ਤੂੰ ਐਨੀ ਵੱਡੀ ਹੋ ਗਈ ਹੈਂ—ਤੂੰ ਇੱਕ ਸਮਝਦਾਰ ਕੁੜੀ ਹੈਂ—

ਗੀਤਾ : ਆਖ਼ਿਰ, ਗੱਲ ਕੀ ਹੈ ? ਉਮਾ ! ਸਾਨੂੰ ਵੀ ਤਾਂ ਕੁਝ ਦੱਸ ।

ਉਮਾ : **ਸਿਸਕਦਿਆਂ** ਕੀ ਦੱਸਾਂ, ਮਾਂ...ਮਾਂ, ਅਮਿਤ ਨੂੰ...ਪੁਲਸ ਦੀ ਨੌਕਰੀ ਮਿਲ ਗਈ ਹੈ......

ਦੇਵੀ ਦਿਆਲ : ਇਹ ਤਾਂ ਬੜੀ ਚੰਗੀ ਖ਼ਬਰ ਹੈ, ਧੀਏ !

ਉਮਾ : ਅਤੇ...ਅਤੇ...ਅਤੇ ਉਸਨੇ ਆਪਣੇ ਅਫਸਰ ਦੀ ਧੀ ਨਾਲ ਵਿਆਹ ਕਰ ਲਿਆ ਹੈ ।

ਗੀਤਾ : ਵਿਆਹ ? ਅਮਿਤ ਨੇ ਵਿਆਹ ਕਰ ਲਿਆ ਹੈ ?

ਉਮਾ : **ਰੋਂਦਿਆਂ** ਹਾਂ...ਆਂ...ਮਾਂ, ਜਿਸ ਅਫਸਰ ਨੇ ਅਮਿਤ ਦੀ ਨੌਕਰੀ ਲੁਆਈ, ਉਸੇ ਦੀ ਧੀ ਨਾਲ ਉਹਨੇ ਵਿਆਹ ਕਰ ਲਿਆ ਹੈ।

**ਉੱਚੀ-ਉੱਚੀ ਰੋਣ ਲਗ ਪੈਂਦੀ ਹੈ। ਦੇਵੀ ਦਿਆਲ ਤੇ ਗੀਤਾ ਉਸਨੂੰ ਚੁੱਪ ਕਰਾਉਂਦੇ ਹਨ। ਇਸ ਸ਼ੋਰ-ਸ਼ਰਾਬੇ ਨਾਲ ਭਗਤ ਰਾਮ ਦੀ ਨੀਂਦਰ ਟੁੱਟ ਜਾਂਦੀ ਹੈ ਅਤੇ ਉਹ ਚਿੜ੍ਹ ਕੇ ਉਠਦਾ ਹੈ।**

ਭਗਤ ਰਾਮ : **ਉਹਨਾਂ ਦੇ ਕੋਲ ਆ ਕੇ** ਇਹ ਕੀ ਸ਼ੋਰ ਪਾ ਰਖਿਆ ਹੈ, ਤੁਸੀਂ ?

**ਉਮਾ ਦਾ ਰੋਣਾ ਬੰਦ ਹੋ ਜਾਂਦਾ ਹੈ। ਸੁਬਕਣਾ ਜਾਰੀ ਰਹਿੰਦਾ ਹੈ।**

ਭਗਤ ਰਾਮ : ਜਾਣਦੇ ਹੋ, ਇਹ ਬਾਗ਼ ਹੈ......ਪਬਲਿਕ ਪਾਰਕ ! ਇਥੇ ਲੋਕ ਖ਼ੁਸ਼ੀਆਂ ਮਨਾਉਣ ਆਉਂਦੇ ਹਨ; ਅਫਸੋਸ ਕਰਨ ਵਾਸਤੇ ਨਹੀਂ, ਦੌੜੋ ਇਥੋਂ। **ਉਮਾ ਨੂੰ** ਓ ਮੇਮ ਸਾਹਬ, ਚੀਕ-ਚਿਹਾੜਾ ਪਾਣਾ ਹੈ ਤਾਂ ਕਿਸੇ ਚਿੜੀਆਘਰ ਵਿਚ ਜਾ। ਉਠੋ-ਉਠੋ, ਭੱਜੋ ਇਥੋਂ !

**ਦੇਵੀ ਦਿਆਲ, ਗੀਤਾ ਤੇ ਉਮਾ ਘਬਰਾ ਜਾਂਦੇ ਹਨ ਅਤੇ ਚੁੱਪਚਾਪ ਉਠ ਕੇ ਤੁਰ ਪੈਂਦੇ ਹਨ। ਦੇਵੀ ਦਿਆਲ ਆਪਣੇ ਥੈਲੇ ਭੁੱਲ ਜਾਂਦਾ ਹੈ। ਫ਼ੌਰਨ ਵਾਪਸ ਆਉਂਦਾ ਹੈ ਅਤੇ ਛੇਤੀ-ਛੇਤੀ ਥੈਲੇ ਵਿਚੋਂ ਪੈਸੇ ਕਢ ਕੇ ਦੌੜਦਿਆਂ ਚਲਾ ਜਾਂਦਾ ਹੈ।**

ਭਗਤ ਰਾਮ : **ਗ਼ੁੱਸੇ ਨਾਲ ਬੁੱਢੇ ਨੂੰ ਠੁੱਡਾ ਮਾਰਦਿਆਂ** ਓ ਸ੍ਰੀਮਾਨ ਜੀ, ਓਏ ਈਸ਼ਵਰ ਚੰਦ ਦੇ ਬੱਚੇ, ਉੱਠ, ਹੁਣ ਤੂੰ ਵੀ ਇਥੋਂ ਦਫਾ ਹੋ ਜਾ। ਇਹ ਬਾਗ਼ ਹੈ, ਸਮਝਿਆ। ਪਬਲਿਕ ਪਾਰਕ...ਕੀ ਇਹਨੂੰ ਸਰਾਂ ਸਮਝ ਬੈਠਾ ਹੈਂ ?

**ਬੁੱਢਾ ਹੜਬੜਾ ਕੇ ਉਠਦਾ ਹੈ ਅਤੇ ਡਰਿਆ ਜਿਹਾ ਲੜਖੜਾਉਂਦਾ ਤੁਰ ਪੈਂਦਾ ਹੈ।**

ਭਗਤ ਰਾਮ : ਪਤਾ ਨਹੀਂ ਕਿਥੋਂ-ਕਿਥੋਂ ਆ ਜਾਂਦੇ ਨੇ।

**ਬੁੜ-ਬੁੜ ਕਰਦਾ ਬੁੱਢੇ ਦੇ ਪਿੱਛੇ ਤੁਰ ਜਾਂਦਾ ਹੈ। ਪਿਛੋਕੜ ਤੋਂ ਇਕ ਔਰਤ ਦਾ ਪਾਗਲ ਹਾਸਾ ਉਭਰਦਾ ਹੈ ਅਤੇ ਉਸਦੇ ਖ਼ਤਮ ਹੁੰਦਿਆਂ ਹੀ ਮੰਚ ਉਪਰ ਹਨੇਰਾ ਛਾ ਜਾਂਦਾ ਹੈ।**

## ਤੀਜੀ ਝਾਕੀ

**ਮੰਚ ਉਪਰ ਹਨੇਰਾ ਹੈ। ਇਸ ਹਨੇਰੇ ਵਿਚ ਸੁੱਕਾ ਦਰੱਖ਼ਤ ਪਰਛਾਵੇਂ ਵਾਂਗ ਦਿੱਸਦਾ ਹੈ। ਹੌਲੀ-ਹੌਲੀ ਹਲਕੇ ਸੰਗੀਤ ਦੇ ਨਾਲ ਇਕ ਭਾਰੀ ਜੇਹੀ ਆਵਾਜ਼ ਉਭਰਦੀ ਹੈ।**

ਆਵਾਜ਼ : ਚਾਰੋ ਪਾਸੇ ਚੁੱਪ ਫੈਲੀ ਹੈ। ਇਸ ਫੈਲਾਓ ਵਿਚ ਚੀਜ਼ਾਂ ਦੀ ਹੋਂਦ ਅਰਥਹੀਨ ਹੋ ਚੁੱਕੀ ਹੈ। ਉਨ੍ਹਾਂ ਦੇ ਨਾਮ ਅਤੀਤ ਦੀਆਂ ਹਨੇਰੀਆਂ ਤ੍ਹੈਹਾਂ ਵਿਚ ਦੱਬ ਚੁੱਕੇ ਹਨ। ਵਰਤਮਾਨ ਕੁਝ ਨਹੀਂ ਹੈ। ਵਰਤਮਾਨ ਅੰਨ੍ਹੀਆਂ ਅੱਖਾਂ ਦਾ ਆਕਾਸ਼ ਹੈ। ਵਰਤਮਾਨ ਹੋਰ ਕੁਝ ਨਹੀਂ, ਇਹ ਸੁੱਕੇ ਰੰਗਾਂ ਵਾਲਾ ਦਰੱਖ਼ਤ ਹੈ ਜਿਸਦੇ ਦੁਆਲੇ ਅਰਥ ਦੀ ਭਾਲ ਹੋ ਰਹੀ ਹੈ। ਈਸ਼ਵਰ, ਉਮਾ, ਅਮਿਤ, ਦੇਵੀ ਦਿਆਲ, ਗੀਤਾ, ਭਗਤ ਰਾਮ ਸਭ ਲੋਕ ਕੁਝ ਭਾਲ ਰਹੇ ਹਨ......ਇਕ ਗੁਆਚੀ ਵਸਤੂ, ਅਤੇ ਉਹ ਉਹਨਾਂ ਨੂੰ ਮਿਲ ਨਹੀਂ ਰਹੀ ਹੈ। ਉਹ ਕਦੀ ਕਿਸੇ ਨੂੰ ਨਹੀਂ ਮਿਲਦੀ। ਉਹ ਅਦਿੱਖ ਹੈ। ਉਸਦੀ ਭਾਲ ਬੇਕਾਰ ਹੈ। ਸ਼ਾਇਦ ਉਹ ਚਮਕੀਲੇ ਪਲਾਂ ਦਾ ਇਤਿਹਾਸ ਹੈ—ਸ਼ਾਇਦ ਉਹ ਇਕ ਜੁਗਨੂਆਂ ਨਾਲ ਭਰਿਆ ਇੱਛਤ ਭਵਿੱਖ ਹੈ। ਉਸਦਾ ਕੋਈ ਰੂਪ, ਕੋਈ ਅਕਾਰ ਨਹੀਂ, ਉਸਨੂੰ ਪਾਣਾ ਅਸੰਭਵ ਹੈ, ਅਸੰਭਵ।

**ਪਿੱਠਭੂਮੀ ਤੋਂ ਇਕ ਇਸਤਰੀ ਦਾ ਪਾਗਲ ਹਾਸਾ ਉਭਰਦਾ ਹੈ, ਫਿਰ ਤਾੜੀਆਂ ਦੀ ਗੜਗੜਾਹਟ, ਫਿਰ ਉਹੀ ਹਾਸਾ, ਫਿਰ 'ਹੋ-ਹੋ' ਦੀਆਂ ਆਵਾਜ਼ਾਂ ਅਤੇ ਤਿੱਖੀਆਂ ਸੀਟੀਆਂ, ਫਿਰ ਇਕ ਉਦਾਸ ਸੰਗੀਤ ਮੰਚ ਉਪਰ ਛਾ ਜਾਂਦਾ ਹੈ। ਇਕ ਹਿੱਸੇ ਵਿਚ ਚਾਨਣ ਦਾ ਨੀਲਾ ਘੇਰਾ ਖੁਲ੍ਹਦਾ ਹੈ ਅਤੇ ਉਥੇ ਉਮਾ ਇਕ ਨੌਜਵਾਨ ਨਾਲ ਹੱਸ-ਹੱਸ ਕੇ ਗੱਲਾਂ ਕਰਦੀ ਦਿਸਦੀ ਹੈ।**

ਨੌਜਵਾਨ : ਤੇਰੀਆਂ ਅੱਖਾਂ ਕਿੰਨੀਆਂ ਡੂੰਘੀਆਂ, ਕਿੰਨੀਆਂ ਸੁਪਨੀਲੀਆਂ ਹਨ ।

ਉਮਾ : **ਸ਼ਰਮਾਉਂਦੀ ਹੋਈ** ਤੂੰ ਝੂਠ ਬੋਲ ਰਿਹਾ ਹੈਂ ।

ਨੌਜਵਾਨ : ਨਹੀਂ, ਮੈਂ ਸੱਚ ਕਹਿ ਰਿਹਾ ਹਾਂ । ਤੇਰੀਆਂ ਅੱਖਾਂ ਵਿਚ ਝੀਲਾਂ ਵਰਗੀ ਚਮਕ ਅਤੇ ਤਰਲਤਾ ਹੈ । ਇਹਨਾਂ ਨੂੰ ਵੇਖ ਕੇ ਲਗਦਾ ਹੈ ਜਿਵੇਂ ਦੂਰ ਪਹਾੜਾਂ ਉਪਰ ਬਰਫ਼ ਡਿੱਗ ਰਹੀ ਹੋਵੇ ਅਤੇ ਉਸ ਵਿਚ ਸ਼ਾਮ ਦੇ ਰੰਗ ਘੁਲਣ ਲਗੇ ਹੋਣ ।

ਉਮਾ : **ਗੁਆਚੀ ਜਿਹੀ** ਜਿਵੇਂ ਬਰਫ਼ ਡਿੱਗ ਰਹੀ ਹੋਵੇ ! **ਡਰ ਕੇ** ਮੈਂ ਇਕ ਬਰਫ਼ ਦੀ ਚਟਾਨ ਹੇਠਾਂ ਡਿੱਗ ਗਈ ਸਾਂ ।

ਨੌਜਵਾਨ : ਬਰਫ਼ ਦੀ ਚਟਾਨ ਹੇਠਾਂ ? ਕਿਵੇਂ ? ਕਿਥੇ ?

ਉਮਾ : **ਸੰਭਲ ਜਾਂਦੀ ਹੈ** ਕੁਝ ਨਹੀਂ, ਇਹ ਇਕ ਸੁਪਨੇ ਦੀ ਗੱਲ ਹੈ । ਹਾਂ, ਤੁਸੀਂ ਕੀ ਕਹਿ ਰਹੇ ਸੀ ?

ਨੌਜਵਾਨ : ਮੈਂ ਤੁਹਾਡੀਆਂ ਅੱਖਾਂ ਅਤੇ ਝੀਲਾਂ ਅਤੇ ਸ਼ਾਮਾਂ ਨੂੰ ਇਕ ਸੂਤਰ ਵਿਚ ਜੋੜ ਰਿਹਾ ਸਾਂ ।

**ਉਮਾ ਖ਼ੁਸ਼ ਹੋ ਕੇ ਹੱਸਣ ਲਗਦੀ ਹੈ । ਨੌਜਵਾਨ ਉਸਨੂੰ ਆਪਣੇ ਨੇੜੇ ਖਿੱਚ ਲੈਂਦਾ ਹੈ ਅਤੇ ਉਸਦੇ ਵਾਲਾਂ ਨੂੰ ਪਿਆਰਨ ਲਗਦਾ ਹੈ ।**

ਨੌਜਵਾਨ : ਇਹਨਾਂ ਘਣੇ ਕਾਲੇ ਵਾਲਾਂ ਨੂੰ ਵੇਖਦਾ ਹਾਂ ਤਾਂ ਮੈਨੂੰ ਬੱਦਲਾਂ ਨਾਲ ਘਿਰੇ ਆਕਾਸ਼ ਦੀ ਯਾਦ ਆ ਜਾਂਦੀ ਹੈ ਅਤੇ ਮੈਂ ਖ਼ੁਸ਼ੀ ਨਾਲ ਭਰ ਜਾਂਦਾ ਹਾਂ ।

ਉਮਾ : **ਅਭੇਦ ਹੋ ਕੇ** ਅਜ ਮੈਂ ਕਿੰਨੀ ਖ਼ੁਸ਼ ਹਾਂ । ਰਸ ਦੀ ਇਕ ਨਦੀ ਹੈ ਅਤੇ ਮੈਂ ਉਸ ਵਿਚ ਨਹਾ ਰਹੀ ਹਾਂ ।

ਨੌਜਵਾਨ : **ਉਮਾ ਦੇ ਹੱਥਾਂ ਨੂੰ ਆਪਣੇ ਹੱਥਾਂ ਵਿਚ ਲੈ ਕੇ** ਇਹ ਉਂਗਲਾਂ ਕਿੰਨੀਆਂ ਨਾਜ਼ੁਕ ਹਨ ਜਿਵੇਂ ਗੁਲਾਬ ਦੀਆਂ ਪੱਤੀਆਂ । ਕੀ ਤੂੰ ਸਵੇਰੇ ਗੁਲਾਬ ਨੂੰ ਖਿੜਦਿਆਂ ਵੇਖਿਆ ਹੈ ?

ਉਮਾ : **ਰੁਮਾਂਟਿਕ ਹੋ ਕੇ** ਹਾਂ, ਵੇਖਿਆ ਹੈ । ਮੈਂ ਗੁਲਾਬਾਂ ਦਾ ਖਿੜਨਾ ਵੇਖਿਆ ਹੈ......

ਨੌਜਵਾਨ : ਤੂੰ ਕਦੀ ਗੁਲਾਬਾਂ ਦੇ ਸੁਹਣਪ ਨੂੰ ਆਪਣੇ ਬੁਲ੍ਹਾਂ ਨਾਲ ਛੋਹਿਆ ਹੈ ?

ਉਮਾ : ਛੋਹਿਆ ਹੈ, ਮੈਂ ਉਹਨਾਂ ਨੂੰ ਆਪਣੇ ਬੁਲ੍ਹਾਂ ਨਾਲ ਛੋਹਿਆ ਹੈ, ਅਤੇ ਉਸ ਵੇਲੇ ਮੈਨੂੰ ਤੇਰਾ ਖ਼ਿਆਲ ਆਇਆ ਹੈ । **ਨੌਜਵਾਨ ਹੱਸਣ ਲਗਦਾ ਹੈ ।**

ਨੌਜਵਾਨ : **ਅਚਾਨਕ ਕੁਝ ਸੋਚ ਕੇ,** ਤੇਰੀ ਮਾਂ ਦੀ ਤਬੀਅਤ ਕਿਹੋ ਜੇਹੀ ਹੈ, ਡਾਰਲਿੰਗ ?

ਉਮਾ : ਠੀਕ ਨਹੀਂ । ਡਾਕਟਰ ਨੂੰ ਟੀ. ਬੀ. ਦਾ ਸ਼ੱਕ ਹੈ ।

**ਨੌਜਵਾਨ ਆਪਣੀ ਕਮੀਜ਼ ਦੀ ਜੇਬ੍ਹ ਵਿਚੋਂ ਕੁਝ ਨੋਟ ਕਢ ਕੇ ਉਮਾ ਦੇ ਬਲਾਊਜ਼ ਵਿਚ ਵਾੜ ਦੇਂਦਾ ਹੈ।**

ਨੌਜਵਾਨ : ਘਬਰਾਉਣ ਦੀ ਕੋਈ ਗੱਲ ਨਹੀਂ । ਤੂੰ ਉਸਦਾ ਇਲਾਜ ਚੰਗੀ ਤਰ੍ਹਾਂ ਕਰਵਾ ।

ਉਮਾ : **ਭਾਵੁਕ ਹੋ ਕੇ** ਤੁਸੀਂ ਮੇਰਾ ਕਿੰਨਾ ਖ਼ਿਆਲ ਰਖਦੇ ਹੋ, ਕਿੰਨਾ ਚਾਹੁੰਦੇ ਹੋ, ਤੁਸੀਂ ਮੈਨੂੰ ।

ਨੌਜਵਾਨ : ਹਾਂ ਮੈਂ ਤੈਨੂੰ ਬੜਾ ਚਾਹੁੰਦਾ ਹਾਂ । ਆਪਣੇ ਤੋਂ ਵੀ ਵੱਧ ।

**ਹਨੇਰਾ ਤੇ ਸੰਗੀਤ। ਮੰਚ ਦੇ ਦੂਜੇ ਹਿੱਸੇ ਵਿਚ ਲਾਲ ਚਾਨਣੇ ਦਾ ਗੋਲਾ ਖੁਲ੍ਹਦਾ ਹੈ ਅਤੇ ਉਸ ਵਿਚ ਉਮਾ ਇਕ ਦੂਜੇ ਨੌਜਵਾਨ ਦੇ ਨਾਲ ਗੱਲਾਂ ਕਰਦੀ ਦਿਸਦੀ ਹੈ।**

ਨੌਜਵਾਨ : ਤੇਰੀਆਂ ਅੱਖਾਂ ਕਿੰਨੀਆਂ ਡੂੰਘੀਆਂ, ਕਿੰਨੀਆਂ ਸੁਪਨੀਲੀਆਂ ਹਨ ।

ਉਮਾ : **ਸ਼ਰਮਾਂਦਿਆਂ** ਤੁਸੀਂ ਝੂਠ ਬੋਲ ਰਹੇ ਹੋ ।

ਨੌਜਵਾਨ : ਨਹੀਂ, ਮੈਂ ਸੱਚ ਕਹਿ ਰਿਹਾ ਹਾਂ । ਤੇਰੀਆਂ ਅੱਖਾਂ ਵਿਚ ਝੀਲ ਜੇਹੀ ਚਮਕ ਹੈ । ਇਹਨਾਂ ਨੂੰ ਵੇਖ ਕੇ ਲਗਦੇ ਜਿਵੇਂ ਦੂਰ ਪਹਾੜਾਂ ਤੇ ਬਰਫ਼ ਡਿੱਗ ਰਹੀ ਹੋਵੇ ਅਤੇ ਉਸ ਵਿਚ ਸ਼ਾਮ ਦੇ ਰੰਗ ਘੁਲ ਰਹੇ ਹੋਣ ।

ਉਮਾ : ਜਿਵੇਂ ਬਰਫ਼ ਡਿੱਗ ਰਹੀ ਹੋਵੇ । ਇਕ ਵਾਰ ਮੈਂ ਬਰਫ਼ ਦੀ ਚਟਾਨ ਹੇਠਾਂ ਦਬ ਗਈ ਸਾਂ ।

ਨੌਜਵਾਨ : ਬਰਫ਼ ਦੀ ਚਟਾਨ ਹੇਠਾਂ ? ਕਿਵੇਂ ? ਕਿਥੇ ?

ਉਮਾ : **ਸੰਭਲ ਕੇ** ਕੁਝ ਨਹੀਂ, ਇਹ ਇਕ ਸੁਪਨੇ ਦੀ ਗੱਲ ਹੈ । ਹਾਂ, ਤੁਸੀਂ ਕੀ ਕਹਿ ਰਹੇ ਸੀ ?

ਨੌਜਵਾਨ : ਮੈਂ ਤੇਰੀਆਂ ਅਖਾਂ ਤੇ ਰੰਗੀਨ ਬਰਫ਼ੀਲੀਆਂ ਸ਼ਾਮਾਂ ਨੂੰ ਜੋੜ ਰਿਹਾ ਸਾਂ ।

**ਉਮਾ ਹੱਸਦੀ ਹੈ। ਨੌਜਵਾਨ ਉਸਨੂੰ ਆਪਣੀਆਂ ਬਾਹਾਂ ਵਿਚ ਲੈ ਲੈਂਦਾ ਹੈ। ਫਿਰ ਉਸਦੀਆਂ ਗਲ੍ਹਾਂ ਨੂੰ ਸਹਿਲਾਉਂਦਾ ਹੈ।**

ਨੌਜਵਾਨ : ਇਹ ਸੰਘਣੇ ਕਾਲੇ ਵਾਲ ਆਕਾਸ਼ ਵਿਚ ਛਾਈਆਂ ਘਟਾਵਾਂ ਵਾਂਗ ਸੋਹਣੇ ਨੇ । ਆਹ, ਕਿੰਨੇ ਸੋਹਣੇ ।

ਉਮਾ : **ਖ਼ੁਸ਼ੀ ਨਾਲ** ਸੱਚਮੁਚ ਮੈਂ ਅਜ ਬੜੀ ਸੁਖੀ ਹਾਂ । ਰਸ ਦੀ ਇਕ ਚੰਚਲ ਧਾਰਾ ਮੇਰੇ ਅੰਦਰ ਵਹਿ ਰਹੀ ਹੈ ।

ਨੌਜਵਾਨ : ਤੇਰੇ ਹੱਥ ਕਿੰਨੇ ਮੁਲਾਇਮ ਨੇ, ਗੁਲਾਬ ਦੀਆਂ ਪੱਤੀਆਂ ਵਾਂਗ ।

ਉਮਾ : ਮੈਨੂੰ ਗੁਲਾਬ ਬੜੇ ਚੰਗੇ ਲਗਦੇ ਨੇ ।

ਨੌਜਵਾਨ : ਤੂੰ ਕਦੀ ਗੁਲਾਬ ਦੇ ਫੁੱਲਾਂ ਨੂੰ ਆਪਣੇ ਬੁਲ੍ਹਾਂ ਨਾਲ ਲਗਾ ਕੇ ਵੇਖਿਆ ਹੈ ?

ਉਮਾ : ਨਹੀਂ ਮੈਂ ਉਹਨਾਂ ਨੂੰ ਜੂੜੇ ਵਿਚ ਲਗਾਣਾ ਪਸੰਦ ਕਰਦੀ ਹਾਂ।

ਨੌਜਵਾਨ : **ਅਚਾਨਕ ਕੁਝ ਸੋਚ ਕੇ** ਡਾਰਲਿੰਗ, ਤੇਰੇ ਪਿਤਾ ਦੀ ਤਬੀਅਤ ਹੁਣ ਕਿਵੇਂ ਹੈ ?

ਉਮਾ : ਠੀਕ ਨਹੀਂ। ਡਾਕਟਰ ਕਹਿੰਦਾ ਹੈ ਕਿ ਉਹਨਾਂ ਦੇ ਫੇਫੜਿਆਂ ਵਿਚ ਕੇਂਸਰ ਹੈ।

**ਨੌਜਵਾਨ ਆਪਣੀ ਕਮੀਜ਼ ਦੀ ਜੇਬ ਵਿਚੋਂ ਕੁਝ ਰੁਪਏ ਕਢ ਕੇ ਉਮਾ ਦੇ ਬਲਾਊਜ਼ ਵਿਚ ਵਾੜਦਾ ਹੈ।**

ਨੌਜਵਾਨ : ਮੈਂ ਸਮਝਦਾ ਹਾਂ ਕਿ ਇਹ ਉਹਨਾਂ ਦੇ ਇਲਾਜ ਲਈ ਕਾਫ਼ੀ ਨੇ।

ਉਮਾ : ਹਾਂ, ਕਾਫੀ ਹੋਣਗੇ। **ਕੁਝ ਪਲ ਰੁਕ ਕੇ** ਤੁਸੀਂ ਕਿੰਨੇ ਚੰਗੇ ਹੋ ?

ਨੌਜਵਾਨ : ਇਹ ਤਾਂ ਮੈਨੂੰ ਕਹਿਣਾ ਚਾਹੀਦੈ। ਮੈਂ...ਮੈਂ ਤੈਨੂੰ ਪਿਆਰ ਕਰਦਾ ਹਾਂ।

ਉਮਾ : ਮੈਂ ਵੀ ਤੈਨੂੰ ਪਿਆਰ ਕਰਦੀ ਹਾਂ।

**ਹਨੇਰਾ ਤੇ ਸੰਗੀਤ। ਮੰਚ ਦੇ ਤੀਜੇ ਹਿੱਸੇ ਵਿਚ ਇਕ ਹਰਾ ਚਾਨਣੇ ਦਾ ਘੇਰਾ ਖੁਲ੍ਹਦਾ ਹੈ ਅਤੇ ਉਸ ਵਿਚ ਉਮਾ ਇਕ ਤੀਜੇ ਨੌਜਵਾਨ ਨਾਲ ਗੱਲਾਂ ਕਰਦੀ ਦਿਸਦੀ ਹੈ।**

ਨੌਜਵਾਨ : ਤੇਰੀਆਂ ਅੱਖਾਂ ਕਿੰਨੀਆਂ ਡੂੰਘੀਆਂ ਤੇ ਸੁਪਨੀਲੀਆਂ ਹਨ।

ਉਮਾ : ਤੁਸੀਂ ਝੂਠ ਤਾਂ ਨਹੀਂ ਬੋਲ ਰਹੇ ?

ਨੌਜਵਾਨ : ਨਹੀਂ, ਮੈਂ ਸੱਚ ਕਹਿ ਰਿਹਾ ਹਾਂ। ਤੇਰੀਆਂ ਅੱਖਾਂ ਵੇਖ ਕੇ ਲਗਦੈ ਜਿਵੇਂ ਦੂਰ ਪਹਾੜਾਂ ਉਪਰ ਬਰਫ਼ ਡਿੱਗ ਰਹੀ ਹੋਵੇ ਅਤੇ ਉਸ ਵਿਚ ਸ਼ਾਮ ਦੇ ਰੰਗ ਘੁਲ ਰਹੇ ਹੋਣ।

ਉਮਾ : ਜਿਵੇਂ ਬਰਫ਼ ਡਿੱਗ ਰਹੀ ਹੋਵੇ......। **ਹੱਸ ਕੇ** ਮੈਂ ਇਕ ਵਾਰ ਬਰਫ਼ ਵਿਚ ਦਬ ਗਈ ਸਾਂ।

ਨੌਜਵਾਨ : ਬਰਫ਼ ਵਿਚ ? ਕਿਵੇਂ ?

ਉਮਾ : ਇਹ ਇਕ ਸੁਪਨੇ ਦੀ ਗੱਲ ਹੈ, ਤੁਸੀਂ ਉਸ ਤੋਂ ਕੀ ਲੈਣਾ ਹੈ ? ਤੁਸੀਂ ਆਪਣਾ ਕੰਮ ਕਰੋ।

**ਨੌਜਵਾਨ ਝੇਂਪ ਜਾਂਦਾ ਹੈ। ਫਿਰ ਉਮਾ ਨੂੰ ਖਿੱਚ ਲੈਂਦਾ ਹੈ।**

ਨੌਜਵਾਨ : **ਉਸਦੇ ਵਾਲਾਂ ਨੂੰ ਛੋਹ ਕੇ** ਤੇਰੇ ਵਾਲ ਕਿੰਨੇ ਸੰਘਣੇ ਹਨ।

ਉਮਾ : ਮੈਂ ਇਹਨਾਂ ਨੂੰ ਰੀਠਿਆਂ ਤੇ ਦਹੀਂ ਨਾਲ ਧੋਂਦੀ ਹਾਂ।

ਨੌਜਵਾਨ : ਤੇਰੇ ਹੱਥ ਕਿੰਨੇ ਕੋਮਲ ਨੇ ? ਗੁਲਾਬ ਦੀਆਂ ਪਤੀਆਂ ਵਰਗੇ।

ਉਮਾ : ਮੈਨੂੰ ਗੁਲਾਬ ਦੇ ਫੁੱਲ ਪਸੰਦ ਨਹੀਂ।

ਨੌਜਵਾਨ : ਕਿਉਂ ? ਗੁਲਾਬ ਤਾਂ ਸਾਰਿਆਂ ਨੂੰ ਪਸੰਦ ਹੁੰਦੇ ਹਨ ।

ਉਮਾ : ਮੈਂ ਸਾਰਿਆਂ ਵਿਚ ਸ਼ਾਮਿਲ ਨਹੀਂ ।

ਨੌਜਵਾਨ : ਤੇਰੇ ਬੁਲ੍ਹ ਵੀ ਤਾਂ ਗੁਲਾਬੀ ਨੇ ।

ਉਮਾ : **ਵਿਅੰਗ ਨਾਲ** ਤੁਸੀਂ ਇਹਨਾਂ ਨੂੰ ਵਰਤ ਸਕਦੇ ਹੋ ।

ਨੌਜਵਾਨ : **ਕੁਝ ਸੋਚ ਕੇ** ਡਾਰਲਿੰਗ ! ਤੇਰੇ ਮਾਂ ਪਿਉ ਬੀਮਾਰ ਰਹਿੰਦੇ ਨੇ ?

ਉਮਾ : ਨਹੀਂ । ਮੇਰੇ ਮਾਂ-ਪਿਉ ਮਰ ਚੁਕੇ ਨੇ ।

ਨੌਜਵਾਨ : **ਹੈਰਾਨ ਹੋ ਕੇ** ਓਫ ! ਮੈਂ ਤੇਰੀ ਕੋਈ ਮਦਦ ਕਰ ਸਕਦਾ ਹਾਂ ?

ਉਮਾ : ਤੁਸੀਂ ਚਾਹੋ ਤਾਂ ਕਾਫੀ ਕੁਝ ਕਰ ਸਕਦੇ ਹੋ ।

ਨੌਜਵਾਨ : ਤੇਰੇ ਲਈ ਕੁਝ ਕਰਕੇ ਮੈਨੂੰ ਬੜੀ ਖ਼ੁਸ਼ੀ ਹੋਵੇਗੀ ।

ਉਮਾ : ਤੁਸੀਂ ਮੇਰੇ ਬਾਸ ਹੋ । ਮੇਰਾ ਪ੍ਰਮੋਸ਼ਨ ਕਰਨਾ ਤੁਹਾਡਾ ਕੰਮ ਹੈ ।

ਨੌਜਵਾਨ : **ਉਤਸ਼ਾਹ ਨਾਲ** ਸ਼ਿਓਰ, ਸ਼ਿਓਰ, ਮੈਂ ਕਲ੍ਹ ਹੀ ਤੇਰੀ ਪ੍ਰਮੋਸ਼ਨ ਕਰ ਦਿਆਂਗਾ ।

ਉਮਾ : ਇਸਦੇ ਬਦਲੇ ਜੋ ਕੁਝ ਵੀ ਤੁਸੀਂ ਮੇਰੇ ਤੋਂ ਚਾਹੋਗੇ, ਉਹ ਤੁਹਾਨੂੰ ਮਿਲ ਜਾਵੇਗਾ ।

**ਹਨੇਰਾ ਤੇ ਸੰਗੀਤ । ਪਿੱਠਭੂਮੀ ਤੋਂ ਇਕ ਭਾਰੀ ਆਵਾਜ਼ ਉਭਰਦੀ ਹੈ ।**

ਆਵਾਜ਼ : ਸਮੁੱਛਯਾ:
ਸਰਵੇਖਯਾਂਤਾ ਨਿਚਯਾ: ਪਤਨਾਂਤਾ:
ਸੰਯੋਗਾ ਵਿਪ੍ਰਯੋਗਾਂਤਾ ਮਰਣਾਂਤ ਚ ਜੀਵਿਤਮ ।

ਸਭ ਕੁਝ ਫਾਨੀ ਹੈ । ਸਭ ਕੁਝ ਦਾ ਅਖ਼ੀਰ ਪਤਨ ਹੋ ਜਾਂਦਾ ਹੈ । ਇਸੇ ਤਰ੍ਹਾਂ ਸਾਰੇ ਸੰਜੋਗ ਅੰਤ ਵਿਚ ਵਿਯੋਗ ਬਣ ਜਾਂਦੇ ਹਨ, ਅਤੇ ਇਹ ਜੀਵਨ ਅੰਤ ਵਿਚ ਮੌਤ ਨੂੰ ਪ੍ਰਾਪਤ ਹੁੰਦਾ ਹੈ ।

**ਆਵਾਜ਼ ਅਲੋਪ ਹੁੰਦੀ ਹੈ ਤਾਂ ਮੰਚ ਉਪਰ ਕੁਝ ਹਲਚਲ ਪੈਦਾ ਹੁੰਦੀ ਹੈ । ਕਿਧਰੇ-ਕਿਧਰੇ ਕਾਨਾਫੂਸੀ ਜਿਹੀ ਉਭਰਦੀ ਹੈ । ਅਚਾਨਕ ਸਾਰਾ ਮੰਚ ਰੋਸ਼ਨੀ ਨਾਲ ਭਰ ਜਾਂਦਾ ਹੈ ਅਤੇ ਇਕ ਪੁਲਸ ਅਫਸਰ ਦੀ ਵਰਦੀ ਵਿਚ ਅਮਿਤ ਦਾਖ਼ਲ ਹੁੰਦਾ ਹੈ । ਉਸਦੇ ਨਾਲ ਦੋ ਸਿਪਾਹੀ ਹਨ । ਮੰਚ ਉਪਰ ਉਮਾ, ਉਹ ਤੀਜਾ ਨੌਜਵਾਨ ਅਤੇ ਭਗਤ ਰਾਮ ਪਹਿਲਾਂ ਹੀ ਮੌਜੂਦ ਹਨ । ਭਗਤ ਰਾਮ ਇਕ ਕਿਨਾਰੇ ਬੈਠਾ ਹੈ । ਉਮਾ ਤੇ ਨੌਜਵਾਨ ਦੂਜੇ ਕਿਨਾਰੇ । ਅਚਾਨਕ ਰੋਸ਼ਨੀ ਹੋਣ ਤੇ ਅਮਿਤ ਨਾਲ ਸਿਪਾਹੀਆਂ ਦੇ ਦਾਖ਼ਲ ਹੋਣ ਕਾਰਨ ਉਹ ਘਬਰਾ ਜਾਂਦੇ ਹਨ ।**

**ਫਿਰ ਖੜੇ ਹੋ ਜਾਂਦੇ ਹਨ। ਉਮਾ ਅਮਿਤ ਵਲ ਪਿੱਠ ਕਰ ਲੈਂਦੀ ਹੈ।**

ਅਮਿਤ : **ਨੌਜਵਾਨ ਨੂੰ** ਤੁਸੀਂ ਅੱਧੀ ਰਾਤ ਵੇਲੇ ਇਥੇ ਕੀ ਕਰ ਰਹੇ ਹੋ ?

**ਨੌਜਵਾਨ ਕੋਈ ਜਵਾਬ ਨਹੀਂ ਦਿੰਦਾ।**

ਅਮਿਤ : **ਗੁੱਸੇ ਨਾਲ** ਗੂੰਗਾ ਹੈਂ ? ਮੈਂ ਪੁੱਛ ਰਿਹਾ ਹਾਂ,......ਇਥੇ ਉਜਾੜ ਬਾਗ਼ ਵਿਚ ਤੁਸੀਂ ਕੀ ਕਰ ਰਹੇ ਹੋ ?

**ਨੌਜਵਾਨ ਚੁੱਪ ਹੈ। ਅਮਿਤ ਅਗੇ ਵੱਧ ਕੇ ਉਸਨੂੰ ਇਕ ਥੱਪੜ ਮਾਰਦਾ ਹੈ।**

ਅਮਿਤ : **ਭਗਤ ਰਾਮ ਵਲ ਮੁੜ ਕੇ** ਤੂੰ ਇਥੇ ਕੀ ਕਰ ਰਿਹਾ ਹੈਂ ?

ਭਗਤ ਰਾਮ : **ਹੱਥ ਜੋੜ ਕੇ ਕੰਬਦਿਆਂ** ਸੱਅਬ, ਮੈਂ ਇਸ ਬਾਗ਼ ਦਾ ਮਾਲੀ ਹਾਂ। ਇਸਦੀ ਰਖਵਾਲੀ ਕਰਦਾ ਹਾਂ।

ਅਮਿਤ : **ਉਸਨੂੰ ਧੱਕਾ ਦੇ ਕੇ** ਅੱਛਾ, ਤੂੰ ਇਸ ਬਾਗ਼ ਦੀ ਰਖਵਾਲੀ ਕਰ ਰਿਹਾ ਹੈਂ ! **ਤੇਜੀ ਨਾਲ ਅਗੇ ਵੱਧ ਕੇ ਭਗਤ ਰਾਮ ਦੇ ਹੱਥਾਂ ਉਪਰ ਝਪੱਟਾ ਮਾਰਦਾ ਹੈ ਅਤੇ ਦਸ-ਦਸ ਦੇ ਨੋਟ ਖੋਹ ਲੈਂਦਾ ਹੈ।** ਇਹ ਰੁਪਏ ਕਿਥੋਂ ਆਏ ? ਸਾਲੇ ਦਲਾਲੀ ਕਰਦਾ ਹੈਂ ? ਦੱਸ ਇਹ ਰੁਪਏ ਕਿਥੋਂ ਆਏ ? **ਭਗਤ ਰਾਮ ਦੀ ਧੌਣ ਫੜ ਲੈਂਦਾ ਹੈ।**

ਉਮਾ : **ਅਮਿਤ ਦੇ ਸਾਹਮਣੇ ਆ ਕੇ** ਇਹ ਰੁਪਏ ਇਸਨੂੰ ਮੈਂ ਦਿਤੇ ਹਨ ਜਿੰਨੀ ਦੇਰ ਮੈਂ ਇਥੇ ਰਹਿੰਦੀ ਹਾਂ, ਉਸਦੇ ਹਿਸਾਬ ਨਾਲ ਆਪਣੀ ਕੀਮਤ ਦਾ ਹਿੱਸਾ ਭਗਤ ਰਾਮ ਨੂੰ ਦਿੰਦੀ ਹਾਂ।

ਅਮਿਤ : **ਹੈਰਾਨੀ ਨਾਲ** ਉਮਾ ਤੂੰ......ਇਥੇ ?

ਉਮਾ : **ਵਿਅੰਗ ਨਾਲ** ਉਮਾ ਨਹੀਂ, ਮੇਰਾ ਨਾਮ ਆਮਰਪਾਲੀ ਹੈ। ਸ਼ਾਇਦ ਤੁਸੀਂ ਮੈਨੂੰ ਪਛਾਣਨ ਵਿਚ ਗਲਤੀ ਕਰ ਰਹੇ ਹੋ।

ਅਮਿਤ : ਨਹੀਂ, ਮੈਂ ਤੈਨੂੰ ਪਛਾਣਨ ਦੀ ਗਲਤੀ ਨਹੀਂ ਕਰ ਸਕਦਾ। ਤੂੰ ਕੁਝ ਬਦਲ ਜ਼ਰੂਰ ਗਈ ਹੈਂ, ਪਰ ਤੂੰ ਉਮਾ ਹੀ ਹੈਂ......ਇਸ ਵਿਚ ਕੋਈ ਸ਼ੱਕ ਨਹੀਂ।......ਤੈਨੂੰ ਇਥੇ ਵੇਖ ਕੇ ਮੈਨੂੰ ਹੈਰਾਨੀ ਹੋ ਰਹੀ ਹੈ। ਹੈਰਾਨੀ ਤੇ ਦੁੱਖ......।

ਉਮਾ : ਮੈਨੂੰ ਵੀ ਤੁਹਾਨੂੰ ਇਥੇ ਵੇਖ ਕੇ ਹੈਰਾਨੀ ਹੋ ਰਹੀ ਹੈ। ਦੁੱਖ ਵੀ। ਕਿਉਂਕਿ ਤੁਸੀਂ ਮੇਰੀ ਇਕੱਲਤਾ ਨੂੰ ਤੋੜਿਆ ਹੈ।

ਅਮਿਤ : ਮੈਨੂੰ ਨਹੀਂ ਸੀ ਪਤਾ ਕਿ ਛਾਪੇ ਦੌਰਾਨ ਇਥੇ ਤੂੰ ਮਿਲੇਂਗੀ।

ਉਮਾ : ਇਸ ਵਿਚ ਜਾਨਣ ਜਾਂ ਨਾਂਹ ਜਾਨਣ ਦੀ ਕਿਹੜੀ ਗੱਲ ਹੈ। ਮੈਂ ਪਹਿਲਾ ਵੀ ਤਾਂ ਤੁਹਾਡੇ ਨਾਲ ਕਈ ਵਾਰ ਇਥੇ ਆਈ ਹਾਂ।

**ਨੌਜਵਾਨ ਵਲ ਇਸ਼ਾਰਾ ਕਰਕੇ** ਅਤੇ ਅਜ ਵੀ ਮੈਂ ਇਥੇ ਤੇਰੇ ਨਾਲ ਹੀ ਆਈ ਹਾਂ। ਕੀ ਤੁਸੀਂ ਇਹਨੂੰ ਨਹੀਂ ਪਛਾਣਦੇ ? ਇਹ ਅਮਿਤ ਹੈ।

ਅਮਿਤ : **ਹੈਰਾਨੀ ਨਾਲ** ਅਮਿਤ ? ਇਸਦਾ ਨਾਂ ਵੀ ਅਮਿਤ ਹੈ ?

ਨੌਜਵਾਨ : **ਡਰਦਿਆਂ** ਨਹੀਂ, ਨਹੀਂ, ਮੇਰਾ ਨਾਂ ਵਿਜੇ ਹੈ।

ਉਮਾ : ਕਿਸੇ ਵਿਜੇ-ਸ਼ਿਜੇ ਨਾਲ ਮੇਰਾ ਕੋਈ ਵਾਸਤਾ ਨਹੀਂ। ਮੈਂ ਤਾਂ ਇਹੋ ਜਾਣਦੀ ਹਾਂ ਕਿ ਤੂੰ ਅਮਿਤ ਹੈਂ, ਤੇਰੇ ਨਾਲ ਮੈਂ ਹਮੇਸ਼ਾ ਇਥੇ ਆਈ ਹਾਂ ਅਤੇ ਤੁਸੀਂ ਹੀ ਮੈਨੂੰ ਇਥੇ ਪਹੁੰਚਾਇਆ ਹੈ।

**ਅਮਿਤ ਕੁਝ ਨਾ ਸਮਝਦਿਆਂ ਖੜਾ ਰਹਿੰਦਾ ਹੈ। ਫਿਰ ਉਹ ਸਿਪਾਹੀਆਂ ਨੂੰ ਇਸ਼ਾਰਾ ਕਰਦਾ ਹੈ। ਉਹ ਉਸ ਨੌਜਵਾਨ ਤੇ ਭਗਤ ਰਾਮ ਨੂੰ ਹੱਥਕੜੀਆਂ ਲਗਾਉਂਦੇ ਹਨ।**

ਅਮਿਤ : **ਉਮਾ ਨੂੰ** ਤੈਨੂੰ ਮੇਰੇ ਨਾਲ ਥਾਣੇ ਤਕ ਚਲਣਾ ਪਵੇਗਾ।

ਉਮਾ : **ਵਿਅੰਗ ਨਾਲ ਹੱਸ ਕੇ** ਮੈਂ ਤੁਹਾਡੇ ਨਾਲ ਕਿਧਰੇ ਵੀ ਜਾ ਸਕਦੀ ਹਾਂ।

**ਉਹ ਸਾਰੇ ਚੁੱਪਚਾਪ ਇਕ ਪਾਸੇ ਤੁਰ ਪੈਂਦੇ ਹਨ। ਮੰਚ ਉਪਰ ਹਨੇਰਾ ਛਾ ਜਾਂਦਾ ਹੈ। ਫਿਰ ਇਕ ਕਰੁਣਾਮਈ ਸੰਗੀਤ ਦੇ ਨਾਲ ਹਲਕਾ-ਹਲਕਾ ਚਾਨਣਾ ਬਿਖਰਦਾ ਹੈ ਜਿਸ ਵਿਚ ਬੁੱਢਾ ਈਸ਼ਵਰ ਦਿਸਦਾ ਹੈ। ਉਹ ਲੜਖੜਾਉਂਦਾ ਪਿਛੋਂ ਆ ਰਿਹਾ ਹੈ। ਸੁੱਕੇ ਦਰਖਤ ਕੋਲ ਆ ਕੇ ਰੁਕ ਜਾਂਦਾ ਹੈ। ਫਿਰ ਉਸਨੂੰ ਬਾਹਾਂ ਵਿਚ ਲਪੇਟ ਲੈਂਦਾ ਹੈ। ਬੁੱਢੇ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਰਹੇ ਹਨ। ਉਸਦਾ ਸਿਰ ਦਰਖਤ ਦੀ ਇਕ ਟਹਿਣੀ ਉਪਰ ਟਿਕਿਆ ਹੋਇਆ ਹੈ। ਪਿੱਠਭੂਮੀ ਤੋਂ ਆਵਾਜ਼ ਉਭਰਦੀ ਹੈ।**

ਆਵਾਜ਼ : ਨਾ ਹਨੇਰਾ ਹੈ, ਨਾ ਰੋਸ਼ਨੀ ਹੈ...ਕਿਧਰੇ ਕੁਝ ਨਹੀਂ ਹੈ। ਆਕਾਸ਼ ਅਤੇ ਪਾਣੀ ਵਿਚਾਲੇ ਇਕ ਰੰਗ ਹੈ, ਧੂੰਆਂ ਹੈ। ਇਸ ਧੂਏਂ ਵਿਚ ਸਾਹ ਘੁੱਟ ਰਿਹਾ ਹੈ...ਸਭ ਦਾ ਸਾਹ ਘੁੱਟ ਰਿਹਾ ਹੈ।

**ਅਚਾਨਕ ਬੁੱਢੇ ਦੇ ਚਿਹਰੇ ਦੇ ਭਾਵ ਬਦਲਦੇ ਹਨ। ਹੰਝੂ ਰੁਕ ਜਾਂਦੇ ਹਨ। ਇਕ ਤਣਾਓ ਉਗਦਾ ਹੈ। ਅੱਖਾਂ ਗੁੱਸੇ ਨਾਲ ਲਾਲ ਹੋ ਜਾਂਦੀਆਂ ਹਨ। ਨਾਸਾਂ ਫੜਕਣ ਲਗਦੀਆਂ ਹਨ। ਓਹ ਇਕ ਝਟਕਾ ਦੇ ਕੇ ਉਸ ਸੁੱਕੇ ਦਰਖਤ ਨੂੰ ਉਖਾੜ ਸੁੱਟਦਾ ਹ ਅਤੇ ਸਲੀਬ ਵਾਂਗ ਮੋਢਿਆਂ ਤੇ ਚੁਕ ਕੇ ਪਿਛੋਕੜ ਵਲ ਮੁੜ ਜਾਂਦਾ ਹੈ। ਸੰਗੀਤ ਦੇ ਨਾਲ ਆਵਾਜ਼ ਆਉਂਦੀ ਹੈ।**

ਆਵਾਜ਼ : ਨਾਟਕ ਖ਼ਤਮ ਹੋ ਰਿਹਾ ਹੈ। ਹੁਣ ਕੋਈ ਦ੍ਰਿਸ਼ ਬਾਕੀ ਨਹੀਂ। ਈਸ਼ਵਰ ਥੱਕ ਗਿਆ ਹੈ। ਈਸ਼ਵਰ ਟੁੱਟ ਗਿਆ ਹੈ। ਈਸ਼ਵਰ ਆਪਣੀ ਸਲੀਬ ਮੋਢਿਆਂ ਤੇ ਚੁੱਕੀ ਹੌਲੀ-ਹੌਲੀ ਲੜਖੜਾਉਂਦਾ ਜਾ ਰਿਹਾ ਹੈ। ਅਰਥਾਂ ਦੀ ਭਾਲ ਤੋਂ ਤੰਗ ਆ ਕੇ ਸਾਰੇ ਲੋਕ ਆਪਣੇ ਰਸਤੇ ਬਦਲ ਚੁੱਕੇ ਹਨ। ਆਤਮਾਵਾਂ ਮਰ ਚੁੱਕੀਆਂ ਹਨ। ਈਸ਼ਵਰ ਗੁਆਹ ਹੈ—ਹੁਣ ਇਸ ਯਾਤਰਾ ਦਾ ਅੰਤ ਹੈ। ਅੱਖਾਂ ਅੰਨ੍ਹੀਆਂ ਹਨ—ਸੁਪਨਿਆਂ ਦੀ ਤਲੀ ਤੇ ਰਖਿਆ ਆਕਾਸ਼ ਵੀ ਅੰਨ੍ਹਾ ਹੈ ਅਤੇ ਸੁੱਕੇ ਦਰਖ਼ਤ ਦਾ ਕਾਤਲ ਈਸ਼ਵਰ—ਇਸ ਦੁਨੀਆਂ ਤੋਂ ਜਾ ਰਿਹਾ ਹੈ—ਈਸ਼ਵਰ ਜਾ ਰਿਹਾ ਹੈ।

**ਸ਼ੋਕ ਨੁਮਾ ਸੰਗੀਤ ਅਤੇ ਹਨੇਰਾ।**

# ਅਜਾਤ ਘਰ

**ਰਾਮੇਸ਼ਵਰ ਪ੍ਰੇਮ**

**ਪਾਤਰ**

ਪਹਿਲਾ ਮਰਦ : ਦੋ ਅਜਨਬੀ ਮਰਦ
ਦੂਜਾ ਮਰਦ : ਆਪਸੀ ਗੁਪਤ ਢੰਗ ਦੇ ਸ਼ਿਕਾਰ

**ਸਥਾਨ**

ਦੰਗਾ ਪੀੜਤ ਇਲਾਕੇ ਦਾ ਇਕ ਅਨਜਾਣ ਘਰ ਅਤੇ ਉਸਦਾ ਟੁੱਟਾ ਬਰਾਂਡਾ

**ਸਮਾਂ**

ਇਕ ਦੁਪਹਿਰ ਤੋਂ ਦੂਜੇ ਦਿਨ ਧੁੰਦ-ਭਰੀ ਸਵੇਰ

**ਦੰਗਾ-ਪੀੜਤ ਮੇਲਾ-ਭੂਮੀ, ਸੜੀਆਂ ਝੌਂਪੜੀਆਂ, ਦੁਕਾਨਾਂ ਤ ਮਲਬੇ ਦੇ ਢੇਰ। ਹਨੇਰੇ ਮੰਚ ਉਪਰ ਲੋਕਾਂ ਦੀ ਭੱਜ-ਦੜ ਦੀਆਂ ਅਵਾਜ਼ਾਂ—ਫਸਾਦ ਹੋ ਗਿਆ, ਫਸਾਦ।**

**ਕੀ ਹੋਇਆ?**

**ਭੱਜ-ਨੱਠ ਦਾ ਰੌਲਾ ਜਿਹਾ......**

**ਉਥੇ ਕਿਹੜੇ ਪਿਓ ਦੀ ਲੱਤ ਫੜਦਾ ਹੈਂ।**

**ਓਏ, ਢਾਰਨਿਆਂ......ਭੱਜ ਭੱਜ ਇਥੋਂ......।**

**ਪਹਿਲਾ ਮਰਦ/ਦੂਜਾ ਮਰਦ ਇਕ ਦੂਜੇ ਦੀ ਵਿਰੋਧੀ ਦਿਸ਼ਾ ਵਲ ਦੌੜਦੇ ਹਨ। ਮੰਚ ਦੇ ਇਕ ਕਿਨਾਰੇ ਦੋਵੇਂ ਆਪਸ ਵਿਚ ਟਕਰਾ ਜਾਂਦੇ ਹਨ। ਦੋਵੇਂ ਹੈਰਾਨ, ਘਬਰਾਏ ਅਤੇ ਹੱਫਦੇ ਹੋਏ।**

ਪਹਿਲਾ ਮਰਦ : ਇਹ ਕਿਸਦਾ ਘਰ ਹੈ?

ਦੂਜਾ ਮਰਦ : **ਪਹਿਲੇ ਮਰਦ ਦੀ ਬਾਂਹ ਫੜਦਿਆਂ** ਚਲ, ਘਰ ਚਲ। ਘਰ ਕਿਸਦਾ ਹੈ? ਇਹ ਬਾਅਦ ਵਿਚ ਵੇਖਾਂਗੇ।

**ਪਹਿਲਾ ਮਰਦ ਬਾਂਹ ਛੁਡਾਉਂਦਾ ਹੈ। ਕੰਡਿਆਂ ਵਾਲੀ ਤਾਰ ਟਪਦਿਆਂ ਵਿਹੜੇ ਤੋਂ ਗਲੀ ਵਿਚ ਦੌੜਦਾ ਹੈ। ਕਿਸੇ ਚੀਜ਼ ਦੀ ਭਾਲ ਵਿਚ।**

ਦੂਜਾ ਮਰਦ : **ਬਰਾਂਡੇ ਵਿਚ ਡਰਿਆ** ਤੂੰ ਉਥੇ ਕੀ ਕਰਦਾ ਹੈਂ? **ਚੀਕਦਿਆਂ** ਕੀ ਕਰਦਾ ਹੈਂ; ਉਥੇ?

ਪਹਿਲਾ ਮਰਦ : **ਗਲੀ ਵਿਚੋਂ ਉਸਦੀਆਂ ਅੱਖਾਂ ਹਿੰਸਕ ਪਸ਼ੂ ਵਾਂਗ ਚਮਕਦੀਆਂ ਹਨ। ਅਚਾਨਕ ਉਸਦੀ ਨਜ਼ਰ ਲੋਹੇ ਦੀ ਰਾਡ ਤੇ ਪੈਂਦੀ ਹੈ। ਡਰਾਉਣੀ ਮੁਸਕਾਨ। ਦੂਜੇ ਮਰਦ ਵਲ ਵੇਖਦਿਆਂ। ਸ਼ਿਕਾਰੀ ਵਾਂਗ ਪਲਟਦਾ ਹੈ।** ਕੁਝ ਨਹੀਂ। ਹਥਿਆਰ ਲੱਭ ਰਿਹਾ ਹਾਂ, ਤੇਜ਼ ਹਥਿਆਰ। **ਰਾਡ ਚੁਕਦਾ ਹੋਇਆ ਦੂਜੇ ਮਰਦ ਵਲ ਵੇਖਦਾ ਹੈ** ਇਹ ਕਿਸ ਜ਼ਾਤ ਦਾ ਹੈ?

ਦੂਜਾ ਮਰਦ : **ਡਰ ਕੇ** ਆਹ !

**ਵਿਹੜੇ ਵਿਚ ਇੱਟ ਡਿੱਗਦੀ ਹੈ ।**

ਪਹਿਲਾ ਮਰਦ : **ਚੀਕਦਿਆਂ** ਦੌੜ ਕੇ ਬਰਾਂਡੇ ਵਿਚ ਲੁਕ ਜਾ । ਕੋਈ ਨਾ ਆ ਸਕੇ । ਬੇਜਾਤ ਦਾ ਘਰ ਹੋਇਆ ਤਾਂ ਬੇਮੌਤ ਮਾਰੇ ਜਾਵਾਂਗੇ ।

**ਗਲੀ ਵਿਚੋਂ ਨਿਕਲ ਕੇ ਬਰਾਂਡੇ ਵਿਚ ਲਗੀ ਸੰਦੂਕ ਉਪਰ ਚੜ੍ਹ ਜਾਂਦਾ ਹੈ ।**

ਦੂਜਾ ਮਰਦ : **ਬਰਾਂਡੇ ਦੇ ਘੁਸਮੁਸੇ ਤੋਂ** ਠੀਕ ਤਰ੍ਹਾਂ ਬੈਠੇ ਰਹਿਣਾ, ਠੀਕ ਤਰ੍ਹਾਂ...

ਪਹਿਲਾ ਮਰਦ : ਠੀਕ ਤਰ੍ਹਾਂ ਬੈਠਾ ਰਹਿ । ਥੋੜ੍ਹੀ ਦੇਰ ਬਾਅਦ ਕਤਲੇਆਮ ਸ਼ੁਰੂ ਹੋ ਜਾਵੇਗਾ । ਫਿਰ ਘਰ ਪਰਤਾਂਗੇ । **ਬੁੜਬੜਾਂਦਾ ਹੈ** ਝੂਠੇ ਮੱਕਾਰ । ਕਲ ਫੜੇ ਜਾਣਗੇ ਤਾਂ ਪਤਾ ਲਗੇਗਾ । ਭੀੜ ਵਿਚ ਲਾਠੀ ਚਲਾਣਗੇ, ਗਧੇ । **ਦੰਦ ਕਰੀਚਦਾ ਹੈ । ਦੂਜੇ ਮਰਦ ਨੂੰ** ਕਿਉਂ ਓਏ ? ਲੁਟ-ਮਾਰ ਕਰੇਂਗਾ ? ਤੈਨੂੰ ਪਤੈ ਮੇਲੇ ਵਿਚ ਲਾਠੀ ਕਿਸਨੇ ਚਲਾਈ ?

ਦੂਜਾ ਮਰਦ : **ਸ਼ੱਕ ਨਾਲ** ਪਤਾ ਨਹੀਂ, ਮੈਂ ਤਾਂ ਮੇਲੇ ਵਿਚ ਘੁੰਮ ਰਿਹਾ ਸਾਂ ।

ਪਹਿਲਾ ਮਰਦ : **ਆਕੜ ਕੇ** ਘੁੰਮ ਰਿਹਾ ਸੀ । ਗਧੇ ! ਕਿਸ ਮਹੱਲੇ ਵਿਚ ਰਹਿੰਦਾ ਹੈਂ ?

ਦੂਜਾ ਮਰਦ : **ਸ਼ੱਕ ਨਾਲ** ਫਿਟਕੀ ਪਿੰਡ । ਲੋਹੇ ਵਾਲਾ ਪੁਲ ।

ਪਹਿਲਾ ਮਰਦ : ਤੂੰ ਯਾਦਵ ਹੈਂ ? **ਗਲੀ ਵਿਚ ਗਰਦਨ ਲਮਕਾ ਕੇ ਵੇਖਦਾ ਹੈ** ਇਹ ਕਿਸਦਾ ਘਰ ਹੈ ?

**ਚੁੱਪ ਜਿਹਾ ਰਹਿੰਦਾ ਹੈ ।**

: ਓਏ ! ਬੋਲਦਾ ਨਹੀਂ ? ਤੇਰੀ ਕੀ ਜ਼ਾਤ ਹੈ ?

ਦੂਜਾ ਮਰਦ : ਹਾਅਂ-ਅਂ-ਹਾਂਅਂ ?

ਪਹਿਲਾ ਮਰਦ : ਬਹਿਰਾ ਹੈਂ ?

ਦੂਜਾ ਮਰਦ : **ਅਚਾਨਕ ਚੌਂਕ ਕੇ** ਨਹੀਂ...।

ਪਹਿਲਾ ਮਰਦ : ਚੀਕਦਾ ਕਿਉਂ ਹੈਂ ? ਬੋਲਦਾ ਕਿਉਂ ਨਹੀਂ ?

ਦੂਜਾ ਮਰਦ : ਕੀ ਬੋਲਾਂ ?

ਪਹਿਲਾ ਮਰਦ : ਬਹਿਰਾ । ਸਾਲਾ । ਪਤਾ ਨਹੀਂ ਕਿਥੋਂ-ਕਿਥੋਂ ਆ ਜਾਂਦੇ ਨੇ ਮੇਲੇ ਵਿਚ । **ਬੁੜਬੁੜਾਂਦਿਆਂ** । ਬੀੜੀ ਹੈ ?

**ਦੂਜਾ ਮਰਦ ਝਿਜਕਦਾ ਹੈ ।**

ਪਹਿਲਾ ਮਰਦ : **ਝਿਜਕਦਿਆਂ** ਬੀੜੀ ਹੈ ? ਸਾਲਾ ਬੋਲਾ, ਬੀੜੀ ਹੈ ਤਾਂ ਕੱਢ । ਤਲਬ ਲਗ ਰਹੀ ਹੈ । **ਬਾਹਰ ਝਾਕਦਾ ਹੈ** ਜਲੂਸ ਨਿਕਲ ਰਿਹੈ... ਸਾਲਾ, ਆਦਮੀ ਨੂੰ ਆਦਮੀ ਨਹੀਂ ਸਮਝਦਾ...

ਦੂਜਾ ਮਰਦ : ਐਂ ! **ਉਸਦੀ ਨਜ਼ਰ ਟੁੱਟੀ ਬਾਰੀ ਤੇ ਜਾ ਟਿਕਦੀ ਹੈ ਜਿਸਦੀਆਂ ਸੀਖਾਂ ਮੁਕਾਬਲਤਨ ਢਿੱਲੀਆਂ ਪਰ ਬੜੀਆਂ ਮੋਟੀਆਂ ਹਨ । ਬੋਲਾਂ ਵਿਚ ਕੁੜੱਤਣ** ਲਵੇਂਗਾ ਬੀ...ੜੀ ।

ਪਹਿਲਾ ਮਰਦ : ਲਿਆ ਦੇ ।

**ਦੂਜਾ ਮਰਦ ਜੇਬ੍ਹ ਵਿਚੋਂ ਬੀੜੀ ਕੱਢ ਕੇ ਦੇਂਦਾ ਹੈ ਤਾਂ ਦੋ-ਤਿੰਨ ਬੀੜੀਆਂ ਹੇਠਾਂ ਡਿੱਗ ਜਾਂਦੀਆਂ ਹਨ ।**

ਦੂਜਾ ਮਰਦ : ਸੰਭਾਲ ਕੇ ਲਿਆ । ਅੰਨ੍ਹਾ ਵੀ ਹੈ...ਮੂਰਖ ।

**ਦੂਜਾ ਮਰਦ ਬੀੜੀ ਲੈ ਕੇ ਗਲੀ ਵਿਚ ਦੌੜ ਜਾਂਦਾ ਹੈ ਅਤੇ ਵਿਹੜੇ ਦੀ ਬਾਰੀ ਵਿਚੋਂ ਸੀਖ ਖਿੱਚ ਲੈਂਦਾ ਹੈ, ਹੱਫਦਾ ਹੈ । ਦੂਜਾ ਮਰਦ ਫਿਰ ਦੌੜ ਕੇ ਪਹਿਲੀ ਥਾਂ ਤੇ ਆ ਜਾਂਦਾ ਹੈ ਅਤੇ ਸੀਖ ਨਾਲ ਚਿਪਕਿਆ ਜਿਹਾ ਲਗਦਾ ਹੈ ।**

ਪਹਿਲਾ ਮਰਦ : **ਡਰਿਆ** ਉਹ ਕੀ ਹੈ ।

ਦੂਜਾ ਮਰਦ : **ਥੋੜ੍ਹਾ ਫੜਕਦਿਆਂ** ਰਾਡ ਹੈ, ਲੋਹੇ ਦੀ ਰਾਡ ।

ਪਹਿਲਾ ਮਰਦ : ਹਾਂ, ਹਾਂ ! **ਗੁੱਸੇ ਨਾਲ** ਤੂੰ ਬਾਰੀ ਤੋੜਣ ਕਿਉਂ ਗਿਆ ?

ਦੂਜਾ ਮਰਦ : ਚੁੱਪ !

**ਮੇਲੇ ਦੇ ਮੈਦਾਨ ਤੋਂ ਸ਼ੋਰ ਦੀ ਆਵਾਜ਼, ਪੀਪੇ ਖੜਕਣ ਅਤੇ ਗੁੱਬਾਰੇ ਦੀ 'ਰੇ' ਧੁਨੀ ਤੇਰਦੀ ਹੈ ।**

ਪਹਿਲਾ ਮਰਦ : ਅਜੀਬ ਮੁਸ਼ਕਿਲ ਹੈ ।

ਦੂਜਾ ਮਰਦ : ਕੀ ਮੁਸ਼ਕਿਲ ਹੈ ?

ਪਹਿਲਾ ਮਰਦ : ਇਹੀ, ਇਹ ਘਰ ।

ਦੂਜਾ ਮਰਦ : ਲਗਦਾ ਨਹੀਂ, ਸ਼ਾਇਦ ਸਰਾਂ ਹੈ ;

ਪਹਿਲਾ ਮਰਦ : **ਨਕਲ ਲਗਾਉਂਦਿਆਂ** ਲਗਦਾ ਨਹੀਂ ।

ਦੂਜਾ ਮਰਦ : **ਖਿੱਝ ਕੇ** ਤਾਂ ਇਹ ਕੀ ਹੈ ?

ਪਹਿਲਾ ਮਰਦ : ਤੂੰ ਮੈਨੂੰ ਪੁਛੇਂਗਾ ?

ਦੂਜਾ ਮਰਦ : ਅਤੇ ਤੂੰ ਮੈਨੂੰ ਪੁਛੇਂਗਾ ?

ਪਹਿਲਾ ਮਰਦ : **ਲੋਹੇ ਦੀ ਰਾਡ ਤਾਣ ਕੇ** ਮੈਂ । ਮੈਂ ਪੁੱਛ ਸਕਦਾ ਹਾਂ ।

ਦੂਜਾ ਮਰਦ : **ਡਰ ਨਾਲ ਖਿੱਝ ਕੇ** ਮੈਂ ਪੁੱਛ ਸਕਦਾ ਹਾਂ !

ਪਹਿਲਾ ਮਰਦ : ਕੁੱਤੇ ਦੀ ਪੂਛ ।......ਇਹ ਪੰਚਾਇਤ ਘਰ ਹੈ ।

ਦੂਜਾ ਮਰਦ : ਤੇਰੇ ਕਹਿਣ ਨਾਲ । ਅਤੇ ਸੜਕ ਦੇ ਖੱਬੇ ਪਾਸੇ ਕੀ ਹੈ ?

ਪਹਿਲਾ ਮਰਦ : ਤਾਂ ਇਹ ਘਰ ਕੀ ਹੈ ?

ਦੂਜਾ ਮਰਦ : ਪਤਾ ਨਹੀਂ ।

ਪਹਿਲਾ ਮਰਦ : ਤੈਨੂੰ ਸੁਆਹ ਪਤਾ ਹੈ ।

ਦੂਜਾ ਮਰਦ : ਤੈਨੂੰ ਪਤਾ ਹੈ ?

ਪਹਿਲਾ ਮਰਦ : ਤੂੰ ਬੇਵਕੂਫ਼ ਹੈਂ । ਪਤਾ ਹੁੰਦਾ ਤਾਂ......?

ਦੂਜਾ ਮਰਦ : ਤੂੰ ਗਧਾ ਹੈਂ ।

ਪਹਿਲਾ ਮਰਦ : ਗਾਲ੍ਹ ਕੱਢੇਂਗਾ......?

ਦੂਜਾ ਮਰਦ : ਸ਼ੁਰੂਆਤ ਤੂੰ ਕੀਤੀ ਸੀ ।

ਪਹਿਲਾ ਮਰਦ : ਝੂਠੀ ਗੱਲ ।

ਦੂਜਾ ਮਰਦ : ਤੂੰ ਝੂਠ ਬੋਲਦਾ ਹੈਂ ।

ਪਹਿਲਾ ਮਰਦ : ਮੈਂ ਕ'ਹ ਰਿਹਾਂ ਕਿ ਮੇਰੇ ਮੱਥੇ ਨਾ ਲੱਗ ।

ਦੂਜਾ ਮਰਦ : ਤੂੰ ਧਮਕੀ ਦੇਵੇਂਗਾ ?

ਪਹਿਲਾ ਮਰਦ : **ਖਿੱਝ ਕੇ**..ਮੈਂ.. ਮੈਂ...ਇਹ ਰਾਡ ਵੇਖ ਰਿਹਾ ਹੈਂ ?

ਦੂਜਾ ਮਰਦ : ਤੂੰ ਜਾਨ ਤੋਂ ਮਾਰ ਦੇਵੇਂਗਾ ?

ਪਹਿਲਾ ਮਰਦ : ਨਹੀਂ । ਅਤੇ ਤੂੰ ?

ਦੂਜਾ ਮਰਦ : ਇਹ ਮੈਂ ਕਦੋਂ ਕਿਹੈ ? ਮੈਂ ਕਿਹਾ ਸੀ ?

ਪਹਿਲਾ ਮਰਦ : ਹਾਂ, ਤੂੰ ਕਿਹਾ ਸੀ ।

ਦੂਜਾ ਮਰਦ : ਤੂੰ ਮੂਰਖ ਹੈਂ । ਜਾਹਿਲ ਹੈਂ । ਗੱਲ-ਗੱਲ ਵਿਚ ਤੂੰ ਬੇਅਰਥ ਰੁਕਾਵਟਾਂ ਪਾਉਂਦਾ ਰਹਿੰਦਾ ਹੈਂ ।

ਪਹਿਲਾ ਮਰਦ : ਤੂੰ ਮੈਨੂੰ ਜਾਹਿਲ ਕਹੇਂਗਾ ?

ਦਜਾ ਮਰਦ : ਜੇ ਕਹਾਂ ਤਾਂ ?

ਪਹਿਲਾ ਮਰਦ : ਤੇਰੀ ਧੌਣ ਮਰੋੜ ਦਿਆਂਗਾ ।

ਦੂਜਾ ਮਰਦ : ਤੇ ਮੈਂ ਛੱਡ ਦਿਆਂਗਾ ? ਮੈਂ ਧੌਣ ਤੋੜ ਕੇ ਰੱਖ ਦਿਆਂਗਾ ।

ਪਹਿਲਾ ਮਰਦ : ਤੋੜ ਕੇ ਵਿਖਾ !

ਦੂਜਾ ਮਰਦ : ਪਹਿਲਾਂ ਤੂੰ ਮਰੋੜ ।

ਪਹਿਲਾ ਮਰਦ : ਮੈਂ ਕਮੀਨੇ ਲੋਕਾਂ ਦਾ ਸਾਥ ਨਹੀਂ ਦੇਂਦਾ ।

ਦੂਜਾ ਮਰਦ : ਮੈਂ ਜਾਹਿਲਾਂ ਦਾ ਸਾਥ ਨਹੀਂ ਦੇਂਦਾ ।

ਪਹਿਲਾ ਮਰਦ : ਤੂੰ ਵੇਖ ਰਿਹੈਂ ਨਾ ਮੇਰੀ ਰਾਡ ਤੇਰੇ ਤੋਂ ਵੱਡੀ ਹੈ । ਇਥੋਂ ਹੀ ਅੱਖ ਕੱਢ ਦਿਆਂਗਾ ।

ਦੂਜਾ ਮਰਦ : **ਥੋੜ੍ਹੇ ਡਰ ਨਾਲ** ਅੱਖਾਂ ਕੱਢੇਂਗਾ ?

ਪਹਿਲਾ ਮਰਦ : ਹਾਂ ਅੱਖਾਂ ਕੱਢ ਦਿਆਂਗਾ ।

ਦੂਜਾ ਮਰਦ : ਸਮਝਦਾ ਕੀ ਹੈ ? ਕੇਸ-ਮੁਕੱਦਮਾ ਵੀ ਨਹੀਂ ਚਲੇਗਾ ? ਅਖਾਂ ਦਿਖਾਉਂਦਾ ਹੈ ।

ਪਹਿਲਾ ਮਰਦ : ਤੂੰ ਕੇਸ-ਮੁਕੱਦਮੇ ਦਾ ਡਰ ਵਿਖਾਂਦਾ ਹੈਂ ! ਕਦੀ ਕੇਸ ਲੜਿਆ ਹੈ ? ਦੰਗੇ ਫਸਾਦ ਦਾ ਮੁਕੱਦਮਾ ਨਹੀਂ ਹੁੰਦਾ ।

ਦੂਜਾ ਮਰਦ : ਤੂੰ ਕਨੂੰਨ ਜਾਣਦਾ ਹੈਂ ?

ਪਹਿਲਾ ਮਰਦ : ਜਾਣਦਾ ਹਾਂ ।

ਦੂਜਾ ਮਰਦ : **ਈਰਖਾ ਨਾਲ** ਕਨੂੰਨ ਜਾਣਦਾ ਹੈ ।

ਪਹਿਲਾ ਮਰਦ : ਮੈਂ ਕਨੂੰਨ ਜਾਣਦਾ ਹਾਂ, ਇਸ ਵਾਸਤੇ ਅੱਖਾਂ ਕੱਢ ਸਕਦਾ ਹਾਂ ।

ਦੂਜਾ ਮਰਦ : ਤੇ ਮੈਂ ਤੈਨੂੰ ਛੱਡ ਦਿਆਂਗਾ ?

ਪਹਿਲਾ ਮਰਦ : ਲੜ ਕੇ ਵੇਖ ਲੈ ।

ਦੂਜਾ ਮਰਦ : ਤੂੰ ਹੀ ਵੇਖ ਲੈ ! ਤਾਕਤ ਅਜਮਾਵੇਂਗਾ ?

ਪਹਿਲਾ ਮਰਦ : **ਬਾਰੀ ਵਿਚੋਂ ਝਾਕ ਕੇ ਅਚਾਨਕ ਚੀਕਦਾ ਹੈ ।** ਬਚੋ, ਪਥਰਾਓ ਹੋ ਰਿਹਾ ਹੈ । ਆਵਾਜ਼ ਸੁਣ ਰਿਹਾ ਹੈਂ ਨਾ । **ਦੂਜੇ ਮਰਦ ਨੂੰ** ਪਤਾ ਨਹੀਂ ਕਿੰਨੇ ਲੋਕਾਂ ਦੀ ਆਵਾਜ਼ ਹੈ । ਸਾਵਧਾਨ ! ਰਾਡ ਅੱਗੇ ਰੱਖ । ਇਕਦਮ ਸੇਧ ਵਿਚ । ਕੋਈ ਇਸ ਘਰ ਉਪਰ ਹਮਲਾ ਕਰੇ, ਢਿੱਡ ਵਿਚ ਵਾੜ ਦੇਵੀਂ । ਖੱਚ ਜਾਂ ਖੱਪ-ਘਟ ਪੂਰਾ ਢਿੱਡ ਵਿਚ ਵੜਣਾ ਚਾਹੀਦੈ ।

ਦੂਜਾ ਮਰਦ : ਹੁਕਮ ਕਰਦਾ ਹੈ ! **ਬੁੜਬੁੜਾਂਦਿਆਂ ਰਾਡ ਫ਼ੌਜੀ ਵੱਲ ਅੱਗੇ ਰਖਦਾ ਹੈ** ਸੰਭਲ ਕੇ ਤਾਂ ਰਹਿਣਾ ਹੀ ਚਾਹੀਦੈ ।

ਪਹਿਲਾ ਮਰਦ : ਹਾਂ, ਬਿਲਕੁਲ ਸੰਭਲ ਕੇ ।

ਦੂਜਾ ਮਰਦ : ਜ਼ਰਾ ਜਹੀ ਗ਼ਲਤੀ ਅਤੇ ਧੌਣ ਵੱਖ ।

ਪਹਿਲਾ ਮਰਦ : ਬਿਲਕੁਲ ਠੀਕ । ਲੜਾਈ ਦੇ ਜ਼ਮਾਨੇ ਵਿਚ ਇਉਂ ਹੀ ਹੁੰਦਾ ਹੈ ।

ਦੂਜਾ ਮਰਦ : ਤੈਨੂੰ ਪਤਾ ਹੈ, ਇਸ ਲੜਾਈ ਦਾ ਆਗੂ ਕੌਣ ਹੈ ?

ਪਹਿਲਾ ਮਰਦ : ਪਤਾ ਹੁੰਦਾ ਤਾਂ ਮੈਂ ਉਸਨੂੰ ਐਵੇਂ ਹੀ ਛੱਡ ਦਿਦਾ ।

ਦੂਜਾ ਮਰਦ : ਉਹੀ ਤਾਂ ।

ਪਹਿਲਾ ਮਰਦ : ਤੂੰ ਬਿਲਕੁਲ ਨਵਾਂ ਆਦਮੀ ਹੈਂ......।

ਦੂਜਾ ਮਰਦ : **ਵਿਚੋਂ ਹੀ** ਤੇ ਤੂੰ ਕੀ ਪੁਰਾਣਾ ਆਦਮੀ ਹੈਂ ? ਪਿਛਲੀ ਵਾਰ ਇਧਰ ਆਇਆ ਸੀ ? ਤੇਰਾ ਘਰ ਕਿਥੇ ਹੈ ?

ਪਹਿਲਾ ਮਰਦ : ਪਰ ਨਰਹਿਆ ਪਿੰਡ । ਜਿਲ੍ਹਾ ਦਰਭੰਗਾ ।

ਦੂਜਾ ਮਰਦ : ਨਰਹਿਆ ਵਿਚ ਕਿਥੇ ? ਕਿਸ ਮਹੱਲੇ ਵਿਚ ਹੈ ?

ਪਹਿਲਾ ਮਰਦ : ਨਰਹਿਆ ਹੀ ਹੈ । ਤੇ ਤੂੰ ਫਿਟਕੀ ਪਿੰਡ, ਲੋਹੇ ਵਾਲਾ ਪੁਲ ਹੈ, ਜਿਥੇ ?

ਦੂਜਾ ਮਰਦ : ਹਾਂ ।

ਪਹਿਲਾ ਮਰਦ : ਤੇ ਜ਼ਾਤ ?

ਦੂਜਾ ਮਰਦ : ਪਤਾ ਨਹੀਂ ।

ਪਹਿਲਾ ਮਰਦ : ਬੇਜ਼ਾਤ ਹੋਵੇਂਗਾ ।

ਦੂਜਾ ਮਰਦ : ਇਹ ਗਾਲ੍ਹ ਹੈ । ਤੂੰ ਗਾਲ੍ਹ ਕੱਢੇਂਗਾ ?

ਪਹਿਲਾ ਮਰਦ : ਪੰਚਾਇਤ ਕਰਾ ਲੈ ।

ਦੂਜਾ ਮਰਦ : ਗਾਲ੍ਹਾਂ ਦੀ ਪੰਚਾਇਤ ਹੁੰਦੀ ਹੈ ?

ਪਹਿਲਾ ਮਰਦ : ਗਾਲ੍ਹਾਂ ਦੀ ਹੀ ਪੰਚਾਇਤ ਹੁੰਦੀ ਹੈ ।

ਦੂਜਾ ਮਰਦ : ਤੁਹਾਡੇ ਪਿੰਡ ਹੁੰਦੀ ਹੋਵੇਗੀ ।

ਪਹਿਲਾ ਮਰਦ : ਮੈਂ ਕਾਨੂੰਨ ਜਾਣਦਾ ਹਾਂ । ਹਰ ਥਾਂ ਗਾਲ੍ਹਾਂ ਦੀ ਹੀ ਪੰਚਾਇਤ ਹੁੰਦੀ ਹੈ ।

ਦੂਜਾ ਮਰਦ : ਮੈਂ ਨਹੀਂ ਮੰਨਦਾ ।

ਪਹਿਲਾ ਮਰਦ : ਤੇਰੇ ਮੰਨਣ ਜਾਂ ਨਾ ਮੰਨਣ ਦੀ ਪਰਵਾਹ ਕਾਨੂੰਨ ਨੂੰ ਨਹੀਂ ।

ਦੂਜਾ ਮਰਦ : ਨਹੀਂ, ਕਾਨੂੰਨ ਤਾਂ ਤੇਰੇ ਪਿਉ-ਦਾਦੇ ਦੀ ਜਾਇਦਾਦ ਹੈ ।

ਪਹਿਲਾ ਮਰਦ : ਅ...ਹ...ਇਹ ਦੰਗਾ ਕਿਸਨੇ ਕਰਵਾਇਆ ਹੈ ? ਮੇਲੇ ਵਿਚ ਹੰਗਾਮਾ ?

ਦੂਜਾ ਮਰਦ : ਮੈਂ ਨਹੀਂ ਜਾਣਦਾ ।

ਪਹਿਲਾ ਮਰਦ : ਤੂੰ ਜਾਣਦਾ ਹੈਂ ।

ਦੂਜਾ ਮਰਦ : ਤੇਰੇ ਕਹਿਣ ਨਾਲ ।

ਪਹਿਲਾ ਮਰਦ : ਹਾਂ । ਫਿਟਕੀ ਪਿੰਡ ਤੋਂ ਇਕੱਲਾ ਆ ਗਿਆ ?

ਦੂਜਾ ਮਰਦ : ਨਹੀਂ, ਹੋਰ ਲੋਕ ਵੀ ਸਨ ।

ਪਹਿਲਾ ਮਰਦ : **ਸ਼ੱਕ ਨਾਲ** ਉਹ ਕਿਥੇ ਨੇ ?

ਦੂਜਾ ਮਰਦ : **ਸਰਲ ਆਵਾਜ਼ ਵਿਚ** ਮੇਲੇ ਦੀ ਝੌਂਪੜੀ ਵਿਚ ।

ਪਹਿਲਾ ਮਰਦ : ਤੇਰੇ ਤੇ ਮੁਕੱਦਮਾ ਚਲੇਗਾ ।

ਦੂਜਾ ਮਰਦ : ਕਿਉਂ ਮੈਂ ਕੀ ਕੀਤਾ ਹੈ ?

ਪਹਿਲਾ ਮਰਦ : ਤੂੰ ਦੰਗਾ ਕਰਾਇਆ ਹੈ । ਤੇਰੇ ਆਦਮੀ ਉਸ ਝੌਂਪੜੀ ਵਿਚ ਇਸੇ ਲਈ ਇਸੇ ਮਕਸਦ ਨਾਲ ਲੁਕੇ ਹੋਏ ਹਨ, ਮੈਂ ਜਾਣਦਾ ਹਾਂ ।

ਦੂਜਾ ਮਰਦ : ਪਰ ਮੈਂ ਬੇਕਸੂਰ......।

ਪਹਿਲਾ ਮਰਦ : ਇਹੀ ਤੁਹਾਡਾ ਕਸੂਰ ਹੈ । **ਹੱਸਦਾ ਹੈ** ਚੋਰ ਨੂੰ ਪੁੱਛਿਆ ਕਿ ਤੇਰਾ ਕੀ ਨਾਮ ਹੈ ?

ਚੋਰ ਨੇ ਕਿਹਾ—ਕਲੰਦਰ ।

ਪੁੱਛਿਆ—ਤੇਰੇ ਪਿਉ ਦਾ ਨਾਮ

ਚੋਰ ਬੋਲਿਆ—ਬਾਂਦਰ ।

ਅਤੇ ਘਰ ?
ਚੋਰ ਬੋਲਿਆ—ਜੇਲ੍ਹ ਦੇ ਅੰਦਰ ।
ਸੋ ਚੋਰ ਆਪਣਾ ਕਸੂਰ ਮੰਨਦਾ ਹੈ ?
ਚੋਰ-ਚੋਰ ਸੱਕੇ ਭਰਾ......ਤੂੰ ਕਸੂਰਵਾਰ ਹੈਂ......।

ਦੂਜਾ ਮਰਦ : **ਅਚਾਨਕ ਮੇਲੇ ਦੇ ਮੈਦਾਨ ਵਲ ਵੇਖਦਿਆਂ ਦਬੀ ਚੀਕ ਨਾਲ** ਸਾਵਧਾਨ ।

ਪਹਿਲਾ ਮਰਦ : ਕੀ ਹੋਇਆ ਹੈ ?

ਦੂਜਾ ਮਰਦ : ਕੀ ਹੋਇਐ । ਵੇਖਦਾ ਨਹੀਂ, ਸੜਕ ਤੇ ਮਾਰ ਕੁਟਾਈ ਸ਼ੁਰੂ ਹੋ ਗਈ ਹੈ । ਇਕ ਬੰਦਾ ਡਰ ਕੇ ਮੰਜੀ ਹੇਠਾਂ ਲੁਕ ਗਿਆ ਹੈ ਅਤੇ ਇਕ ਆਦਮੀ...ਸਾਲੀ ਧੁੱਪ ਵੀ ਐਨੀ ਹੈ ਕਿ ਕੁਝ ਵਿਖਾਈ ਨਹੀਂ ਦੇਂਦਾ **ਅਚਾਨਕ ਜ਼ੋਰ ਨਾਲ, ਬਾਹਰ ਲਾਲ ਪਰਨੇ ਨਾਲ** ਓਏ-ਓਏ—ਪਰਨੇ...ਇਕ ਬੰਦਾ ਮੰਜੀ ਵਿਚ ਵੜ ਗਿਐ...ਉਸਨੂੰ... ਪਕ...ੜੋ...ਭੱਜ ਨਾ ਸਕੇ ।

ਪਹਿਲਾ ਮਰਦ : ਓਏ ਕੀ ਕਰਦੈਂ ਤੂੰ । ਚੀਕਦਾ ਕਿਉਂ ਹੈਂ ? ਉਸਨੂੰ ਲੁਕਿਆ ਰਹਿਣ ਦੇ ।

ਦੂਜਾ ਮਰਦ : **ਝਾਕਦਿਆਂ** ਬੜੇ ਲੋਕ ਨੇ ।

ਪਹਿਲਾ ਮਰਦ : ਧੂੜ ਵੀ ਹੈ । ਧੂੜ ਵਿਚ **ਸੰਦੂਕ ਨਾਲ ਉਲਝਦਿਆਂ** ਕੁਝ ਨਜ਼ਰ ਨਹੀਂ ਆਉਂਦਾ ।

ਦੂਜਾ ਮਰਦ : ਉਹਨਾਂ ਲੋਕਾਂ ਨਾਲ ਚਲੇਂਗਾ ?

ਪਹਿਲਾ ਮਰਦ : ਗਧਾ ! ਕਿਧਰੇ ਕੋਈ ਪੱਥਰ ਲਗ ਜਾਵੇ ਤਾਂ ? **ਚੀਕ ਦੇ ਨਾਲ** ਲਗਦਾ ਹੈ ਇਸ ਘਰ ਵਿਚ ਵੀ ਲੋਕ ਵੜ ਆਣਗੇ...ਸਾਵਧਾਨ ਰਹੋ । ਇਕ ਵੀ ਬੰਦਾ ਐਧਰ ਨਾ ਆ ਸਕੇ ।

ਦੂਜਾ ਮਰਦ : **ਬੌਂਦਲ ਜਾਂਦਾ ਹੈ । ਮੌਤ ਤੋਂ ਡਰ ਕੇ ਮੈਦਾਨ ਵਲ ਵੇਖਦਾ ਹੈ ।** ਓਏ ਗਧੇ...ਓਏ...ਮੰਜੀ ਵਾਲੇ ਬੰਦੇ...ਓਏ...ਭੱਜ ਇਥੋਂ... ਦੌੜ...।

ਪਹਿਲਾ ਮਰਦ : ਸਾਰੇ ਡਰਾਉਣੇ ਹੋ ਗਏ । ਬਕਰੀ ਦੀ ਜਾਨ ਗਈ ਤੇ ਖਾਣ ਵਾਲੇ ਨੂੰ ਸਵਾਦ ਨਾ ਆਇਆ **ਦੂਜੇ ਮਰਦ ਨੂੰ ਸੁਣਾ ਕੇ** ਤੂੰ ਕੀ ਕਰਦੈਂ ਇਥੇ ? ਕਿਉਂ ਰੂੰ-ਰੂੰ ਕਰ ਰਿਹੈਂ ? ਭੀੜ ਵਿਚ ਜਾ ਕੇ ਬਚਾ ।

ਦੂਜਾ ਮਰਦ : ਤੂੰ ਕਸਾਈ ਹੈਂ ।

ਪਹਿਲਾ ਮਰਦ : ਮੂੰਹ ਸੰਭਾਲ ਕੇ ਗੱਲ ਕਰ ।

**ਬੱਚਿਆਂ ਦੇ ਰੋਣ, ਇਸਤਰੀਆਂ ਦੇ ਚੀਕਣ ਦੀ ਰਲਵੀਂ ਆਵਾਜ਼ ।**

ਦੂਜਾ ਮਰਦ : **ਚੁਕੰਨਾ** ਹੁਣ ਇਹ ਕੀ ਹੋ ਰਿਹੈ ?

ਪਹਿਲਾ ਮਰਦ : ਚੁੱਪ ਤੇ ਸਾਵਧਾਨ ਰਹਿ ।

ਦੂਜਾ ਮਰਦ : ਹਾਂ...ਹਾਂ ।

ਪਹਿਲਾ ਮਰਦ : ਇਹ ਔਰਤਾਂ ਦਾ ਰੋਣਾ-ਧੋਣਾ ਚੰਗਾ ਨਹੀਂ ਲਗਦਾ ।

ਦੂਜਾ ਮਰਦ : ਹਾਂ...ਹਾਂ ।

ਪਹਿਲਾ ਮਰਦ : ਪਰ ਰੋ ਕਿਉਂ ਰਹੀਆਂ ਨੇ ?

ਦੂਜਾ ਮਰਦ : **ਕੰਨ ਲਗਾ ਕੇ ਸੁਣਦਾ ਹੈ** ਦੰਗੇ ਵਿਚ ਫਸ ਗਈਆਂ ਹੋਣਗੀਆਂ ।

ਪਹਿਲਾ ਮਰਦ : **ਸ਼ੱਕ ਨਾਲ** ਦੰਗੇ ਵਿਚ ਔਰਤਾਂ ? **ਰੁਕ ਕੇ** ਤੇਰੀ ਜਨਾਨੀ ਤਾਂ ਨਹੀਂ ਸੀ ਆਈ ?

ਦੂਜਾ ਮਰਦ : ਨਹੀਂ ।

ਪਹਿਲਾ ਮਰਦ : ਤੂੰ ਆਪਣੀ ਜਨਾਨੀ ਦਾ ਰੋਣਾ ਪਛਾਣਦਾ ਹੈਂ ?

ਦੂਜਾ ਮਰਦ : ਤੇ ਤੂੰ ?

ਪਹਿਲਾ ਮਰਦ : ਮੈਂ ਨਹੀਂ ਪਛਾਣ ਸਕਦਾ । ਤੈਨੂੰ ਪਤੈ ਸਾਰੀਆਂ ਜਨਾਨੀਆਂ ਇਕੋ ਜਿਹਾ ਰੋਂਦੀਆਂ ਹਨ ।

ਦੂਜਾ ਮਰਦ : ਮੈਂ ਨਹੀਂ ਜਾਣਦਾ ।

ਪਹਿਲਾ ਮਰਦ : ਅਜੀਬ ਗੱਲ ਹੈ, ਤੂੰ ਨਹੀਂ ਜਾਣਦਾ । ਵੈਸੇ ਮੈਨੂੰ ਵੀ ਖ਼ਾਸ ਰੁਚੀ ਨਹੀਂ । ਮੇਰਾ ਮੁੰਡਾ ਬੀ.ਐਲ. ਵਿਚ ਪੜ੍ਹਦਾ ਹੈ, ਇਸ ਵਾਸਤੇ ਕਾਨੂੰਨ ਵਿਚ ਦਿਲਚਸਪੀ ਹੈ ।

ਦੂਜਾ ਮਰਦ : ਗ਼ਲਤ ਗੱਲ ।

ਪਹਿਲਾ ਮਰਦ : ਕੀ ਗ਼ਲਤ ?

ਦੂਜਾ ਮਰਦ : ਤੇਰਾ ਮੁੰਡਾ ਬੀ.ਐਲ. ਵਿਚ ਨਹੀਂ ਹੋਵੇਗਾ । ਉਹ ਤੇਰੇ ਵਾਂਗ ਹੀ ਅਨਪੜ੍ਹ ਹੋਵੇਗਾ ।

ਪਹਿਲਾ ਮਰਦ : ਮੈਂ ਅਨਪੜ੍ਹ ਨਹੀਂ ।

ਦੂਜਾ ਮਰਦ : ਝੂਠ ।

ਪਹਿਲਾ ਮਰਦ : ਤੂੰ ਬੇਵਕੂਫ਼ ਹੈਂ । **ਰਾਡ ਸਿਧੀ ਕਰਦਿਆਂ** ਬਿਲਕੁਲ ਮੂਰਖ-ਗਧਾ ।

ਦੂਜਾ ਮਰਦ : ਮੂੰਹ ਨੂੰ ਲਗਾਮ ਦੇ । **ਆਕੜ ਕੇ** ਕਾਨੂੰਨ ਜਾਣਦਾ ਹਾਂ । ਪੁੱਤਰ ਬੀ.ਐਲ. ਵਿਚ ਪੜ੍ਹਦਾ ਹੈ । ਰੋਅਬ ਪਾਂਦਾ ਹੈ ।

**ਮੈਦਾਨ ਵਿਚ ਸ਼ੋਰ । ਦੋਵੇਂ ਉੱਚੀਂ ਹੋ-ਹੋ ਕੇ ਵੇਖਦੇ ਹਨ । ਦੂਜਾ ਮਰਦ 'ਕਾਨੂੰਨ ਜਾਣਦਾ ਹੈ' ਬੁੜਬੁੜਾਂਦਿਆਂ ਪਹਿਲੇ ਵਾਂਗ ਹੀ ਹੋ ਜਾਂਦਾ ਹੈ । ਪਹਿਲਾ ਮਰਦ ਦੂਜੇ ਵੱਲ ਵੇਖਦਾ ਵੀ ਨਹੀਂ । ਉਸਦੀ ਨਜ਼ਰ ਮੈਦਾਨ ਵੱਲ ਹੈ । ਉਸਦੀਆਂ ਅੱਖਾਂ ਤੇ ਜਿਸਮ ਹਰਕਤ ਕਰ ਰਹੇ ਹਨ । ਦੂਜਾ ਮਰਦ ਬਾਹਰ**

**ਵੇਖਦਿਆਂ ਡਰਿਆ 'ਕਾਨੂੰਨ ਜਾਣਦਾ ਹੈ' ਦੀ ਪ੍ਰਤੀਧੁਨੀ ਫੁਸਫੁਸਾਹਟ ਵਿਚ ਬਦਲਣ ਲਗਦੀ ਹੈ। ਇਹ ਵਾਕ ਮੈਦਾਨ ਦੇ ਸ਼ੋਰ ਵਿਚ ਰਲਗਡ ਹੋਣ ਲਗਦਾ ਹੈ। ਮੈਦਾਨ ਵਿਚ ਹਾਹਾਕਾਰ। ਚਾਰੋ ਪਾਸੇ ਆਤੰਕ ਦੇ ਸੁਰ।**

ਦੂਜਾ ਮਰਦ : ਸਾਰੇ ਭਿਅੰਕਰ ਹੋ ਗਏ ਹਨ। ਵਾਹ ਉਏ ਜ਼ਮਾਨੇ।

ਪਹਿਲਾ ਮਰਦ : **ਬੇਚੈਨ ਹੋ ਜਿਵੇਂ ਅਣਹੋਣੀ ਹੋ ਗਈ ਹੋਵੇ** ਔਰਤ ਰੋ ਰਹੀ ਹੈ। ਅਸੀਂ ਦੋਵੇਂ ਫੜੇ ਜਾਵਾਂਗੇ।

**ਦੂਜਾ ਮਰਦ ਅਚਾਨਕ ਡਰ ਜਾਂਦਾ ਹੈ। ਮੁੜ ਕੇ ਪਹਿਲੇ ਵਲ ਵੇਖਦਾ ਹੈ।**

ਦੂਜਾ ਮਰਦ : ਕਿਉਂ ?

ਪਹਿਲਾ ਮਰਦ : **ਫੁਸਫੁਸਾਂਦਿਆਂ** ਔਰਤ ਕਾਰਣ, ਉਸਦੇ ਰੋਣ ਦੇ ਕਾਰਣ। ਔਰਤ ਅਤੇ ਪਹਾੜੀ-ਧੁੱਪ ਉਪਰ ਕੋਈ ਵਿਸ਼ਵਾਸ ਨਹੀਂ ਕਰਦਾ।

ਦੂਜਾ ਮਰਦ : **ਡਰ ਨਾਲ** ਪਤਾ ਨਹੀਂ। ਮੈਨੂੰ...ਮੈਂ...ਪਤਾ ਨਹੀਂ ਕੀ ਹੋਵੇਗਾ... ਪਤਾ...।

ਪਹਿਲਾ ਮਰਦ : **ਫੁਸਫੁਸਾ ਕੇ** ਤੈਨੂੰ ਪਤਾ ਨਹੀਂ।

ਦੂਜਾ ਮਰਦ : **ਮੈਦਾਨ ਦੀ ਆਵਾਜ਼ ਕੰਨ ਨਾਲ ਲਗਾ ਕੇ ਸੁਣਦਾ ਹੈ।**

ਪਹਿਲਾ ਮਰਦ : ਤੈਨੂੰ ਬਿਲਕੁਲ ਜਾਣਕਾਰੀ ਨਹੀਂ ? ਇਹ ਗੋਂ-ਗੋਂ ਦੀ ਆਵਾਜ਼ ਆ ਰਹੀ ਹੈ।

**ਪਹਿਲਾ ਮਰਦ ਅਚਾਨਕ ਮੈਦਾਨ ਵੱਲ ਮੁੜ ਕੇ ਵੇਖਦਿਆਂ ਚੀਕਦਾ ਹੈ।**

ਪਹਿਲਾ ਮਰਦ : ਸਾਵਧਾਨ !

ਦੂਜਾ ਮਰਦ : **ਡਰਿਆ ਜਿਹਾ ਕਧ ਨਾਲ ਸੁੰਘੜ ਕੇ ਰਾਡ ਅੱਗੇ ਕਰਦਿਆਂ** ਕੀ ਹੋਇਐ ?

ਪਹਿਲਾ ਮਰਦ : **ਫੁਸਫੁਸਾ ਕੇ, ਡਰ ਨਾਲ** ਹੌਲੀ ਬੋਲ ਬਿਲਕੁਲ ਹੌਲੀ। ਨੇੜਿਉਂ ਰੋਣ ਦੀ ਆਵਾਜ਼ ਆ ਰਹੀ ਹੈ।

ਦੂਜਾ ਮਰਦ : ਹੁਣ ਕੀ ਕਰੋਗੇ ?

ਪਹਿਲਾ ਮਰਦ : ਸੋਚ ਲਓ। ਛੇਤੀ ਸੋਚੋ।

ਦੂਜਾ ਮਰਦ : ਅੰਹ...ਅੰਹ...ਹਾਂ, ਹਾਂ।

ਪਹਿਲਾ ਮਰਦ : **ਫੁਸਫੁਸਾ ਕੇ** ਚਾਰੋ ਪਾਸੇ ਖ਼ਤਰਾ ਹੀ ਖ਼ਤਰਾ ਹੈ।

ਦੂਜਾ ਮਰਦ : ਹਾਂ, ਖ਼ਤਰਾ ਹੈ। ਖ਼ਤਰਾ ਹੀ ਖ਼ਤਰਾ।

**ਸ਼ਾਮ ਵੇਲੇ। ਮੈਦਾਨ ਦੇ ਆਲੇ-ਦੁਆਲੇ ਮਸ਼ਾਲਾਂ ਬਲਦੀਆਂ ਨਜ਼ਰ ਆ ਰਹੀਆਂ ਹਨ। ਬਸਤੀ ਦੇ ਉਪਰ ਧੂੰਆਂ-ਧੂੰਆਂ**

**ਜਿਹਾ ਮਾਹੌਲ। ਹਲਚਲ ਪਹਿਲਾਂ ਵਾਂਗ ਹੀ ਹੈ। ਵਲੰਟੀਅਰਾਂ ਦੀਆਂ ਸੀਟੀਆਂ ਵੱਜਣ, 'ਫੜੋ-ਫੜੋ' ਅਤੇ ਔਰਤ ਦੇ ਰੋਣ ਦੀਆਂ** ਆਵਾਜ਼ਾਂ।

ਪਹਿਲਾ ਮਰਦ : ਸੋਚ ਲਿਆ ?

ਦੂਜਾ ਮਰਦ : ਨਹੀਂ ! ਕੁਝ ਨਹੀਂ ਸੋਚ ਸਕਿਆ।

ਪਹਿਲਾ ਮਰਦ : **ਬਾਹਰ ਝਾਕਦਿਆਂ** ਸ਼ਾਮ ਹੋ ਗਈ ਹੈ ?

ਦੂਜਾ ਮਰਦ : ਹਾਂ, ਹਨੇਰਾ ਹੋ ਗਿਐ।

ਪਹਿਲਾ ਮਰਦ : ਹਨੇਰਾ ! ਬਸ ਸੋਚ ਲਿਆ। ਹਨੇਰਾ ਹੁੰਦਿਆਂ ਹੀ ਅਸੀਂ ਦੌੜ ਜਾਵਾਂਗੇ।

ਦੂਜਾ ਮਰਦ : ਹਾਂ, ਹਾਂ।

**ਦੂਜਾ ਮਰਦ ਮੈਦਾਨ ਵੱਲ ਵੇਖ ਕੇ**

ਦੂਜਾ ਮਰਦ : ਚੁੱਪ ! ਚੁੱਪ ! ਸਾਹਮਣੇ ਮਸ਼ਾਲਾਂ ਆ ਰਹੀਆਂ ਹਨ।

ਪਹਿਲਾ ਮਰਦ : ਮਸ਼ਾਲਾਂ ? ਫਿਰ ਤਾਂ ਰੋਸ਼ਨੀ ਵੀ ਹੋਵੇਗੀ। ਤਾਂ...ਤਾਂ...ਤਾਂ...ਦੌੜਾਂਗੇ ਕਿਵੇਂ ?

ਦੂਜਾ ਮਰਦ : ਹਾਂ-ਹਾਂ, ਹੁਣ ?

ਪਹਿਲਾ ਮਰਦ : **ਸਾਵਧਾਨ ਕਰਦਿਆਂ** ਰਾਡ ਸਿਧੀ ਰਖ, ਸ਼ਾਇਦ ਮਸ਼ਾਲਚੀ ਇਸੇ ਮਕਾਨ ਵਿਚ ਵੜਨ ਦੀ ਕੋਸ਼ਿਸ਼ ਕਰਨਗੇ।

ਦੂਜਾ ਮਰਦ : **ਗਰਦਨ ਬਾਹਰ ਕੱਢ ਕੇ ਅਚਾਨਕ ਬੁੜਬੁੜਾਉਂਦਾ ਹੈ** ਝੌਂਪੜੀ ਵਿਚ ਅੱਗ ਲਗਾ ਦਿਤੀ।

ਪਹਿਲਾ ਮਰਦ : ਕਿਸਨੇ ?

ਦੂਜਾ ਮਰਦ : **ਚੌਕੰਨਾ ਹੋ ਕੇ ਪਹਿਲੇ ਮਰਦ ਨੂੰ ਮੈਦਾਨ ਵੱਲ ਇਸ਼ਾਰਾ ਕਰਦਿਆਂ ਫੁਸਫੁਸਾਂਦਾ ਹੈ** ਮਸ਼ਾਲਚੀਆਂ ਨੇ।

ਪਹਿਲਾ ਮਰਦ : **ਖਿਝ ਤੇ ਨਫ਼ਰਤ ਨਾਲ ਦੂਜੇ ਵੱਲ ਵੇਖਦਿਆਂ** ਓਏ, ਤੂੰ ਰੋਕ ਉਹਨੂੰ ! ਤੈਨੂੰ ਪਤਾ ਹੈ ਨਾ ਚਾਰੇ ਪਾਸੇ ਚਾਨਣਾ ਹੋ ਜਾਵੇਗਾ, ਦੌੜੇਂਗਾ ਕਿਵੇਂ ? **ਰੁਕ ਕੇ** ਪਰ ਇਕ ਗੱਲ—ਇਹ ਝੌਂਪੜੀ ਹੈ ਕਿਸਦੀ ?

ਦੂਜਾ ਮਰਦ : ਪਤਾ ਨਹੀਂ। ਕਿਸੇ ਗਰੀਬ ਦੀ ਹੋਵੇਗੀ।

ਪਹਿਲਾ ਮਰਦ : **ਸ਼ੱਕ ਨਾਲ, ਆਹਟ ਲੈਂਦਿਆਂ, ਰਾਡ ਸੰਭਾਲਦਿਆਂ** ਉਹ ਚਲੇ ਵੀ ਗਏ।

ਦੂਜਾ ਮਰਦ : ਲਗਦੈ, ਅੱਗ ਲਗਾ ਕੇ ਚਲੇ ਗਏ। ਬੁਝਾਣਗੇ ਨਹੀਂ ?

ਪਹਿਲਾ ਮਰਦ : ਮੂਰਖ ਹੈਂ ? ਕੀ ਪਾਣੀ ਪਾਣਗੇ ?

ਦੂਜਾ ਮਰਦ : ਐਨਾ ਪਾਣੀ ਕਿਥੋਂ ਆਵੇਗਾ ?

ਪਹਿਲਾ ਮਰਦ : **ਕੁਝ ਸੋਚਦਿਆਂ** ਓਹ; ਹੁਣ ਸਮਝਿਆ। ਤੁਹਾਡੇ ਲੋਕ ਝੌਂਪੜੀ ਵਿਚ ਸਨ। ਤੂੰ ਕਿਹਾ ਸੀ ਨਾ ?

ਦੂਜਾ ਮਰਦ : **ਡਰ ਕੇ** ਨਹੀਂ।

ਪਹਿਲਾ ਮਰਦ : ਹੁਣ ਤੈਨੂੰ ਪਾਣੀ ਦੀ ਚਿੰਤਾ ਕਿਵੇਂ ਸਤਾਉਣ ਲਗੀ ? **ਚੀਕ ਕੇ** ਤੂੰ ਕਾਬਿਲ ਬਣਦਾ ਹੈਂ। ਬੋਲ, ਤੇਰੇ ਬੰਦੇ ਸਨ ਕਿ ਨਹੀਂ ? ਗ਼ਲਤ। ਉਹ ਜ਼ਰੂਰ ਹੋਣਗੇ ਤੇ ਸੜ ਕੇ ਮਰ ਰਹੇ ਹੋਣਗੇ। ਸਾਰੇ ਡਰਪੋਕ। ਮਸ਼ਾਲ ਵਾਲਿਆਂ ਨੇ ਸਾੜ ਦਿਤਾ ਤਾਂ ਸੜ ਗਏ। ਮੁਕਾਬਲਾ ਕਰਦੇ ਤਾਂ ਕੀ ਹੋ ਜਾਂਦਾ ?

ਦੂਜਾ ਮਰਦ : **ਚੀਕ ਕੇ** ਉਹ ਨਹੀਂ ਸਨ।

ਪਹਿਲਾ ਮਰਦ : ਤੂੰ ਝੂਠ ਬੋਲਿਆ ਸੀ ?

ਦੂਜਾ ਮਰਦ : ਹਾਂ !

ਪਹਿਲਾ ਮਰਦ : ਪਰ ਅਖ਼ਬਾਰ ਵਿਚ ਨਿਕਲਿਆ ਤਾਂ ?

ਦੂਜਾ ਮਰਦ : ਅਖ਼ਬਾਰ ਵਿਚ ਤਾਂ ਐਵੇਂ ਹੀ ਨਿਕਲਦਾ ਰਹਿੰਦਾ ਹੈ।

ਪਹਿਲਾ ਮਰਦ : ਮੈਨੂੰ ਤੇਰੇ ਤੇ ਤਰਸ ਆਉਂਦਾ ਹੈ। ਮੈਂ ਕਾਨੂੰਨ ਜਾਣਦਾ ਹਾਂ। ਤੂੰ ਜ਼ਰੂਰ ਫੜਿਆ ਜਾਵੇਂਗਾ। ਫਾਂਸੀ ਚੜ੍ਹੇਂਗਾ ਤੂੰ।

ਦੂਜਾ ਮਰਦ : **ਬੈਠ ਕੇ** ਕਾਨੂੰਨ ਜਾਣਦਾ ਹੈ। ਤੂੰ ਜਾਣਦਾ ਹੈਂ—ਬੈਲ ਦੀ ਪੂਛ ! ਕਾਨੂੰਨ ਜਾਣਦਾ ਹੈ ! ਕਾਨੂੰਨੀ ਦਿਮਾਗ ਹੈ ਤੇਰੇ ਕੋਲ ? ਉਹ ਤਾਂ ਹੋਵੇਗੀ ਅੱਠ ਦੂਣੀ ਸੋਲ੍ਹਾਂ। ਸਮਝਿਆ ਨਾ।

ਪਹਿਲਾ ਮਰਦ : ਮੈਂ ਕਹਿੰਦਾ ਹਾਂ, ਤੂੰ ਜ਼ਿਆਦਾ ਬੁੜ ਬੁੜ ਨਾ ਕਰ। ਬਹੁਤ ਮਾੜਾ ਹੋਵੇਗਾ।

**ਦੂਜੇ ਮਰਦ ਵੱਲ ਧਿਆਨ ਨਹੀਂ ਦੇਂਦਾ, ਉਹ ਘਰ ਵੱਲ ਵੇਖਣ ਲੱਗਦਾ ਹੈ** ਇਹ ਘਰ ਹੈ ? ਕਬਾੜਖਾਨਾ। ਕਿਸੇ ਚੀਜ਼ ਦਾ ਕੁਝ ਪਤਾ ਨਹੀਂ ਲਗਦਾ ? ਖੇਡ ਹੈ, ਖੇਡ। ਕਿੰਨੀ ਵਾਰ ਕੋਸ਼ਿਸ਼ ਕੀਤੀ ਹੈ, ਜਲੂਸ ਵਿਚ ਪਛਾਣ ਦੇ ਲੋਕ ਮਿਲਣ, ਪਰ ਇਹ ਜਲੂਸ ਹੈ। ਨਾ ਕਿਸੇ ਦੀ ਆਵਾਜ਼ ਠੀਕ ਤਰ੍ਹਾਂ ਆਉਂਦੀ ਹੈ, ਨਾ ਸ਼ਕਲ ਦਿਸਦੀ ਹੈ।...**ਅਚਾਨਕ ਉਹ ਕੰਧ ਵਲ ਆ ਜਾਂਦਾ ਹੈ।** ਔਰਤ ਨਹੀਂ ਹੈ...। **ਉਸ ਪਾਸੇ ਦੂਜੇ ਮਰਦ ਵਲ ਇਸ਼ਾਰਾ ਕਰਦਿਆਂ। ਦੂਜਾ ਮਰਦ ਬੌਂਦਲਿਆ ਹੈ।** ਉਸ ਪਾਸੇ ਛੋਟੀ ਬੱਚੀ ਹੈ। ਰੋ ਰਹੀ ਹੈ। ਮੈਂ ਬੱਚਿਆਂ ਦਾ ਰੋਣਾ ਪਛਾਣ ਸਕਦਾ ਹਾਂ। ਸ਼ਾਇਦ ਮੇਲੇ ਵਿਚ ਗੁਆਚ ਗਿਆ ਹੈ। ਉਸਨੂੰ ਬਚਾ ਲਵੋ।

ਦੂਜਾ ਮਰਦ : ਹਾਂ-ਹਾਂ, ਉਸਨੂੰ ਬਚਾ ਲਵੋ।

ਪਹਿਲਾ ਮਰਦ : ਸ਼ਾਇਦ ਨਾਬਾਲਿਗ ਹੈ। ਮੈਂ ਕਾਨੂੰਨ ਜਾਣਦਾ ਹਾਂ। ਨਾਬਾਲਿਗ ਰੋ ਸਕਦੇ ਹਨ ਅਤੇ ਬਾਲਿਗ ਰੋ ਨਹੀਂ ਸਕਦੇ।

ਦੂਜਾ ਮਰਦ : ਜੇ ਰੋਵੇ ਤਾਂ...?

ਪਹਿਲਾ ਮਰਦ : **ਦ੍ਰਿੜ੍ਹਤਾ ਨਾਲ** ਉਹ ਰੋ ਨਹੀਂ ਸਕਦੇ। ਵੱਧ ਤੋਂ ਵੱਧ ਹਿਚਕ ਸਕਦੇ ਹਨ। ਉਹ ਵੀ ਇਕੱਲਿਆਂ।

ਦੂਜਾ ਮਰਦ : ਇਹੀ ਮੁਸ਼ਕਿਲ ਹੈ।

ਪਹਿਲਾ ਮਰਦ : ਕੋਈ ਮੁਸ਼ਕਿਲ ਨਹੀਂ। ਮੈਂ ਰੋਣ ਤੋਂ ਪਹਿਲਾਂ ਹਿਚਕ ਸਕਦਾ ਹਾਂ। **ਗੋਡਿਆਂ ਵਿਚ ਮੂੰਹ ਦਬਾ ਕੇ ਹਿਚਕਣ ਲੱਗਦਾ ਹੈ। ਲੋਹੇ ਦੀ ਰਾਡ ਤੇ ਬੈਠਾ ਹੈ ਅਤੇ ਉਸਦੀ ਨਕਲੀ ਹਿਚਕੀ ਚਾਰੇ ਪਾਸੇ ਫੈਲ ਰਹੀ ਹੈ। ਦੂਜਾ ਮਰਦ ਇਕ ਪਲ ਪਹਿਲੇ ਮਰਦ ਦਾ ਹਿਚਕਣਾ ਵੇਖਦਾ ਹੈ। ਫਿਰ ਬੱਚੀ ਦੇ ਰੋਣ ਵਲ ਸੰਬੋਧਿਤ ਹੁੰਦਾ ਹੈ।**

ਦੂਜਾ ਮਰਦ : ਇਕ ਕੁੜੀ! ਓ...ਏ...ਓ ਕੁੜੀਏ। ਚੁੱਪ। ਚੁੱਪ ਹੋ ਜਾ। ਨਾ ਰੋ। ਰੋਣਾ ਮਾੜੀ ਗੱਲ ਹੈ।

**ਪਹਿਲਾ ਮਰਦ ਹਿਚਕਦਾ ਰਹਿੰਦਾ ਹੈ।**

: ਏ ਚੁੱਪ ਕਿਉਂ ਨਹੀਂ ਹੁੰਦੀ? ਚੁੱਪ!

ਪਹਿਲਾ ਮਰਦ : **ਹਿਚਕਣਾ ਬੰਦ ਕਰਕੇ ਦੂਜੇ ਮਰਦ ਵੱਲ ਵੇਖਦਾ ਹੈ।** ਮੈਂ ਉਠਦਾ ਹਾਂ। ਚੁੱਪ, ਚੁੱਪ ਰਹਿ। ਸੰਕਟ ਕਿਉਂ ਬੁਲਾਂਦੀ ਹੈਂ? **ਰੁਕ ਕੇ** ਤੂੰ ਸੁਣਦਾ ਹੈਂ ਨਾ? ਸੜਕ ਉਪਰ ਪੱਥਰਬਾਜ਼ੀ ਹੋ ਰਹੀ ਹੈ।

ਦੂਜਾ ਮਰਦ : **ਬੇਚੈਨੀ ਨਾਲ ਵੇਖਦਾ ਹੈ। ਰਾਡ ਚੁਕ ਕੇ ਬਾਹਰ ਝਾਕਣ ਦੀ ਕੋਸ਼ਿਸ਼ ਕਰਦਾ ਹੈ।**

ਪਹਿਲਾ ਮਰਦ : ਹਦ ਦਰਜ਼ੇ ਦਾ ਗਵਾਰ ਹੈ। ਤੂੰ ਬਾਹਰ ਕਿਉਂ ਵੇਖਦਾ ਰਹਿੰਦਾ ਹੈਂ? ਇਹ ਕੋਈ ਹਾਦਸਾ ਨਹੀਂ ਹੈ। ਇਹ ਮਾਰਕੁਟਾਈ ਹੈ, ਸਮਝਿਆ ਨਾ? ਕਿ ਨਹੀਂ ਸਮਝ ਰਿਹਾ? **ਦੂਜਾ ਮਰਦ ਪਹਿਲੇ ਵੱਲ ਬੇਦਿਲੀ ਨਾਲ ਵੇਖਦਾ ਹੈ। ਫਿਰ ਬਾਹਰ ਝਾਕਣ ਲਗਦਾ ਹੈ।**

: ਆਪ ਵੀ ਜਾਵੇਗਾ ਅਤੇ ਮੈਨੂੰ ਵੀ ਲੈ ਜਾਵੇਗਾ। ਕਛੂਏ ਵਾਂਗ ਕਦੀ ਧੌਣ ਅੰਦਰ ਕਰਦਾ ਹੈ ਅਤੇ ਕਦੀ ਬਾਹਰ।

ਦੂਜਾ ਮਰਦ : ਤੂੰ ਗਾਲ੍ਹਾਂ ਕੱਢੇਂਗਾ?

ਪਹਿਲਾ ਮਰਦ : ਮੈਂ ਤਾਂ ਸਿਰਫ਼ ਗਾਲ੍ਹਾਂ ਕੱਢ ਰਿਹਾ ਹਾਂ। ਬਾਹਰ ਜਾਵੇਂਗਾ ਤਾਂ ਧੌਣ ਲਾਹ ਲੈਣਗੇ।

ਦੂਜਾ ਮਰਦ : ਪਰ ਤੂੰ ਕੀ ਦੇਵੇਂਗਾ? ਮੈਂ ਤੇਰਾ ਕਰਜ਼ਾ ਦੇਣੈ? ਤੂੰ ਮੇਰਾ ਮਾਲਕ ਹੈਂ?

ਪਹਿਲਾ ਮਰਦ : ਮੈਂ ਤੇਰਾ ਕੁਝ ਨਹੀਂ ਹਾਂ ਪਰ ਗਾਲ੍ਹਾਂ ਕੱਢਣ ਲਈ ਮੈਨੂੰ ਤੇਰਾ ਮਾਲਕ ਬਣਨਾ ਚਾਹੀਦੈ ।

ਦੂਜਾ ਮਰਦ : ਮਾਲਕ ਬਣਦਾ ਹੈ । ਤੂੰ ਮੈਨੂੰ, ਮੈਨੂੰ ਤੂੰ, ਮੈਨੂੰ...ਮੈਂ ਗਾਲ੍ਹਾਂ ਨਹੀਂ ਸੁਣ ਸਕਦਾ ।

ਪਹਿਲਾ ਮਰਦ : ਤਾਂ ਕੀ ਸੁਣੇਂਗਾ ? ਗੀਤ ? ਮੈਂ ਕੋਈ ਗਵਈਆ ਹਾਂ !

ਦੂਜਾ ਮਰਦ : ਮੈਂ ਜਾਹਿਲਾਂ ਨਾਲ ਗੱਲ ਨਹੀਂ ਕਰਦਾ ।

ਪਹਿਲਾ ਮਰਦ : ਮੂੰਹ ਨੂੰ ਲਗਾਮ ਦੇ ! ਮੈਂ ਸਭ ਜਾਣਦਾ ਹਾਂ । ਮੇਰਾ ਪੁੱਤਰ ਐਵੇਂ ਹੀ ਬੀ.ਐਲ. ਨਹੀਂ ਹੈ । ਸਮਝਿਆ ? ਮੈਂ ਚੰਗੀ ਤਰ੍ਹਾਂ ਜਾਣਦਾ ਹਾਂ ਕਿ ਤੂੰ ਚੁੱਪ ਰਹਿ ਕੇ ਅਚਾਨਕ ਹਮਲਾ ਕਰੇਂਗਾ ਪਰ ਤੂੰ ਜਾਣਦਾ ਹੈਂ ਨਾ ਕਿ ਕਾਨੂੰਨ ਕਾਰਣ ਪੁੱਛਦਾ ਹੈ । ਰਾਡ ਕਿਸੇ ਦੀ ਵੀ ਹੋਵੇ, ਬਾਰੀ ਦੀ, ਭਾਵੇਂ ਘਰ ਦੀ ਜਾਂ ਪੂਰੀ ਜਮਾਤ ਦੀ...ਭਾਵੇਂ ਉਹ ਮੈਨੂੰ ਅਚਾਨਕ ਲਗ ਜਾਵੇ, ਹਾਲਾਂਕਿ ਮੈਂ ਕਾਨੂੰਨ ਜਾਣਦਾ ਹਾਂ, ਪਰ ਉਸ ਵਿਚ ਸਮਝਾ ਨਾ । ਜੇ ਮੇਰੀ ਮੌਤ ਜਾਂ ਕਤਲ ਤੇਰਾ ਮਕਸਦ ਹੈ ਤਾਂ ਫਾਂਸੀ ਨਾ ਘਰ ਨੂੰ ਹੋਵੇਗੀ, ਨਾ ਖਿੜਕੀ ਨੂੰ, ਤੈਨੂੰ ਹੋਵੇਗੀ । ਤੈਨੂੰ, ਅਤੇ...।

ਦੂਜਾ ਮਰਦ : ਮੈਂ ਤੇਰੇ ਲੰਬੇ ਭਾਸ਼ਣ ਵਿਚ ਆਣ ਵਾਲਾ ਨਹੀਂ । ਐਸੇ ਭਾਸ਼ਣ ਮੈਂ ਬੜੇ ਸੁਣੇ ਹਨ ਅਤੇ ਤੂੰ ਸੁਣਦਾ ਹੈਂ ਨਾ ! ਮੈਂ ਤੇਰਾ ਕਤਲ ਨਹੀਂ ਕਰਾਂਗਾ । ਮੈਂ ਕਿਸੇ ਨੂੰ ਮਾਰਨਾ ਨਹੀਂ ਚਾਹੁੰਦਾ ।

ਪਹਿਲਾ ਮਰਦ : ਤਾਂ ਇਹ ਰਾਡ ਸੁੱਟ ਕਿਉਂ ਨਹੀਂ ਦੇਂਦਾ ? ਚਲਾਕ ਬਣਦਾ ਹੈਂ ਤੂੰ ।

ਦੂਜਾ ਮਰਦ : ਆਂ-ਹਾਂ-ਆਂ ! ਹਾਂ । ਹਾਂ ! ਪਰ ਤੂੰ ਸੁੱਟਦਾ ਕਿਉਂ ਨਹੀਂ ?

ਪਹਿਲਾ ਮਰਦ : ਮੈਂ ਸੁੱਟ ਸਕਦਾ ਹਾਂ ।

ਦੂਜਾ ਮਰਦ : ਮੈਂ ਵੀ ਸੁੱਟ ਸਕਦਾ ਹਾਂ ।

ਪਹਿਲਾ ਮਰਦ : ਤਾਂ ਸੁੱਟ ਦੇ ਨਾ ।

ਦੂਜਾ ਮਰਦ : ਤੂੰ ਸੁੱਟ ਤਾਂ ।

ਪਹਿਲਾ ਮਰਦ : ਪਹਿਲਾਂ ਤੂੰ ਸੁੱਟ ।

ਦੂਜਾ ਮਰਦ : ਅਤੇ ਤੂੰ ਕੀ ਕਰੇਂਗਾ ?

ਪਹਿਲਾ ਮਰਦ : ਪਹਿਲਾਂ ਤੂੰ ਕਿਉਂ ਨਹੀਂ ਸੁੱਟਦਾ ?

ਦੂਜਾ ਮਰਦ : ਅਤੇ ਤੂੰ ਕੀ **ਰਾਡ ਵੱਲ ਇਸ਼ਾਰਾ ਕਰਕੇ** ਇਸ ਨਾਲ ਜਿਮੀਂਦਾਰੀ ਕਰੇਂਗਾ ?

ਪਹਿਲਾ ਮਰਦ : ਸਮਝ ਗਿਆ ।

ਦੂਜਾ ਮਰਦ : ਕੀ ਸਮਝ ਗਿਆ ਹੈਂ ਤੂੰ ?

ਪਹਿਲਾ ਮਰਦ : ਤੇਰਾ ਇਰਾਦਾ ਖ਼ੂਨੀ ਹੈ । ਤੂੰ ਮੈਨੂੰ ਮਾਰਨਾ ਚਾਹੁੰਦਾ ਹੈਂ ।

ਦੂਜਾ ਮਰਦ : ਅਤੇ ਕੀ ਤੂੰ ਮੈਨੂੰ ਛੱਡ ਰਿਹਾ ਹੈਂ ?

ਪਹਿਲਾ ਮਰਦ : ਤੂੰ ਰਾਡ ਤਾਂ ਸੁੱਟ ਕੇ ਵੇਖ ।

ਦੂਜਾ ਮਰਦ : ਆਹਾ ! ਚਲਾਕ ਤੇ ਕਾਨੂੰਨੀ ? ਇਰਾਦਾ ਤੇ ਕਾਰਣ । ਪਜਾਮਾ ਤੇ ਸ਼ਰਟ । ਸਾਲਾ ।

**ਪਹਿਲਾ ਮਰਦ ਦੂਜੇ ਵਲ ਸ਼ੱਕ ਦੀ ਨਜ਼ਰ ਨਾਲ ਵੇਖਦਾ ਹੈ। ਫਿਰ ਰਾਡ ਸਿਧੀ ਕਰਦਾ ਹੈ। ਫਿਰ ਸਾਹਮਣੇ ਵਲ ਵੇਖ ਕੇ ਲਾਠੀ ਵਾਂਗ ਠੋਕ ਕੇ ਬਾਰੀ ਵਿਚੋਂ ਝਾਕਦਾ ਹੈ।**

ਪਹਿਲਾ ਮਰਦ : ਹਨੇਰਾ ਘੁੱਪ ਹੈ । ਘੁੱਪ ਹਨੇਰਾ । ਪਤਾ ਨਹੀਂ ਕਿਥੇ ਕੀ ਹੋ ਰਿਹਾ ਹੈ ।

**ਦੂਜਾ ਮਰਦ ਰਾਡ ਨੂੰ ਪੱਕੀ ਤਰ੍ਹਾਂ ਫੜ ਕੇ ਨੇੜੇ ਪਈ ਮੇਜ਼ ਉਤੇ ਬੈਠ ਜਾਂਦਾ ਹੈ ਅਤੇ ਰਾਡ ਨੂੰ ਜ਼ਮੀਨ ਉਪਰ ਬੇਮਤਲਬ ਠੋਕਦਾ ਹੈ। ਠਕ ਠਕ ਦੀ ਆਵਾਜ਼ ਰੰਗਮੰਚ ਉਪਰ ਉਭਰਣ ਲਗਦੀ ਹੈ।**

ਪਹਿਲਾ ਮਰਦ : ਹਨੇਰਾ ਹੈ ਅਤੇ ਕੋਈ ਆਵਾਜ਼ ਨਹੀਂ ਆ ਰਹੀ । ਸ਼ਾਇਦ ਫਸਾਦ ਬੰਦ ਹੋ ਗਿਐ ।

**ਦੂਜਾ ਮਰਦ ਪਹਿਲਾਂ ਵਾਂਗ ਹੀ ਮਸਤ ਹੈ। ਠਕ-ਠਕ ਦੀ ਆਵਾਜ਼ ਨਿਰੰਤਰ ਮੰਚ ਉਪਰ ਫੈਲਦੀ ਰਹਿੰਦੀ ਹੈ।**

ਦੂਜਾ ਮਰਦ : ਅੰਦਰੋ-ਅੰਦਰ ਬਹੁਤ ਕੁਝ ਉਭਰ ਰਿਹਾ ਹੈ...ਅਤੇ ਸਾਹਮਣੇ ਦੀ ਸੜਕ ਉਪਰ ਹਨੇਰਾ ਛਾ ਗਿਆ ਹੈ । ਅਸੀਂ ਘਰ ਕਿਵੇਂ ਜਾਵਾਂਗੇ ?

ਪਹਿਲਾ ਮਰਦ : ਸੱਚਮੁਚ ! ਅਸੀਂ ਘਰ ਕਿਵੇਂ ਜਾਵਾਂਗੇ ?

ਦੂਜਾ ਮਰਦ : **ਅਚਾਨਕ ਮੈਦਾਨ ਵਲ ਕਿਸੇ ਨੂੰ ਦੌੜਦਿਆਂ ਵੇਖਦਾ ਹੈ। ਚੀਕਦਿਆਂ** ਇਹ ਫਸਾਦ ਨਹੀਂ ਹੈ...। ਇਹ ਦੰਗਾ ਨਹੀਂ ਹੈ। **ਪਹਿਲੇ ਮਰਦ ਨੂੰ** ਸੁਣਦਾ ਹੈਂ ਤੂੰ ? ਇਹ ਦੰਗਾ ਨਹੀਂ ।

**ਪਹਿਲਾ ਮਰਦ ਚਾਨਣੇ ਘੇਰੇ ਵਿਚ ਦੂਜੇ ਦੀ ਧੌਣ ਝਪਟ ਕੇ ਫੜ ਲੈਂਦਾ ਹੈ। ਦੂਜੇ ਦੇ ਹੱਥ ਵਿਚ ਰਾਡ ਹੈ, ਪਰ ਉਹ ਕੁਝ ਨਹੀਂ ਕਰ ਸਕਦਾ।**

ਪਹਿਲਾ ਮਰਦ : ਤਾਂ ਬੋਲ, ਇਹ ਕੀ ਹੈ ? ਬੋਲ !

ਦੂਜਾ ਮਰਦ : ਇਹ ਦੰਗਾ ਨਹੀਂ ਹੈ ।

ਪਹਿਲਾ ਮਰਦ : ਤਾਂ ਕੀ ਹੈ ?

ਦੂਜਾ ਮਰਦ : ਮੈਨੂੰ ਸਿਰਫ਼ ਇਹੀ ਪਤਾ ਹੈ ਕਿ ਇਹ ਦੰਗਾ ਨਹੀਂ ।

ਪਹਿਲਾ ਮਰਦ : ਤਾਂ ਕੀ ਹੈ ?

ਦੂਜਾ ਮਰਦ : **ਚੀਕ ਕੇ** ਜ਼ਰੂਰੀ ਨਹੀਂ ਕਿ ਜਿਸਦੀ ਮੈਂ 'ਨਾ' ਜਾਣਦਾ ਹੋਵਾਂ ਉਸਦੀ 'ਹਾਂ' ਵੀ ਜਾਣਦਾ ਹੋਵਾਂ ।

ਪਹਿਲਾ ਮਰਦ : ਬੋਲ, ਇਹ ਕੀ ਹੈ ?

ਦੂਜਾ ਮਰਦ : ਕਸੂਰ ਮੇਰਾ ਨਹੀਂ ਹੈ ।

ਪਹਿਲਾ ਮਰਦ : ਤਾਂ ਕੀ ਕਸੂਰਵਾਰ ਦਾ ਪਤਾ ਲਗਾਣਾ ਪਵੇਗਾ ? ਤੂੰ ਚੀਕਿਆ ਕਿਉਂ ?

ਦੂਜਾ ਮਰਦ : ਮੈਂ ਡਰ ਗਿਆ ਸੀ ।

ਪਹਿਲਾ ਮਰਦ : **ਆਕੜ ਕੇ** ਡਰ ਗਿਆ ਸੀ । ਪਰ ਕਿਸ ਵਾਸਤੇ ?

ਦੂਜਾ ਮਰਦ : ਬੜਾ ਹਨੇਰਾ ਸੀ ।

ਪਹਿਲਾ ਮਰਦ : **ਆਕੜ ਕੇ** ਹਨੇਰਾ ਸੀ ?

ਦੂਜਾ ਮਰਦ : ਹਾਂ, ਤਣਾਓ ਭਰਪੂਰ ਹਨੇਰਾ ।

ਪਹਿਲਾ ਮਰਦ : ਤੂੰ ਮੈਨੂੰ ਕੀ ਸਮਝ ਰਖਿਐ ? ਬੋਲ ਇਹ ਕੀ ਹੈ ?

ਦੂਜਾ ਮਰਦ : ਮੈਨੂੰ ਨਹੀਂ ਪਤਾ ।

ਪਹਿਲਾ ਮਰਦ : ਇਹ ਘਰ ਕਿਸ ਜ਼ਾਤ ਵਾਲੇ ਦਾ ਹੈ ।

ਦੂਜਾ ਮਰਦ : ਆਹਆ ! **ਧੌਣ ਛੁਡਵਾ ਕੇ** ਮੈਨੂੰ ਕੀ ਪਤਾ ?

ਪਹਿਲਾ ਮਰਦ : ਮੈਨੂੰ ਕੀ ਪਤਾ ! ਸਾਰੀ ਚਲਾਕੀ ਕੱਢ ਦਿਆਂਗਾ । ਸਮਝਿਆ ।

**ਮੈਦਾਨ 'ਚ ਹਨੇਰਾ । ਭੱਜ-ਨੱਠ । ਪਹਿਲਾ ਮਰਦ ਦੂਜੇ ਤੋਂ ਵੱਖ ਹੋ ਕੇ ।**

ਦੂਜਾ ਮਰਦ : ਅੰ ਹਾ ! ਹਾਂ !

**ਦੋਵੇਂ ਸੰਭਲ ਕੇ ਨਿਸ਼ਾਨਾ ਸਾਧਦੇ ਹਨ । ਚਾਨਣ ਦੇ ਘੇਰੇ ਵਿਚ ਦੋਹਾਂ ਦੀਆਂ ਦੇਹਾਂ ਕਮਾਨ ਵਾਂਗ । ਮੁੜੇ ਹੋਏ ਕੰਕਾਲਾਂ ਵਾਂਗ । ਦੋਵੇਂ ਪਰਛਾਵੇਂ ਹਨੇਰੇ ਵਿਚ ਨਿਕਲ ਕੇ ਡੁੱਬਣ ਲੱਗਦੇ ਹਨ । ਫਰੀਜ਼ ਹੁੰਦੇ ਹੋਏ ।**

ਪਹਿਲਾ ਮਰਦ : ਬਹੁਤ ਸੰਭਲ ਕੇ । ਨਿਸ਼ਾਨਾ ਖ਼ਾਲੀ ਨਾ ਜਾਵੇ ।

ਦੂਜਾ ਮਰਦ : ਪਰ ਫਾਂਸੀ ਹੋਈ ਤਾਂ ?

ਪਹਿਲਾ ਮਰਦ : ਸਮੂਹਕ ਕਤਲ ਦੀ ਫਾਂਸੀ ਨਹੀਂ ਹੁੰਦੀ ।

ਦੂਜਾ ਮਰਦ : ਹੋ ਵੀ ਸਕਦੀ ਹੈ ।

ਪਹਿਲਾ ਮਰਦ : ਮੈਂ...ਮੈਂ ਕਹਿੰਦਾ ਹਾਂ, ਨਹੀਂ ਹੁੰਦੀ ।

ਦੂਜਾ ਮਰਦ : ਜੇ ਹੋ ਜਾਵੇ ਤਾਂ ?

ਪਹਿਲਾ ਮਰਦ : ਤੂੰ ਡਰਪੋਕ ਹੈਂ । ਸੁੱਟ ਕੇ ਨਿਸ਼ਾਨਾ ਲਗਾ ਅਤੇ ਮਾਰ ਦੇ ਸਾਰੇ ਲੋਕਾਂ ਨੂੰ...

ਦੂਜਾ ਮਰਦ : ਪਹਿਲਾਂ ਤੂੰ ਸੁੱਟ ।

ਪਹਿਲਾ ਮਰਦ : ਅਤੇ ਤੂੰ ਨਹੀਂ ਸੁਟੇਂਗਾ ?

**ਪਰਛਾਵੇਂ ਮਿਲ ਜਾਂਦੇ ਹਨ। ਦੋਹਾਂ ਦੀਆਂ ਸ਼ੱਕੀ ਨਜ਼ਰਾਂ।**

ਪਹਿਲਾ ਮਰਦ : ਸਾਰੇ ਦੌੜ ਗਏ। **ਰਾਡ ਸਿੱਧੀ ਕਰਦਾ ਹੈ।** ਹਨੇਰੇ ਵਿਚ ਕੋਈ ਨਹੀਂ ਹੈ। ਸਾਰੇ ਭੱਜ ਗਏ ਹਨ। ਮੂਰਖ! ਹੁਣ ਕੀ ਹਨੇਰੇ ਉਪਰ ਹਮਲਾ ਕਰੇਂਗਾ ?...ਸਾਰੇ ਚਲੇ ਗਏ।

ਦੂਜਾ ਮਰਦ : ਸਿਰਫ਼ ਹਨੇਰਾ ਹੈ। **ਰਾਡ ਨੂੰ ਹੌਲੀ ਹੌਲੀ ਹੇਠਾਂ ਝੁਕਾ ਲੈਂਦਾ ਹੈ।**

ਪਹਿਲਾ ਮਰਦ : ਪਰ ਇਹ ਕੀ ਹੈ ?...ਤੈਨੂੰ ਪਤੈ ਕਿ ਇਹ ਦੰਗਾ ਨਹੀਂ ਹੈ ?

ਦੂਜਾ ਮਰਦ : ਮੈਨੂੰ ਕੁਝ ਵੀ ਨਹੀਂ ਪਤਾ।

**ਪਹਿਲਾ ਮਰਦ ਹੈਰਾਨ ਜਿਹਾ ਰਾਡ ਨੂੰ ਕਿਸੇ ਪੁਰਾਣੇ ਹਥਿਆਰ ਵਾਂਗ ਚੁੱਕੀ ਮੈਦਾਨ ਵਲ ਵੇਖਣ ਦੇ ਉਦੇਸ਼ ਨਾਲ ਕਿਨਾਰੇ ਵਿਚ ਚਲਾ ਜਾਂਦਾ ਹੈ। ਚਾਨਣ ਦੀ ਹਲਕੀ-ਜਿਹੀ ਦੂਰੋਂ ਆਉਂਦੀ ਰੇਖਾ ਵਿਚ ਉਸਦੀ ਰਾਡ ਦੀ ਔਸਤ ਵਿਚ ਉਸਦਾ ਕਦ ਛੋਟਾ ਦਿਸਦਾ ਹੈ।**

ਪਹਿਲਾ ਮਰਦ : ਸੱਚਮੁਚ ਇਸ ਤੋਂ ਕੀ ਪਤਾ ਲਗੇਗਾ ? ਹਜ਼ਾਰਾਂ ਲੋਕਾਂ ਦੇ ਸ਼ੋਰ ਵਿਚ ਕੀ ਪਤਾ ਲਗੇਗਾ ਕਿ ਸ਼ੋਰ ਕਾਹਦਾ ਹੈ ? ਕਿਸ ਜ਼ਾਤ ਦੇ ਲੋਕਾਂ ਨੇ ਇਹ ਆਫ਼ਤ ਮਚਾਈ ਹੈ।

ਦੂਜਾ ਮਰਦ : **ਦੂਜਾ ਮਰਦ ਚੁੱਪਚਾਪ ਬੈਠ ਗਿਆ ਹੈ। ਇਸ ਧੌਣ ਦੀ ਉਚਾਈ ਤਕ ਰਾਡ ਦਾ ਅਗਲਾ ਹਿੱਸਾ ਦਿਸਦਾ ਹੈ।** ਸ਼ਾਇਦ ਹੁਣ ਮਾਰ ਕੁਟਾਈ ਬੰਦ ਹੋ ਗਈ ਹੋਵੇਗੀ। ਹੁਣ ਸਿਰਫ਼ ਹੱਲਾ ਹੈ। ਚੀਕਾਂ ਤੇ ਸ਼ੋਰ ਹੈ। ਚੀਕਾਂ, ਸਿਰਫ਼ ਚੀਕਾਂ।

ਪਹਿਲਾ ਮਰਦ : ਬੇਕਾਰ ਦੀ ਬਹਿਸ ਹੈ। ਮੈਨੂੰ ਤਾਂ ਕੁਝ ਵੀ ਪਤਾ ਨਹੀਂ ਲਗਦਾ ਕਿ ਇਹ ਆਦਮੀ ਚੀਕ ਰਹੇ ਹਨ ਕਿ ਜਾਨਵਰ।

ਦੂਜਾ ਮਰਦ : ਤੂੰ ਤਾਂ ਕਾਨੂੰਨਬਾਜ਼ ਹੈਂ ਨਾ ?

ਪਹਿਲਾ ਮਰਦ : ਤੂੰ ਠੀਕ ਤਰ੍ਹਾਂ ਬੋਲ। ਮੈਂ ਕਾਨੂੰਨ ਜਾਣਦਾ ਹਾਂ।

ਦੂਜਾ ਮਰਦ : ਮੈਂ ਠੀਕ ਹੀ ਬੋਲ ਰਿਹਾ ਸਾਂ। ਤੂੰ ਦੱਸ ਸਕਦਾ ਹੈਂ ਕਿ ਇਹ ਸ਼ੋਰ ਕਿਉਂ ਹੈ ? ਇਹ ਘਰ ਕਿਸ ਜ਼ਾਤ ਦਾ ਹੈ ?

ਪਹਿਲਾ ਮਰਦ : ਮੈਨੂੰ ਨਹੀਂ ਪਤਾ।

ਦੂਜਾ ਮਰਦ : ਤਾਂ ਫਿਰ ਕਾਨੂੰਨ ਘੰਟਾ ਜਾਣਦੈਂ ?

**ਦੂਜਾ ਮਰਦ ਠੇਂਗਾ ਦਿਖਾਂਦਾ ਹੈ**

ਪਹਿਲਾ ਮਰਦ : ਦੱਸ ਦਿਤੀ ਨਾ ਆਪਣੀ ਔਕਾਤ। ਜਾਣਦਾ ਹਾਂ, ਇ...ਹ ਆਦਮੀ ਦਾ ਸਭ ਤੋਂ ਪੁਰਾਣਾ ਹਥਿਆਰ ਸੀ। ਤੂੰ ਕਹਿ ਲੈ। ਆਦਮੀ ਦੀ ਇਕ ਬੋਲੀ, ਇਕ ਭਾਸ਼ਾ, ਇਕ ਇਸ਼ਾਰਾ ਸੀ। ਹੁਣ ਇਹ ਚਿੜਾਣ ਦਾ ਕੰਮ

ਕਰਦੀ ਹੈ। ਇਕ ਦਿਨ ਸਾਰੇ ਹਥਿਆਰ ਚਿੜਾਣ ਦਾ ਹੀ ਕੰਮ ਕਰਨਗੇ। ਤੂੰ ਸਮਝਦਾ ਹੈਂ ?

ਦੂਜਾ ਮਰਦ : ਅ...ਹ...ਹ। ਕਾਬਿਲ ਬਣਦਾ ਹੈ।

ਪਹਿਲਾ ਮਰਦ : ਹਾਂ, ਮੈਂ ਕਾਬਿਲ ਹਾਂ।

ਦੂਜਾ ਮਰਦ : ਆਪਣੀ ਦਹੀਂ ਨੂੰ ਕਦੀ ਗਵਾਲਣ ਵੀ ਖੱਟਾ ਕਹਿੰਦੀ ਏ ?

ਪਹਿਲਾ ਮਰਦ : ਤੂੰ ਮੂਰਖ ਹੈਂ। ਮਹਾਂ ਮੂਰਖ।

ਦੂਜਾ ਮਰਦ : ਅਜ ਤਕ ਮੇਰੀ ਜਨਾਨੀ ਨੇ ਮੈਨੂੰ ਇਉਂ ਨਹੀਂ ਕਿਹਾ।

ਪਹਿਲਾ ਮਰਦ : ਮੈਂ ਤੇਰੀ ਜਨਾਨੀ ਹਾਂ ?

ਦੂਜਾ ਮਰਦ : ਗਧੇ ! ਪਤਾ ਨਹੀਂ ਕਿਸ ਜ਼ਾਤ ਦਾ ਹੈਂ ?

ਪਹਿਲਾ ਮਰਦ : ਪਤੈ, ਤੇਰੀ ਜਨਾਨੀ ਤੈਨੂੰ ਕੀ ਕਹਿੰਦੀ ਹੋਵੇਗੀ !

ਦੂਜਾ ਮਰਦ : ਮੈਂ ਤੈਨੂੰ ਦੱਸਾਂ ? ਤੂੰ ਸਾਡੇ ਘਰੇਲੂ ਮਾਮਲੇ ਵਿਚ ਦਖ਼ਲ ਦੇਣ ਵਾਲਾ ਕੌਣ ? ਮੇਰੀ ਜਨਾਨੀ ਪਿਛਲੇ ਸਾਲ ਮਰ ਗਈ। ਪਰ ਇਹ ਮੈਂ ਤੈਨੂੰ ਕਿਉਂ ਦੱਸਾਂ ? ਮੈਂ ਪੰਜ ਬੱਚਿਆਂ ਦਾ ਪਿਉ ਨਾ ਹੁੰਦਾ ਤਾਂ ਉਹ ਮਰਦੀ ? ਮੇਰੇ ਪੰਜ ਬੱਚੇ ਹੋਏ। ਮੈਂ ਪਿਉ ਬਣ ਗਿਆ। ਪਰ ਇਸ ਵਿਚ ਮੇਰਾ ਕੀ ਦੋਸ਼ ? ਉਹ ਪਿਛਲੀਆਂ ਸਰਦੀਆਂ ਵਿਚ ਠੀਕ ਇਸੇ ਮਹੀਨੇ, ਦਿਨ ਸ਼ਾਇਦ ਮੰਗਲਵਾਰ ਸੀ। ਹਾਂ, ਮੰਗਲਵਾਰ ! ਸ਼ਾਮ ਹੋ ਗਈ ਸੀ, ਉਹ ਸ਼ਾਮ ਵੇਲੇ ਮਰੀ। ਪਰ ਮੈਂ ਕਿਉਂ ਦੱਸਾਂ ਸਾਰੀ ਗੱਲ ?

ਪਹਿਲਾ ਮਰਦ : ਤੂੰ ਜ਼ਰੂਰ ਕਤਲ ਕੀਤਾ ਹੋਵੇਗਾ। ਮੈਂ ਪਹਿਲਾਂ ਹੀ ਤੇਰੀ ਸ਼ਕਲ ਵੇਖ ਕੇ ਪਛਾਣ ਗਿਆ ਸਾਂ ਕਿ ਤੂੰ ਖ਼ੂਨੀ ਵੀ ਹੈਂ।

ਦੂਜਾ ਮਰਦ : ਨਹੀਂ। ਸੱਚ ਮੰਨ, ਉਹ ਆਪੇ ਮਰੀ ਸੀ। ਮੈਂ ਬੜੀ ਕੋਸ਼ਿਸ਼ ਕੀਤੀ ਕਿ ਬਚ ਜਾਵੇ। ਵੈਦ-ਡਾਕਟਰ ਸਾਰੇ ਹਾਰ ਗਏ, ਪਰ ਉਹ...।

ਪਹਿਲਾ ਮਰਦ : ਪਰ-ਪੁਰ ਕੋਈ ਨਹੀਂ। ਮੈਨੂੰ ਪਤੈ, ਤੂੰ ਹੀ ਖ਼ੂਨੀ ਹੈਂ। ਅੱਛਾ ਬੋਲ, ਜ਼ਾਤ ਵਿਚ ਵਿਆਹ ਕੀਤਾ ਸੀ ਕਿ ਬੇਜ਼ਾਤ ਵਿਚ ?

**ਦੂਜਾ ਮਰਦ ਹੈਰਾਨ ਜਿਹਾ ਪਹਿਲੇ ਮਰਦ ਵਲ ਵੇਖਦਾ ਹੈ।**

ਦੂਜਾ ਮਰਦ : ਅਖ਼ੀਰ ਤੂੰ ਚਾਹੁੰਦਾ ਕੀ ਹੈਂ ? ਮੈਂ ਕੌਣ ਹੁੰਦਾ ਹਾਂ ਉਸਦੀ ਜਾਨ ਲੈਣ ਵਾਲਾ ? ਕੀ ਮੈਂ ਕਸਾਈ ਹਾਂ ?

ਪਹਿਲਾ ਮਰਦ : ਤਾਂ ਕੀ ਤੂੰ ਧਰਮੀ ਹੈਂ ?

ਦੂਜਾ ਮਰਦ : ਮੈਂ ਉਸ ਨਾਲ ਵਿਆਹ ਕੀਤਾ ਸੀ। ਉਸਨੂੰ ਮਾਰਨ ਲਈ ?

ਪਹਿਲਾ ਮਰਦ : ਮੈਂ ਜਾਣਦਾ ਹਾਂ, ਸਭ ਜਾਣਦਾ ਹਾਂ, ਤੂੰ ਮੈਨੂੰ ਪੁੱਠਾ ਪਾਠ ਪੜ੍ਹਾਉਂਦਾ ਹੈਂ। ਵਿਆਹ ਕਰਨ ਵਾਲਾ ਕਸਾਈ, ਜਨਾਨੀ ਨੂੰ ਸਾੜ ਦੇਣਾ ਤਾਂ ਮਾਮੂਲੀ ਗੱਲ ਹੈ। ਬੋਲ, ਜ਼ਾਤ ਵਿਚ ਵਿਆਹ ਕੀਤਾ ਸੀ ਕਿ ਬੇਜ਼ਾਤ ਵਿਚ।

ਦੂਜਾ ਮਰਦ : ਮੈਨੂੰ ਨਹੀਂ ਪਤਾ ।

ਪਹਿਲਾ ਮਰਦ : ਤੇਰੀ ਕੀ ਗੱਲ ਹੈ ?

**ਦੂਜਾ ਮਰਦ ਹਨੇਰੇ ਵਲ ਵੇਖਣ ਲਗਦਾ ਹੈ। ਸੜਕਾਂ, ਗਲੀਆਂ ਤੋਂ ਲੰਘਣ ਵਾਲੀਆਂ ਇੱਕਾ-ਦੁੱਕਾ ਮਸ਼ਾਲਾਂ ਦੇ ਚਾਨਣੇ ਵਿਚ ਪਹਿਲੇ ਮਰਦ ਦੀ ਹੱਥਲੀ ਰਾਡ ਅਤੇ ਚਿਹਰਾ ਦਿਸਦਾ ਹੈ।**

ਦੂਜਾ ਮਰਦ : ਮ...ਮ...ਮ ਇਹ ਲੋਕ ਕੌਣ ਹਨ ?

ਪਹਿਲਾ ਮਰਦ : **ਖਿਝ ਕੇ** ਹੁਣ ਚੁੱਪ ! ਲੰਘ ਜਾਣ ਦੇ । ਇਹ ਮਸ਼ਾਲਚੀ ਹਨ । ਪਹਿਲਾਂ ਜ਼ਾਤ ਪੁਛਦੇ ਹਨ, ਫਿਰ ਕਪੜੇ ਉਤਾਰ ਕੇ ਪਤਾ ਨਹੀਂ ਕੀ ਵੇਖਦੇ ਹਨ । ਫਿਰ ਸਰੀਰ ਉਪਰ ਅੱਗ ਸੁੱਟ ਦਿੰਦੇ ਹਨ ।

ਦੂਜਾ ਮਰਦ : ਆਪਣੀ ਜ਼ਾਤ ਵਾਲਿਆਂ ਨੂੰ ਲਭ ਰਹੇ ਹੋਣਗੇ ।

ਪਹਿਲਾ ਮਰਦ : ਪਰ ਪਤਾ ਕਿਵੇਂ ਲਗਦੈ ?

ਦੂਜਾ ਮਰਦ : ਪਤਾ ਨਹੀਂ ਕਿਵੇਂ ਪਤਾ ਲਗਦੈ !

**ਪਰਸਪਰ ਸ਼ੱਕ । ਮਸ਼ਾਲਾਂ ਦੀ ਰੌਸ਼ਨੀ ਲੁਕ-ਛਿਪ ਕਰਦੀ ਲੰਘਦੀ ਹੈ।**

ਦੂਜਾ ਮਰਦ : ਸੁਣ ਰਿਹਾ ਹੈਂ ਨਾ । ਇਹ ਕਿਸ ਜਾਤ ਦਾ ਝੁੰਡ ਹੈ ।

ਪਹਿਲਾ ਮਰਦ : ਇਥੋਂ ਪਛਾਣਿਆ ਜਾਵੇਗਾ ? ਥੋੜ੍ਹਾ ਨੇੜੇ ।

ਦੂਜਾ ਮਰਦ : ਨਹੀਂ, ਨਾਅਰੇ ਤੋਂ, ਸ਼ੋਰ ਤੋਂ ਪਛਾਣਿਆ ਤਾਂ ਜਾ ਸਕਦੈ ।

ਪਹਿਲਾ ਮਰਦ : ਮਤਲਬ ?

ਦੂਜਾ ਮਰਦ : ਹਰ ਗੱਲ ਵਿਚ ਮਤਲਬ, ਕਾਨੂੰਨ, ਇਹ, ਉਹ ।

ਪਹਿਲਾ ਮਰਦ : ਤੂੰ ਬਿਲਕੁਲ ਬੇਮਤਲਬ ਹੈਂ ।

ਦੂਜਾ ਮਰਦ : ਚੁੱਪ ਓਏ ! **ਮੈਦਾਨ ਵੇਖਕੇ** ਪਤਾ ਤਾਂ ਲਗੇ, ਕਿਸ ਜ਼ਾਤ ਵਾਲੇ ਹਨ । ਸਾਲੇ ਸ਼ੋਰ ਵੀ ਦੂਰੋਂ ਕਰਦੇ ਆਂਦੇ ਹਨ । ਪਤਾ ਕਿਵੇਂ ਲੱਗੇ ? **ਬੇਚੈਨੀ** ਉਹ ਪਰਨੇ ਵਾਲਾ ਜਿਸ ਦੀਆਂ ਅੱਖਾਂ ਬਾਹਰ ਨਿਕਲੀਆਂ ਲਗਦੀਆਂ ਸਨ, ਸਾਲਾ ਡਰਪੋਕ ਅੱਖਾਂ ਵਿਚ ਚੋਰ ਸੀ, ਚੋਰ । ਬਚ ਗਿਆ । ਸਾਰੇ ਚੋਰ ਬਚ ਜਾਂਦੇ ਹਨ ।...ਉਹ ਘਰ ਪਹੁੰਚ ਗਿਆ ਹੋਵੇਗਾ । ਹਾਂ ।

ਪਹਿਲਾ ਮਰਦ : **ਹੇਠਾਂ ਘੂਰਦਿਆਂ, ਆਪਣੀਆਂ ਅੱਖਾਂ ਟੱਡਦਾ ਹੈ। ਕੰਧਾਂ ਨੂੰ ਛੋਂਹਦਾ ਹੈ।** ਮੱਕੜੀ ਜਾਲ ਗੰਦਾ ਕੂੜਾ । ਸੜਿਆ । ਪਤਾ ਨਹੀਂ ਕਿਸ ਜ਼ਾਤ ਦਾ ਹੈ ਇਹ ਕਾਲਾ ਗੰਦਾ ?

ਦੂਜਾ ਮਰਦ : **ਫੁਸਫੁਸਾਂਦਿਆਂ, ਸ਼ੱਕ ਨਾਲ** ਪਤਾ ਲਗੇ ਤਦ ਨਾ ?

**ਪਹਿਲਾ ਮਰਦ ਅਚਾਨਕ ਕੰਧਾਂ ਨੂੰ ਛੋਂਹਦਿਆਂ ਕਿਸੇ ਚੀਜ਼ ਨਾਲ ਟਕਰਾ ਜਾਂਦਾ ਹੈ।**

ਦੂਜਾ ਮਰਦ : **ਚੀਕਦਿਆਂ** ਕੀ ਹੋਇਆ ਹੈ ?

ਪਹਿਲਾ ਮਰਦ : **ਡਰਿਆ ਜਿਹਾ** ਟਕਰਾ ਗਿਆ ਸਾਂ ?

**ਦੂਜਾ ਮਰਦ ਤਣ ਜਾਂਦਾ ਹੈ। ਖੱਬੇ ਹੱਥੋਂ ਰਾਡ ਨੂੰ ਸੱਜੇ ਵਿਚ ਲੈ ਲੈਂਦਾ ਹੈ।**

ਦੂਜਾ ਮਰਦ : ਪਰ ਕਿਸ ਨਾਲ ?

ਪਹਿਲਾ ਮਰਦ : **ਖਿਝ ਕੇ** ਚੀਕ ਕਿਉਂ ਰਿਹੈਂ ? ਕੋਈ ਚੀਜ਼ ਸੀ। ਠੁੱਡਾ ਲਗ ਕੇ ਡਿੱਗ ਪਈ।

ਦੂਜਾ ਮਰਦ : **ਆਤੰਕ ਅਤੇ ਗੁੱਸੇ ਨਾਲ** ਤੂੰ ਉਧਰ ਕਿਉਂ ਜਾਂਦਾ ਹੈਂ ? ਤੈਨੂੰ ਦਿੱਸਦਾ ਨਹੀਂ ਕਿ ਹਨੇਰਾ ਹੈ ?

ਪਹਿਲਾ ਮਰਦ : ਹਨੇਰਾ ਵੀ ਕਿਤੇ ਦਿੱਸਦਾ ਹੈ ? ਹਨੇਰੇ ਵਿਚ ਕੁਝ ਨਹੀਂ ਦਿੱਸਦਾ !

ਦੂਜਾ ਮਰਦ : ਹੁਣ ਤੂੰ ਜਾਂਦਾ ਕਿਉਂ ਨਹੀਂ ?

ਪਹਿਲਾ ਮਰਦ : ਮੈਂ ਤੇਰੇ ਤੋਂ ਪੁੱਛ ਕੇ ਜਾਣੈ ? ਤੂੰ ਮੇਰਾ ਪਿਉ ਹੈਂ ?

ਦੂਜਾ ਮਰਦ : **ਬੁੜਬੁੜਾਂਦਾ ਹੈ** ਖਬਰਦਾਰ ! ਜ਼ਰਾ ਜਿਹੀ ਗੜਬੜ ਕਰਨ ਦੀ ਕੋਸ਼ਿਸ਼ ਕੀਤੀ ਤਾਂ ਠੀਕ ਨਹੀਂ ਹੋਵੇਗਾ !

ਪਹਿਲਾ ਮਰਦ : ਤੂੰ ਮੇਰੇ ਨਾਲ ਲੜੇਂਗਾ ?

ਦੂਜਾ ਮਰਦ : ਤੇ ਤੂੰ ਲੜੇਂਗਾ ?

ਪਹਿਲਾ ਮਰਦ : ਅਜੇ ਠਹਿਰ ਤੂੰ ? ਪਹਿਲਾਂ ਪਤਾ ਤਾਂ ਕਰ ਲੈਣ ਦੇ ਕਿ ਘਰ ਕਿਸ ਜ਼ਾਤ ਦਾ ਹੈ।

ਦੂਜਾ ਮਰਦ : **ਭੱਦਾ ਜਿਹਾ ਇਸ਼ਾਰਾ ਕਰ ਕੇ** ਘਰ ਦਾ ਪਤਾ ਲੱਗ ਜਾਂਦਾ ਤਾਂ ਤੂੰ ਕੀ ਕਰ ਲੈਂਦਾ। ਭਾਲਦਾ ਇਉਂ ਹੈ ਜਿਵੇਂ ਪਿਉ ਦਾ ਘਰ ਭੁਲ ਗਿਆ ਹੋਵੇ।

ਪਹਿਲਾ ਮਰਦ : ਤੇਰੇ ਪਿਉ ਦਾ ਹੈ ਨਾ ? ਤੂੰ ਮੈਨੂੰ ਮੂੰਹ ਕਿਉਂ ਲਗਾਉਂਦਾ ਹੈਂ ?

ਦੂਜਾ ਮਰਦ : ਤੂੰ ਟਕਰਾਇਆ ਕਿਸ ਨਾਲ ਸੀ ?

ਪਹਿਲਾ ਮਰਦ : ਤੇਰੇ ਨਾਲ ਤਾਂ ਨਹੀਂ ਸੀ ਟਕਰਾਇਆ ?

ਦੂਜਾ ਮਰਦ : ਸਾਰੇ ਬੇਈਮਾਨ।

ਪਹਿਲਾ ਮਰਦ : **ਹਨੇਰੇ ਵਿਚ ਮੇਜ਼ ਚੁਕ ਕੇ ਰੱਖਦਿਆਂ** ਮੇਜ਼। ਮੇਜ਼ ਸੀ।

ਦੂਜਾ ਮਰਦ : **ਆਕੜ ਕੇ** ਮੇਜ਼ ਸੀ। **ਕੰਨ ਲਗਾ ਕੇ ਬਾਹਰਲਾ ਸ਼ੋਰ ਸੁਣਨ ਦੀ ਕੋਸ਼ਿਸ਼ ਕਰਦਾ ਹੈ। ਦੂਰੋਂ ਹਲਕਾ ਸ਼ੋਰ ਉਠਦਾ ਹੈ। ਸ਼ੋਰ ਹੋ ਰਿਹਾ ਹੈ। ਪਹਿਲੇ ਮਰਦ ਨੂੰ** ਚੁੱਪ। ਲਗਦੇ ਨਾਅਰੇ ਵੀ ਲਗਾ ਰਹੇ ਨੇ।

ਪਹਿਲਾ ਮਰਦ : ਇਸ ਤੋਂ ਪਤਾ ਕਿਵੇਂ ਲੱਗੇ ? ਸਭ ਕੁਝ ਸ਼ੋਰ ਬਣ ਜਾਂਦੈ ।

ਦੂਜਾ ਮਰਦ : ਸੱਚਮੁਚ । ਪਤਾ ਲਗਾਣਾ ਮੁਸ਼ਕਿਲ ਹੈ, ਪਰ ਇਹ ਚਾਹੁੰਦੇ ਕੀ ਹਨ ?

ਪਹਿਲਾ ਮਰਦ : ਘੰਟਾ ਚਾਹੁੰਦੇ ਹਨ । ਪੁੱਛਦੇ ਹੋਣਗੇ ਕਿ ਘਰ ਕਿਸ ਜ਼ਾਤ ਦਾ ਹੈ

ਦੂਜਾ ਮਰਦ : ਇਹ ਵੀ ਪੁੱਛਦੇ ਤਾਂ ਵੀ ?

ਪਹਿਲਾ ਮਰਦ : ਜ਼ਰੂਰ ਪੁੱਛਣਗੇ ।

ਦੂਜਾ ਮਰਦ : ਫਿਰ ਕੀ ਕਰੋਗੇ ?

ਪਹਿਲਾ ਮਰਦ : ਕਰਨਾ ਕੀ ਹੈ ? ਅਸੀਂ ਵੀ ਬਾਹਰ ਭੀੜ ਵਿਚ ਮਿਲ ਜਾਵਾਂਗੇ ।

ਦੂਜਾ ਮਰਦ : ਜੇ ਉਹ ਵੇਖ ਲੈਣ ਤਾਂ

ਪਹਿਲਾ ਮਰਦ : ਉਹ ਕਿਵੇਂ ਵੇਖਣਗੇ ?...ਹੌਲੀ ਜਿਹਾ ਨਿਕਲ ਜਾਵਾਂਗੇ ।

ਦੂਜਾ ਮਰਦ : ਫਿਰ ?

ਪਹਿਲਾ ਮਰਦ : ਫਿਰ ਜਿਵੇਂ ਉਹ ਕਰਨਗੇ । ਸਾਥ ਤਾਂ ਦੇਣਾ ਹੀ ਪਵੇਗਾ ।

ਦੂਜਾ ਮਰਦ : ਫਿਰ ਅਸੀਂ ਵੀ ਪੁੱਛਾਂਗੇ ਘਰ ਕਿਸ ਜ਼ਾਤ ਦਾ ਹੈ ?

ਪਹਿਲਾ ਮਰਦ : ਹੱਟ ! ਸਾਨੂੰ ਪਤਾ ਹੈ । ਇਥੇ ਕੋਈ ਨਹੀਂ ਹੈ । ਪੁੱਛਾਂਗੇ ਕਿਸਤੋਂ ?

ਦੂਜਾ ਮਰਦ : ਸਿਰਫ ਸਾਥ ਦੇਣ ਵਾਸਤੇ ।

ਪਹਿਲਾ ਮਰਦ : ਹਾਂ-ਹਾਂ !

ਦੂਜਾ ਮਰਦ : ਜੇ ਕੋਈ ਨਾ ਬੋਲਿਆ ਤਾਂ ?

ਪਹਿਲਾ ਮਰਦ : ਕਿਥੋਂ ?

ਦੂਜਾ ਮਰਦ : ਇਸ ਘਰ ਵਿਚੋਂ ।

ਪਹਿਲਾ ਮਰਦ : ਤਾਂ ਉਹ ਸਾੜਣਗੇ । ਅਸੀਂ ਵੀ ਇਸਨੂੰ ਸਾੜਾਂਗੇ ।

ਦੂਜਾ ਮਰਦ : ਸਿਰਫ਼ ਘਰ ਹੀ ਤਾਂ ਸੜੇਗਾ ।

ਪਹਿਲਾ ਮਰਦ : ਹੋਰ ਉਹ ਬਾਹਰ ਵਾਸਤੇ ਮਸ਼ਾਲਾਂ ਫੜੀ ਘੁੰਮ ਰਹੇ ਹਨ ?

ਦੂਜਾ ਮਰਦ : ਸਾਨੂੰ ਉਹਨਾਂ ਦੇ ਆਣ ਤੋਂ ਪਹਿਲਾਂ ਭੱਜ ਜਾਣਾ ਚਾਹੀਦੈ ।

ਪਹਿਲਾ ਮਰਦ : ਨਹੀਂ, ਹਾਲੇ ਹੋਰ ਹਨੇਰਾ ਹੋਣ ਦਿਉ !

ਦੂਜਾ ਮਰਦ : ਹਾਂ-ਹਾਂ, ਹਨੇਰਾ...ਹੋਰ ਹੋਣ ਦਿਉ...ਠੀਕ ਹੈ; ਜੇ ਉਹਨਾਂ ਦੀ ਨਜ਼ਰ ਪੈ ਗਈ ਤਾਂ ? ਨਹੀਂ ਇਕ ਗੱਲ ਦੱਸਦਾ ਹਾਂ—ਲੰਬਾ, ਦੋ ਧਾਰ ਵਾਲਾ ਛੁਰਾ ਕਿਧਰੇ ਢਿੱਡ ਵਿਚ ਵਾੜ ਦੇਣ ਤਾਂ ? ਬੇਮੌਤ ਮਾਰੇ ਜਾਵਾਂਗੇ ।

ਪਹਿਲਾ ਮਰਦ : ਮੂਰਖਾਂ ਵਾਂਗ ਗੱਲ ਕਰਦੈਂ । ਮਾਰ ਹੀ ਦਵੇਗਾ ਤਾਂ ਕੀ ਧੌਣ ਤੇ ਕੀ ਢਿੱਡ । ਮੌਤ ਤਾਂ ਕਿਸੇ ਤਰੀਕੇ ਨਾਲ ਵੀ ਹੋ ਜਾਵੇਗੀ । ਮੇਰੇ ਪਿੰਡ ਵਿਚ ਲਾਲਾ ਭਗਵਾਨਦੀਨ ਦਾ ਪੁੱਤਰ ਮੇਵਾ ਲਾਲ ਸੱਪ ਕੱਟਣ ਨਾਲ ਮਰ ਗਿਆ । ਉਹ ਰਾਤੀਂ ਬਰਾਂਡੇ ਵਿਚ ਸੁੱਤਾ ਸੀ । ਸਵੇਰ ਹੋਈ ਤਾਂ ਉਹ ਮਰਿਆ ਪਿਆ ਸੀ । ਉਸਦੀ ਲਾਸ਼ ਦੇ ਚਾਰੋ ਪਾਸੇ ਲੋਕ ਸਨ ।

ਉਸਦੀ ਪਤਨੀ ਹਿਚਕ ਰਹੀ ਸੀ—ਉਸਦਾ ਬੁੱਢਾ ਪਿਉ ਰੋ ਰਿਹਾ ਸੀ—ਮੇਰੇ ਲਾਲ। ਮੇਰਾ ਪੁੱਤਰ...ਮੇਰਾ...ਖ਼ੂਨ।

ਦੂਜਾ ਮਰਦ : ਬੇਮਤਲਬ ਦੀ ਗੱਲ। ਇਹ ਕੀ ਗੱਲ ਹੋਈ ? ਕੋਈ ਮਰ ਜਾਵੇ ਤਾਂ ਹੱਸਦੇ ਥੋੜ੍ਹਾ ਨੇ ?

ਪਹਿਲਾ ਮਰਦ : ਨਹੀਂ, ਉਹ ਗੱਲ ਨਹੀਂ। ਉਸਦੀ ਮਾਸੀ ਵੀ ਆਈ ਸੀ—ਮੁੰਡੇ ਨੂੰ ਵੇਖ ਕੇ ਰੋਣ ਲਗੀ। ਰੋਂਦੀ-ਰੋਂਦੀ ਕਹਿੰਦੀ ਸੀ—ਥੋੜ੍ਹਾ ਜਿਹਾ ਬਚ ਗਿਆ, ਨਹੀਂ ਤਾਂ ਸੱਪ ਨੇ ਅੱਖ ਵਿਚ ਡੰਗ ਮਾਰ ਦੇਣਾ ਸੀ।

ਦੂਜਾ ਮਰਦ : ਬੇਮਤਲਬ ਦੀ ਗੱਲ ਕਰਦਾ ਹੈਂ।

ਪਹਿਲਾ ਮਰਦ : ਤੂੰ ਹੀ ਕਹਿ ਰਿਹਾ ਸੈਂ ਕਿ ਛੁਰਾ ਢਿੱਡ ਵਿਚ ਮਾਰਨਾ ਮਾੜਾ ਲਗਦੈ।

ਦੂਜਾ ਮਰਦ : ਮੈਨੂੰ ਮਾੜਾ ਲਗਦੈ।

ਪਹਿਲਾ ਮਰਦ : ਕਮਾਲ ਹੈ, ਛੁੱਰਾ ਕਿਧਰੇ ਵੀ ਲੱਗੇ ਆਖ਼ਿਰ ਮਰਨਾ ਹੀ ਤਾਂ ਹੈ।

ਦੂਜਾ ਮਰਦ : ਪਰ ਕਰੂਪ ਹੋ ਕੇ ਮਰਨਾ ਨਹੀਂ ਚਾਹੁੰਦਾ। ਅਤੇ ਮਰਾਂਗਾ ਕਿਉਂ ? ਜਿਤਨੀ ਜ਼ਿੰਦਗੀ ਉਪਰ ਵਾਲੇ ਨੇ ਲਿਖੀ ਹੈ ਸਾਰੀ ਜੀਵਾਂਗਾ। ਫਿਰ ਜਿਵੇਂ ਸਾਰੇ ਮਰਦੇ ਨੇ ਉਸੇ ਤਰ੍ਹਾਂ ਹੀ ਮਰਾਂਗਾ।

ਪਹਿਲਾ ਮਰਦ : ਸਾਰੇ ਮਰਦੇ ਹਨ ਪਰ ਸਮੇਂ ਤੋਂ ਪਹਿਲਾਂ ਮਰਨਾ ਨਹੀਂ ਚਾਹੀਦਾ।

**ਹਨੇਰੇ ਮੈਦਾਨ ਵੱਲ ਹੱਥ ਵਿਚ ਰਾਡ ਫੜ ਕੇ ਘੁੰਮਦਿਆਂ ਮੈਦਾਨ ਵਲ ਲੋਕਾਂ ਦੇ ਚਲਣ, ਭਜਣ ਅਤੇ ਫੁਸਫੁਸਾ ਕੇ ਤੁਰਨ ਦੀਆਂ ਆਵਾਜ਼ਾਂ।**

ਕੀ ਕਿਹਾ ? ਇਥੇ ਖੜਾ ਸੀ ਉਹ !

ਮੇਰੇ ਖਿਆਲ ਵਿਚ ਉਸਨੂੰ ਮਾਰ ਦਿਤਾ ਗਿਆ। ਕੀ ? ਮਾਰ ਦਿਤਾ ?

ਪਤਾ ਲੱਗਾ, ਕੌਣ ਸੀ ?

ਪਤਾ ਕੀ ਲੱਗੇਗਾ ?

ਪਰ ਲਾਸ਼ ਕਿਥੇ ਹੈ ?

ਕਿਸ ਜ਼ਾਤ ਦੇ ਲੋਕ ਸਨ, ਉਹ ?

**ਮੈਦਾਨ ਵਿਚ ਹਲਕਾ ਜਿਹਾ ਸ਼ੋਰ। ਕੁਝ ਦੂਰੋਂ ਆਂਦੀਆਂ ਆਵਾਜ਼ਾਂ। ਫੜੋ ਭੱਜ ਨਾ ਸਕੇ।**

**ਪਹਿਲਾ ਮਰਦ ਡਰਿਆ ਬਰਾਂਡੇ ਤੋਂ ਬਾਹਰਲੇ ਹਨੇਰੇ ਦੀਆਂ ਆਵਾਜ਼ਾਂ ਸੁਣਦਿਆਂ।**

ਪਹਿਲਾ ਮਰਦ : ਕਮੀਨੇ। ਉੱਲੂ ਦੇ ਪੱਠੇ। ਲਾਸ਼ਾਂ ਹਰ ਜ਼ਾਤ ਵਿਚ ਹੁੰਦੀਆਂ ਹਨ।

ਦੂਜਾ ਮਰਦ : ਕੋਈ ਵਿਚਾਰਾ ਮਾਰਿਆ ਗਿਆ।

ਪਹਿਲਾ ਮਰਦ : **ਅੰਦਾਜ਼ਾ ਲਗਾਉਂਦਿਆਂ । ਡਰ ਨਾਲ** ਉਹ ਮੰਜੀ ਵਾਲਾ ਆਦਮੀ ਸੀ, ਭੀੜ ਵਿਚ ਚਾਹ ਦੀ ਦੁਕਾਨ ਦੀ ਚੌਂਕੀ ਹੇਠਾਂ ਲੁਕ ਗਿਆ ਸੀ......।

ਦੂਜਾ ਮਰਦ : ਲੁਕੇ ਤਾਂ ਸਾਰੇ ਸਨ, ਫਿਰ ਨਿਕਲ ਕਿਵੇਂ ਗਏ ?

ਪਹਿਲਾ ਮਰਦ : ਜਾਨ ਬਚਾਣ ਦੇ ਚੱਕਰ ਵਿਚ ਹੀ ਜਾਨ ਜਾਂਦੀ ਹੈ।

ਦੂਜਾ ਮਰਦ : ਫਿਰ ਜਾਨ ਬਚਾਂਦੇ ਕਿਉਂ ਨੇ ?

ਪਹਿਲਾ ਮਰਦ : ਤੂੰ ਮੂਰਖ ਹੈਂ। ਜਾਨ ਨਾ ਬਚਾਣ ਤਾਂ ਕੀ ਕਰਨ ? ਲੁਕ ਕੇ ਵੀ ਹੋਰ ਲੁਕਾਣਾ ਚਾਹੀਦਾ ਹੈ। ਜਿੰਨਾ ਲੁਕ ਸਕੋ ਲੁਕੇ ਰਹੋ।

ਦੂਜਾ ਮਰਦ : ਠੀਕ ਗੱਲ ਹੈ।

**ਦੋਵੇਂ ਲੁਕਣ ਦੀ ਕੋਸ਼ਿਸ਼ ਕਰਦੇ ਹਨ। ਬੁੜਬੁੜਾਂਦੇ ਹਨ। 'ਲੁਕੇ ਰਹੋ, ਲੁਕੋ' ਕਹਿੰਦੇ ਫਰੀਜ਼ਡ ਹੁੰਦੇ ਹਨ।**

ਪਹਿਲਾ ਮਰਦ : ਅਤੇ ਤੇਰੇ ਬੰਦੇ। ਉਹ ਤਾਂ ਲੁਕੇ ਹੋਏ ਨੇ ਨਾ ?

ਦੂਜਾ ਮਰਦ : ਤੂੰ ਬੇਕਾਰ ਸ਼ੱਕ ਕਰਦਾ ਹੈਂ। ਮੇਰੇ ਕੋਈ ਬੰਦੇ ਨਹੀਂ ਸਨ ਆਏ—ਪਤਾ ਨਹੀਂ ਉਹ ਲੋਕ ਕਿਵੇਂ ਹੋਣਗੇ ?

ਪਹਿਲਾ ਮਰਦ : ਭਗਵਾਨ ਦਾ ਪੁੱਤਰ। ਅੰਦਰ ਬੈਠ ਕੇ ਫਸਾਦ ਕਰਾਉਂਦਾ ਹੈ ਅਤੇ ਇਥੇ ਬਕਵਾਸ ਕਰਦਾ ਹੈ ?

ਦੂਜਾ ਮਰਦ : ਤੂੰ ਸ਼ੱਕੀ ਹੈਂ।

ਪਹਿਲਾ ਮਰਦ : ਸ਼ੱਕੀ-ਫੱਕੀ। ਸਭ ਜਾਣਦਾ ਹਾਂ।

ਦੂਜਾ ਮਰਦ : ਤੂੰ ਕੀ ਜਾਣਦੈਂ ? ਮੈਂ ਸਾਰੇ ਲੋਕਾਂ ਦੀ ਗੱਲ ਕਰ ਰਿਹਾ ਸਾਂ—ਕੀ ਸਾਰੇ ਲੁਕੇ ਨਹੀਂ ਰਹਿੰਦੇ ? ਕਿਸਨੂੰ ਕਿਸਦੀ ਖ਼ਬਰ ਰਹਿੰਦੀ ਹੈ ?

ਪਹਿਲਾ ਮਰਦ : ਪਰ ਤੈਨੂੰ ਸਭ ਦੀ ਚਿੰਤਾ ਕਿਉਂ ਹੈ ? ਤੂੰ ਲੀਡਰੀ ਕਰਨੀ ਹੈ ?

ਦੂਜਾ ਮਰਦ : ਮੈਂ ਪੁੱਛਦਾ ਹਾਂ—ਤੂੰ ਸਵਾਲ-ਜਵਾਬ ਕਹਨ ਵਾਲਾ ਕੌਣ ਹੁੰਦਾ ਹੈਂ ?

ਪਹਿਲਾ ਮਰਦ : ਤੂੰ ਬੇਕਾਰ ਬੜ-ਬੜ ਲਾਈ ਹੋਈ ਏ।

ਦੂਜਾ ਮਰਦ : ਤੇ ਤੂੰ ਬੋਲਦਾ ਹੀ ਨਹੀਂ।

ਪਹਿਲਾ ਮਰਦ : ਮੈਂ ਸੱਚ ਬੋਲਦਾ ਹਾਂ. ਸਾਰੇ ਲੁਕੇ ਸਨ ਤਾਂ ਕਤਲੇਆਮ ਕਿਵੇਂ ਹੋ ਗਿਆ ?

ਦੂਜਾ ਮਰਦ : ਮੈਨੂੰ ਕੀ ਪਤਾ ?

ਪਹਿਲਾ ਮਰਦ : ਹੁਣ ਤੂੰ ਕਿਵੇਂ ਕਹਿ ਸਕਦਾ ਹੈਂ ਕਿ ਕਤਲੇਆਮ ਹੋ ਗਿਆ ? ਸਭ ਦੇ ਲੁਕੇ ਰਹਿਣ ਦੇ ਬਾਵਜੂਦ ?

**ਅਚਾਨਕ** ਸਾਲੇ...ਹਟ। ਜਾ...ਕੰਧ...ਨਾਲ...ਕੰਧ ਟੁੱਟ ਜਾਵੇਗੀ...

ਦੂਜਾ ਮਰਦ : **ਡਰ ਨਾਲ** ਹੇ ਭਗਵਾਨ !

ਪਹਿਲਾ ਮਰਦ : ਭਗਵਾਨ ਦੇ ਬੱਚੇ। ਮੈਂ ਪੁਛਦਾਂ ਕਿ ਪੱਥਰ ਕਿਥੋਂ ਆਇਆ ਹੈ ?

ਦੂਜਾ ਮਰਦ : ਮੈਨੂੰ ਕੀ ਪਤਾ ? ਹਨੇਰੇ ਵਿਚ ਕਿਥੋਂ ਆਇਐ ?

ਪਹਿਲਾ ਮਰਦ : ਤੂੰ ਵੇਖਦਾ ਕੀ ਹੈਂ ? ਅੱਖਾਂ ਨੇ ਕਿ ਬਟਨ ?

ਦੂਜਾ ਮਰਦ : ਤੇਰੀਆਂ ਵੀ ਤੇ ਅੱਖਾਂ ਹਨ ? ਤੂੰ ਵੇਖ ਲੈ ਹਨੇਰੇ ਵਿਚ......

ਪਹਿਲਾ ਮਰਦ : ਤੂੰ ਅੰਦਾਜ਼ਾ ਵੀ ਨਹੀਂ ਲਗਾ ਸਕਦਾ ?

ਦੂਜਾ ਮਰਦ : ਹਨੇਰੇ ਵਿਚ ਅੰਦਾਜ਼ਾ ਲਗਦੈ ?

ਪਹਿਲਾ ਮਰਦ : ਬਿਲਕੁਲ ਬੇਵਕੂਫ਼ । ਗੰਵਾਰ । ਬਾਂਦਰ ।

**ਦੂਜਾ ਮਰਦ ਪੱਥਰ ਵਾਲੇ ਪਾਸੇ ਖਿਸਕਦਾ ਹੈ। ਪੱਥਰ ਚੁਕ ਕੇ ਵੇਖਦਾ ਹੈ।**

: ਤੂੰ ਕੀ ਕਰਦਾ ਹੈਂ ? ਤੂੰ ਪੱਥਰ ਚੁਕ ਕੇ ਰਖਣਾ ਚਾਹੁੰਦਾ ਹੈਂ ?

ਦੂਜਾ ਮਰਦ : ਪਾਗਲ ਹੋ ਗਿਆ ਹੈਂ ? ਪੱਥਰ ਤਾਂ ਟੁੱਟ ਗਿਆ ਹੈ ।

ਪਹਿਲਾ ਮਰਦ : ਅਤੇ ਕੰਧ ?

ਦੂਜਾ ਮਰਦ : ਉਹ ਪਹਿਲਾਂ ਵਾਂਗ ਹੈ ।

ਪਹਿਲਾ ਮਰਦ : ਤੂੰ......ਤੂੰ......ਮੈਂ ਜਾਣਦਾ ਹਾਂ ਕਿ ਤੂੰ ਆਪਣੀ ਜਾਨ ਬਚਾਣ ਲਈ ਵੱਡਾ ਹਥਿਆਰ ਭਾਲਦਾ ਹੈਂ......ਪਰ ਤੂੰ ਮਰਦ ਹੈਂ ਤਾਂ ਅਜ਼ਮਾ ਕੇ ਵੇਖ ਲੈ । **ਪਹਿਲਾ ਮਰਦ ਆਪਣੀ ਰਾਡ ਵਿਖਾਉਂਦਾ ਹੈ।**

ਦੂਜਾ ਮਰਦ : ਚੋਰ ਦੀ ਦਾੜ੍ਹੀ ਵਿਚ ਤਿਨਕਾ । ਤਿਨਕਾ ਵੀ ਨਹੀਂ, ਰੂੰ ।

ਪਹਿਲਾ ਮਰਦ : ਤੂੰ ਮੈਨੂੰ ਚੋਰ ਕਹੇਂਗਾ ?

ਦੂਜਾ ਮਰਦ : ਹਾਂ, ਤੂੰ ਚੋਰ ਹੈਂ ! ਹਨੇਰਾ ਹੋਣ ਦੇ ਫਿਰ ਪਤਾ ਲੱਗੇਗਾ ।

ਪਹਿਲਾ ਮਰਦ : ਹਨੇਰਾ ਹੋਣ ਤੇ ਕੀ ਪਤਾ ਲੱਗੇਗਾ ।

ਦੂਜਾ ਮਰਦ : ਕਿ ਤੂੰ ਚੋਰ ਹੈਂ ।

ਪਹਿਲਾ ਮਰਦ : ਅਤੇ ਤੂੰ ਸ਼ਰੀਫ ਆਦਮੀ ਹੈਂ ! ਹੈਂ ਨਾ ?

ਦੂਜਾ ਮਰਦ : ਮੈਂ ਇਹ ਕਦੋਂ ਕਿਹਾ ਹੈ ?

ਪਹਿਲਾ ਮਰਦ : ਤੂੰ ਸਾਬਿਤ ਤਾਂ ਕਰਨਾ ਚਾਹੁੰਦਾ ਹੈਂ ।

ਦੂਜਾ ਮਰਦ : ਹਰ ਆਦਮੀ ਕੋਸ਼ਿਸ਼ ਕਰਦਾ ਹੈ। ਵੈਸੇ ਮੈਂ ਐਨਾ ਵੱਡਾ ਬੇਵਕੂਫ਼ ਨਹੀਂ ਕਿ ਇਥੋਂ ਦੌੜਣ ਦੀ ਕੋਸ਼ਿਸ਼ ਨਾ ਕਰਾਂ......।

ਪਹਿਲਾ ਮਰਦ : ਇਤਨਾ ਵੱਡਾ ਬੇਵਕੂਫ਼......ਬੇਮਤਲਬ । ਤੂੰ ਬੇਵਕੂਫ਼ ਹੈਂ......ਵੱਡਾ ਹੋਵੇਂ ਜਾਂ ਨਾਂਹ......।

ਦੂਜਾ ਮਰਦ : ਬੇਕਾਰ ਦੀ ਬਹਿਸ ਹੈ ।

ਪਹਿਲਾ ਮਰਦ : ਬੇਕਾਰ ਦੀ ਬਹਿਸ ਨਾਲ ਹੀ ਤੇਰਾ ਪਤਾ ਲੱਗੇਗਾ । ਮੈਂ ਜਾਣਦਾ ਹਾਂ ਕਿ ਤੂੰ ਬਹਿਸ ਦੌਰਾਨ ਹੀ ਦੱਸੇਂਗਾ ਕਿ ਤੇਰੀ ਜ਼ਾਤ ਕੀ ਹੈ ?

ਦੂਜਾ ਮਰਦ : ਜੇ ਮੈਂ ਦੱਸ ਦਿਆਂ ਕਿ ਮੈਂ......।

ਪਹਿਲਾ ਮਰਦ : ਹਾਂ, ਹਾਂ, ਬੋਲ......।

ਦੂਜਾ ਮਰਦ : **ਆਹਟ ਸੁਣਦਿਆਂ** ਮੈਨੂੰ ਲਗਦੈ ਇਸ ਘਰ ਵਿਚ ਕੋਈ ਹੈ। ਕਿਸੇ ਦੀ ਆਹਟ ਆ ਰਹੀ ਹੈ। **ਫੁਸਫੁਸਾ ਕੇ** ਤੂੰ ਸੁਣ। ਜ਼ਰੂਰ ਕੋਈ ਹੈ।

ਪਹਿਲਾ ਮਰਦ : ਹੈਂ !

ਦੂਜਾ ਮਰਦ : ਤੂੰ ਆਹਟ ਪਛਾਣਦਾ ਹੈਂ ?

ਪਹਿਲਾ ਮਰਦ : ਮੈਂ, ਜਾਣਦਾ ਹਾਂ.....ਇਸ ਤਰ੍ਹਾਂ ਪੈਰ ਘਸੀਟ ਕੇ ਔਰਤਾਂ ਹੀ ਤੁਰਦੀਆਂ ਹਨ......।

ਦੂਜਾ ਮਰਦ : ਸੱਚ ?

ਪਹਿਲਾ ਮਰਦ : ਮੈਂ ਝੂਠ ਨਹੀਂ ਬੋਲਦਾ।

ਦੂਜਾ ਮਰਦ : **ਆਹਟ ਸੁਣਦਿਆਂ** ਲਗਦੈ ਇਸ ਕਿਨਾਰੇ ਤੋਂ ਆਈ ਅਤੇ ਮਕਾਨ ਵਲ ਭੱਜ ਗਈ......।

ਪਹਿਲਾ ਮਰਦ : ਜਾਣ ਦੇ। ਬਲਾ ਟਲੀ। ਕਿਧਰੇ ਇਹ ਘਰ ਉਸੇ ਦਾ ਨਾ ਹੋਵੇ...?

ਦੂਜਾ ਮਰਦ : ਹਾਂ, ਕਿਧਰੇ ਉਸੇ ਦਾ ਘਰ ਨਾ ਹੋਵੇ। ਸ਼ਾਇਦ ਹਨੇਰੇ ਵਿਚ ਭਟਕ ਗਈ ਹੈ।

ਪਹਿਲਾ ਮਰਦ : ਲਗਦੈ, ਤੇਰੀ ਗੱਲ ਠੀਕ ਹੈ।

ਦੂਜਾ ਮਰਦ : ਪਰ ਇਹ ਘਰ ਕਿਸਦਾ ਹੈ ?

ਪਹਿਲਾ ਮਰਦ : ਉਸੇ ਜਨਾਨੀ ਦਾ ਹੋਵੇਗਾ ? ਜਨਾਨੀ ਦੀ ਜ਼ਾਤ ਕੀ ਹੈ ?

ਦੂਜਾ ਮਰਦ : ਪਹਿਲਾਂ ਇਹ ਤਾਂ ਪਤਾ ਲੱਗੇ ਕਿ ਘਰ ਕਿਸਦਾ ਹੈ ?

ਪਹਿਲਾ ਮਰਦ : ਘਰ ਉਸੇ ਜਨਾਨੀ ਦਾ ਹੋਵੇਗਾ। ਮੈਂ ਅੰਦਾਜ਼ਾ ਲਗਾ ਸਕਦਾ ਹਾਂ।

ਦੂਜਾ ਮਰਦ : ਜੇ ਨਾ ਹੋਵੇ ਤਾਂ ?

ਪਹਿਲਾ ਮਰਦ : ਤਾਂ...ਤਾਂ...ਇਹ ਹੋ ਨਹੀਂ ਸਕਦਾ। ਜਨਾਨੀ ਦਾ ਇਧਰੋਂ ਉਧਰ ਭੱਜ ਕੇ ਜਾਣਾ...ਇਹ ਘਰ ਉਸੇ ਦਾ ਹੈ।

ਦੂਜਾ ਮਰਦ : ਤਾਂ ਉਹ ਮੈਦਾਨ ਵੱਲ ਕਿਉਂ ਦੌੜ ਗਈ ?

ਪਹਿਲਾ ਮਰਦ : ਹਨੇਰੇ ਵਿਚ ਪਛਾਣ ਨਹੀਂ ਸਕੀ ਹੋਣੀ।

ਦੂਜਾ ਮਰਦ : ਆਪਣਾ ਘਰ...ਭਾਵੇਂ ਕਿੰਨਾ ਵੀ ਹਨੇਰਾ ਹੋਵੇ, ਪਛਾਨਣਾ ਮੁਸ਼ਕਿਲ ਨਹੀਂ।

ਪਹਿਲਾ ਮਰਦ : ਤਾਂ ਉਹ ਆਪਣੇ ਮਰਦ ਨੂੰ ਭਾਲਦੀ ਹੋਵੇਗੀ।

ਦੂਜਾ ਮਰਦ : ਕਿਉਂ ?

ਪਹਿਲਾ ਮਰਦ : ਇਸ ਹਾਲਤ ਵਿਚ ਆਪਣਾ ਘਰ ਵੀ ਰੋਸ਼ਨੀ ਵਿਚ ਹੋਵੇ ਤਾਂ ਵੀ ਖ਼ਤਰਾ ਪੈਦਾ ਕਰ ਦਿੰਦਾ ਹੈ।

ਦੂਜਾ ਮਰਦ : ਮਤਲਬ ?

ਪਹਿਲਾ ਮਰਦ : ਉਹ ਆਪਣੇ ਗਿਰੋਹ ਨਾਲ ਇਥੇ ਵੜੇਗੀ।

ਦੂਜਾ ਮਰਦ : **ਹੈਰਾਨ** ਹੁਣ ਕੀ ਕ ਰੀਏ ? ਕੀ ਕਰੀਏ ?

ਪਹਿਲਾ ਮਰਦ : ਬਸ, ਉਡੀਕ ਕਰਨੀ ਚਾਹੀਦੀ ਹੈ। ਰਾਡ ਸਿਧੀ ਰਖਣੀ ਚਾਹੀਦੀ ਹੈ। ਕੋਨੇ ਵਿਚ ਲੁਕ ਜਾ।

**ਪਹਿਲਾ ਮਰਦ ਅਤੇ ਦੂਜਾ ਰੰਗਮੰਚ ਦੇ ਕਿਨਾਰੇ ਵਿਚ ਲੁਕ ਜਾਂਦੇ ਹਨ। ਉਥੇ ਉਹਨਾਂ ਦੀਆਂ ਲੱਤਾਂ ਦਿਸਦੀਆਂ ਹਨ ਅਤੇ ਧੜ ਦਾ ਅਗਲਾ ਹਿੱਸਾ।**

ਦੂਜਾ ਮਰਦ : ਸਭ ਬੇਕਾਰ ! ਬੇਕਾਰ। ਕੂੜਾ। ਸਭ ਕੂੜਾ।......ਕਿਧਰੇ ਕੋਈ ਥਾਂ ਨਹੀਂ ਬਚੀ।

ਪਹਿਲਾ ਮਰਦ : ਮੈਂ ਤਾਂ ਆਪਣੇ ਲੋਕਾਂ ਦੇ ਨਾਅਰੇ ਪਛਾਣਦਾ ਹਾਂ। ਸਾਲਾ ਇਕ ਵਾਰ ਵੀ ਇਧਰੋਂ...ਮੇਰੀ ਜ਼ਾਤ ਦੀ ਭੀੜ ਲੰਘੇ ਕਿ ਮੈਂ ਨੌ-ਦੋ-ਯਾਰਾਂ ਹੋਵਾਂ।

ਦੂਜਾ ਮਰਦ : ਤੂੰ ਦੌੜ ਜਾਵੇਂਗਾ ?

ਪਹਿਲਾ ਮਰਦ : ਹੋਰ ਇਥੇ ਮਰਾਂਗਾ ?

ਦੂਜਾ ਮਰਦ : ਤੇਰੀ ਜ਼ਾਤ ਕੀ ਹੈ ?

ਪਹਿਲਾ ਮਰਦ : ਤੈਨੂੰ ਦੱਸਾਂ ? ਮੈਨੂੰ ਕਮਜ਼ੋਰ ਸਮਝ ਲਿਆ ਹੈ ?

ਦੂਜਾ ਮਰਦ : ਮੈਂ ਵੀ ਆਪਣੀ ਜ਼ਾਤ ਦੀ ਭੀੜ ਦੀ ਉਡੀਕ ਕਰ ਰਿਹਾ ਹਾਂ।

ਪਹਿਲਾ ਮਰਦ : **ਆਕੜ ਕੇ** ਤੇਰੀ ਜ਼ਾਤ ਦੀ ਭੀੜ। ਕੀ ਜ਼ਾਤ ਹੈ ਤੇਰੀ।

ਦੂਜਾ ਮਰਦ : ਮੈਂ ਕਿਉਂ ਦੱਸਾਂ ?

ਪਹਿਲਾ ਮਰਦ : ਠੀਕ ਹੈ। ਇਹ ਵੀ ਠੀਕ ਹੈ। ਸਭ ਠੀਕ ਹੈ। ਮੈਨੂੰ ਜ਼ਾਤ ਪੁੱਛਦਾ ਹੈ...ਆਪ ਨਹੀਂ ਦੱਸਦਾ। ਚਲਾਕ ! ਡਰਪੋਕ ! **ਜ਼ੋਰ ਨਾਲ ਬੋਲਦਾ ਹੈ** ਪਰ ਜੇ ਤੂੰ ਮੇਰੀ ਜ਼ਾਤ ਦਾ ਨਾ ਹੋਇਆ ਤਾਂ ?

ਦੂਜਾ ਮਰਦ : **ਨਫ਼ਰਤ ਨਾਲ** ਕੀ ਜ਼ਾਤ ਹੈ ਤੇਰੀ ?

ਪਹਿਲਾ ਮਰਦ : ਅਤੇ ਤੂੰ ਨਹੀਂ ਦੱਸ ਸਕਦਾ ?

**ਭੀੜ ਦੀ ਇਕ ਟੁੱਕੜੀ ਤੇਜ਼ੀ ਨਾਲ ਲੰਘਦੀ ਹੈ। ਆਵਾਜ਼ਾਂ ਰਲਗੱਡ "ਰਤਨਾ ਦੀ ਉਲਾਦ...ਸਾਲਾ।" ਆਵਾਜ਼ਾਂ ਚਾਰੇ ਪਾਸੇ ਗੂੰਜਦੀਆਂ ਹਨ।**

ਦੂਜਾ ਮਰਦ : **ਥੋੜ੍ਹਾ ਫੁਸਫੁਸਾਂਦਿਆਂ** ਕਿਸ ਜ਼ਾਤ ਦੀ ਭੀੜ ਹੈ ਇਹ ?

ਪਹਿਲਾ ਮਰਦ : ਜ਼ਰੂਰ ਮੇਰੀ ਜ਼ਾਤ ਦੀ ਹੋਵੇਗੀ।

ਦੂਜਾ ਮਰਦ : ਅਸੰਭਵ।

ਪਹਿਲਾ ਮਰਦ : ਤੂੰ ਘੰਟਾ ਸਮਝਦਾ ਹੈਂ। ਉਹ ਤੇਜ਼ੀ ਨਾਲ ਲੰਘ ਰਹੇ ਸਨ; ਸੁਣ... ਸੁਣ ਲੈ ਕਿਸ ਜ਼ਾਤ ਦੇ ਹਨ ?

**ਪਹਿਲਾ ਤੇ ਦੂਜਾ ਮਰਦ ਸੁਣਨ ਦੀ ਕੋਸ਼ਿਸ਼ ਕਰਦੇ ਹਨ।**

ਦੂਜਾ ਮਰਦ : ਐਨੇ ਸ਼ੋਰ ਵਿਚ ਪਤਾ ਲਗਾਣਾ ਮੁਸ਼ਕਿਲ ਹੈ।

ਪਹਿਲਾ ਮਰਦ : ਸੱਚਮੁਚ...ਇਹ ਜਾਹਿਲ ਲੋਕ, ਖ਼ਾਹਮਖ਼ਾਹ ਸ਼ੋਰ ਪਾਂਦੇ ਆ ਰਹੇ ਹਨ।

**ਗੁੱਸੇ ਵਿਚ**...ਕਿਸ ਜ਼ਾਤ ਦੀ ਭੀੜ ਹੈ...ਸੁਣ...ਇਹ ਭੀੜ ਕਿਸ ਜ਼ਾਤ ਦੀ ਹੈ ?

ਦੂਜਾ ਮਰਦ : **ਡਰ ਨਾਲ** ਚੁੱਪ ! ਕਿਉਂ ਰੌਲਾ ਪਾਉਂਦਾ ਹੈਂ ?

ਪਹਿਲਾ ਮਰਦ : ਮੈਂ ਪਤਾ ਲਗਾਣਾ ਚਾਹੁੰਦਾ ਹਾਂ ।

ਦੂਜਾ ਮਰਦ : ਜਾਨ ਦਾ ਡਰ ਹੈ ਕਿ ਨਹੀਂ ?

ਪਹਿਲਾ ਮਰਦ : ਇਸ ਭੀੜ ਵਿਚ ਕੀ ਪਤਾ ਲਗਦੈ...ਜਾਨ ਦਾ ਡਰ । ਪਤਾ ਤਾਂ ਲਗ ਜਾਵੇ...ਸਭ ਕੁਝ ਰਲਗੱਡ ਹੋ ਗਿਐ ।

**ਦੂਜਾ ਮਰਦ ਰਾਡ ਨੂੰ ਸਾਹਮਣੇ ਵਲ ਕਰਕੇ ਝੁਕਾਉਂਦਾ ਹੈ, ਪਹਿਲਾਂ ਵਾਂਗ ਹੀ ਸ਼ੋਰ ਨੂੰ ਪਛਾਨਣ ਦੀ ਕੋਸ਼ਿਸ਼ ਕਰਦਾ ਹੈ। ਮਸ਼ਾਲਾਂ ਤੇ ਆਵਾਜ਼ਾਂ ਲੰਘ ਰਹੀਆਂ ਹਨ। ਅਚਾਨਕ ਬਰਾਂਡੇ ਦੇ ਅੱਧੇ ਹਿਸੇ ਵਿਚ ਮਸ਼ਾਲ ਦੀ ਰੋਸ਼ਨੀ ਵੇਖਦਾ ਹੈ। ਅਚਾਨਕ ਰੌਸ਼ਨੀ ਕੰਧ ਤੋਂ ਹੋ ਕੇ ਇਕ ਬੰਦ ਕਮਰੇ ਵਿਚ ਜਿਸਦੀ ਕੁੰਡੀ ਅੰਦਰੋਂ ਬੰਦ ਹੈ, ਜਾ ਪੈਂਦੀ ਹੈ...ਦੂਜਾ ਮਰਦ ਅਚਾਨਕ ਚੀਕਦਾ ਹੈ।**

ਦੂਜਾ ਮਰਦ : ਮਿਲ ਗਿਆ, ਸੁਣ ਰਿਹੈਂ ਤੂੰ ?

**ਪਹਿਲਾ ਮਰਦ ਹੈਰਾਨੀ ਨਾਲ ਰਾਡ ਸਿਧੀ ਕਰਦਾ ਹੈ, ਫਿਰ ਤਣ ਕੇ ਖੜਾ ਹੋ ਜਾਂਦਾ ਹੈ।**

ਪਹਿਲਾ ਮਰਦ : ਕੀ ਗੱਲ ਹੈ ।

ਦੂਜਾ ਮਰਦ : **ਘੁਸਰ ਮੁਸਰ ਕਰਦਿਆਂ** ਸੁਣ, ਸੁਣ ਤਾਂ ਸਹੀ। **ਆਪਸੀ ਘੁਸਰ ਮੁਸਰ ਅਤੇ ਡਰ।**

ਪਹਿਲਾ ਮਰਦ : ਹਾਂ, ਦਰਵਾਜ਼ਾ ਬੰਦ ਹੈ ।

ਦੂਜਾ ਮਰਦ : ਮੈਂ ਕਹਿੰਦਾ ਹਾਂ, ਉਸਦੇ ਅੰਦਰ ਜ਼ਰੂਰ ਕੋਈ ਹੈ ।

ਪਹਿਲਾ ਮਰਦ : ਕੀ ਕਰੀਏ ?

ਦੂਜਾ ਮਰਦ : ਇਹ ਘਰ ਉਸੇ ਜਨਾਨੀ ਦਾ ਹੀ ਹੈ।

ਪਹਿਲਾ ਮਰਦ : ਹੋ ਸਕਦੈ...ਹੋ ਸਕਦੈ...ਉਹ ਲੁਕ ਗਿਆ ਹੋਵੇ ।

ਦੂਜਾ ਮਰਦ : ਪਰ ਕਿਉਂ ?

ਪਹਿਲਾ ਮਰਦ : ਕਿਉਂ ਨੂੰ ਛੱਡ ਉਸਨੂੰ ਕੱਢਣਾ ਚਾਹੀਦਾ ਹੈ ।

ਦੂਜਾ ਮਰਦ : ਹੋ ਸਕਦੈ ਅੰਦਰ ਬਹੁਤ ਲੋਕ ਹੋਣ...।

ਪਹਿਲਾ ਮਰਦ : ਨਹੀਂ, ਉਹ ਇਕੱਲਾ ਹੋਵੇਗਾ, ਦੇਖਣ ਦੀ ਕੋਸ਼ਿਸ਼ ਤਾਂ ਕਰ, ਪਹਿਲਾਂ, ਬਿਨਾਂ ਸੁਣੇ ਕਿਵੇਂ ਪਤਾ ਲਗੇ ਕਿ ਕੌਣ ਹੈ ?

ਦੂਜਾ ਮਰਦ : ਜੇ ਉਹ ਇਕੱਲਾ ਹੋਇਆ ਤਾਂ ?

ਪਹਿਲਾ ਮਰਦ : ਤਾਂ, ਤਾਂ ਉਸਨੂੰ...।

ਦੂਜਾ ਮਰਦ : **ਚੀਕਦਾ ਹੈ** ਨਹੀਂ, ਇਹ ਮੇਰੇ ਤੋਂ ਨਹੀਂ ਹੋ ਸਕਦਾ। ਮੈਂ ਕਿਸੇ ਦਾ ਕਤਲ ਨਹੀਂ ਕਰਨਾ ਚਾਹੁੰਦਾ।

ਪਹਿਲਾ ਮਰਦ : ਕਤਲ ਕਰਨ ਲਈ ਕੌਣ ਕਹਿੰਦਾ ਹੈ? ਸਿਰਫ਼ ਛਾਣਬੀਣ ਵਾਸਤੇ ਜ਼ਰੂਰੀ ਹੈ। ਪਤਾ ਲਗ ਜਾਵੇ ਤਾਂ।

ਦੂਜਾ ਮਰਦ : ਫਿਰ ਬੂਹੇ ਤਕ ਚਲ।

**ਦੋਵੇਂ ਰਾਡਾਂ ਤਾਣੀ ਬੂਹੇ ਤਕ ਵਧਦੇ ਹਨ। ਮਸ਼ਾਲਾਂ ਲੰਘਦੀਆਂ ਜਾਂਦੀਆਂ ਹਨ ਅਤੇ ਹਲਕਾ ਜਿਹਾ ਹਨੇਰਾ ਬੂਹੇ ਦੁਆਲੇ ਹਿਲਦਾ ਹੈ।**

ਪਹਿਲਾ ਮਰਦ : ਅਸੀਂ ਜਿਉਂ-ਜਿਉਂ ਅੱਗੇ ਵਧਦੇ ਹਾਂ, ਹਨੇਰਾ ਫੈਲਦਾ ਜਾ ਰਿਹੈ।

ਦੂਜਾ ਮਰਦ : ਨਹੀਂ ਯਾਰ, ਅਸੀਂ ਚਾਨਣਾ ਤਾਂ ਪਿੱਛੇ ਛੱਡ ਆਏ ਹਾਂ।

ਪਹਿਲਾ ਮਰਦ : ਸੁਵਾਹ ਛੱਡ ਆਏ ਹਾਂ...ਪਿੱਛੇ।

ਦੂਜਾ ਮਰਦ : ਅਸਲ ਵਿਚ ਮਸ਼ਾਲਾਂ ਵਾਲੇ ਲੰਘ ਗਏ ਹਨ, ਮਸ਼ਾਲਾਂ ਦੀਆਂ ਰੋਸ਼ਨੀਆਂ ਖ਼ਤਮ ਹੋ ਗਈਆਂ ਹਨ।

ਪਹਿਲਾ ਮਰਦ : ਸੱਚਮੁੱਚ !

ਦੂਜਾ ਮਰਦ : ਸੰਭਲ ਕੇ ਵੱਖੋ-ਵੱਖ ਪਰ ਇਕੱਠਿਆਂ ਇਸ ਬੂਹੇ ਤੇ ਸੱਟ ਮਾਰਨੀ ਚਾਹੀਦੀ ਹੈ।

ਪਹਿਲਾ ਮਰਦ : ਹਨੇਰੇ ਵਿਚ ?

ਦੂਜਾ ਮਰਦ : ਹਾਂ ਬਈ, ਹੁਣ ਚਾਨਣਾ ਕਿਥੋਂ ਲਿਆ ਸਕਦੇ ਹਾਂ ?

ਪਹਿਲਾ ਮਰਦ : ਠੀਕ ਹੈ।

ਦੂਜਾ ਮਰਦ : ਠਹਿਰ, ਇਕ ਮਿੰਟ ਠਹਿਰ। ਜੇ ਅੰਦਰ ਜਨਾਨੀ ਹੋਈ ?

ਪਹਿਲਾ ਮਰਦ : ਕੁਝ ਵੀ ਨਿਕਲੇ...ਸੱਪ ਜਾਂ ਬਿੱਛੂ। ਹਮਲਾ ਤਾਂ ਕਰ।

ਦੂਜਾ ਮਰਦ : ਪਰ ਨਾਲੋ-ਨਾਲ ਹਮਲਾ ਕਰਨਾ ਚੰਗਾ ਰਹੇਗਾ।

ਪਹਿਲਾ ਮਰਦ : ਮੈਂ ਜਾਣਦਾ ਹਾਂ...ਤੂੰ ਡਰ ਰਿਹਾ ਹੈਂ...ਕਿਧਰੇ ਮੈਂ ਤੈਨੂੰ ਪਿਛਲੇ ਪਾਸਿਉਂ ਰਾਡ ਨਾ ਮਾਰ ਦਿਆਂ, ਕਿਉਂ ?

ਦੂਜਾ ਮਰਦ : ਗੱਲ ਇਹ ਨਹੀਂ। ਤੂੰ ਸਮਝਦਾ ਕਿਉਂ ਨਹੀਂ ? ਇਕੱਠੇ ਹਮਲਾ ਕਰਨਾ ਠੀਕ ਰਹੇਗਾ...ਸਮਝਿਆ ?

ਪਹਿਲਾ ਮਰਦ : ਤਾਂ ਸ਼ੁਰੂ ਕਰ।

ਦੂਜਾ ਮਰਦ : ਪਹਿਲਾਂ ਬੂਹਾ ਖੜਕਾ।

ਪਹਿਲਾ ਮਰਦ : ਕਦੀ ਦੁਸ਼ਮਣ ਨੂੰ ਸਾਵਧਾਨ ਨਹੀਂ ਕਰਨਾ ਚਾਹੀਦਾ ਅਚਾਨਕ ਹੱਲਾ ਬੋਲ ਦਿਉ।

ਦੂਜਾ ਮਰਦ : ਨਹੀਂ, ਜੇ ਉਹ ਨਿਹੱਥਾ ਹੋਵੇ ਤਾਂ ?

ਪਹਿਲਾ ਮਰਦ : ਫਿਰ ਤਾਂ ਹੋਰ ਵੀ ਚੰਗਾ ਹੈ। ਦੋਵੇਂ ਮਿਲ ਕੇ ਉਸਨੂੰ ਕੁੱਟਾਂਗੇ,

ਪਿਆਰੇ । ਉਹ ਸਾਡਾ ਦੁਸ਼ਮਣ ਹੈ ਅਤੇ ਦੁਸ਼ਮਣ ਹਮੇਸ਼ਾ ਕਸੂਰਵਾਰ...।

ਦੂਜਾ ਮਰਦ : ਨਹੀਂ, ਬੇਕਸੂਰ ਨੂੰ ਨਹੀਂ ਮਾਰਨਾ ਚਾਹੀਦਾ ।

ਪਹਿਲਾ ਮਰਦ : ਕਮਾਲ ਹੈ । ਉਹ ਸਾਡਾ ਦੁਸ਼ਮਣ ਹੈ ਅਤੇ ਦੁਸ਼ਮਣ ਹਮੇਸ਼ਾ ਕਸੂਰਵਾਰ ਹੁੰਦਾ ਹੈ ।

ਦੂਜਾ ਮਰਦ : ਪਰ ਇਹ ਤਾਂ ਇਕ ਪਾਸੜ ਗੱਲ ਹੈ । ਉਹ ਸਾਨੂੰ ਦੁਸ਼ਮਣ ਸਮਝੇ ਤਾਂ ਹੀ ਨਾ ? ਉਹ ਤਾਂ...ਅੰਦਰ ਹੈ ।

ਪਹਿਲਾ ਮਰਦ : ਇਸੇ ਲਈ ਉਹ ਸਾਡਾ ਦੁਸ਼ਮਣ ਹੈ । ਅੰਦਰ ਕਿਉਂ ਬੈਠਾ ਹੈ ? ਬਾਹਰ ਕਿਉਂ ਨਹੀਂ ਨਿਕਲਦਾ ?

ਦੂਜਾ ਮਰਦ : ਉਸਨੂੰ ਕੀ ਪਤਾ ?

ਪਹਿਲਾ ਮਰਦ : ਪਤਾ ਲਗਦਾ ਤਾਂ ਕੀ ਉਹ ਸਾਨੂੰ ਛੱਡ ਦਿੰਦਾ ?

ਦੂਜਾ ਮਰਦ : ਕੀ ?

ਪਹਿਲਾ ਮਰਦ : ਕੀ ਦੇ ਪੁੱਤਰ । ਪੁੱਛ ਕਿ ਅੰਦਰ ਕੌਣ ਹੈ ?

ਦੂਜਾ ਮਰਦ : ਤੂੰ ਪੁੱਛ ।

**ਪਹਿਲਾ ਮਰਦ ਗੁੱਸੇ ਵਿਚ, ਬੂਹੇ ਨੇੜਿਉਂ ਨਿਕਲ ਕੇ ਬਰਾਂਡੇ ਵਿਚ ਖੜਾ ਹੋ ਜਾਂਦਾ ਹੈ, ਦੂਜਾ ਮਰਦ ਬੰਦ ਫਾਟਕ ਵਲ ਸ਼ੱਕ ਨਾਲ ਵੇਖਦਾ ਹੈ । ਫਿਰ ਹੌਲੀ ਹੌਲੀ ਬੂਹੇ ਨੂੰ ਛੋਂਹਦਾ ਹੈ, ਸ਼ੱਕ ਨਾਲ । ਦੌੜ ਕੇ ਦੂਜੇ ਕਿਨਾਰੇ ਵਿਚ ਖੜਾ ਹੋ ਜਾਂਦਾ ਹੈ ।**

ਪਹਿਲਾ ਮਰਦ : ਤੂੰ ਡਰਪੋਕ ਹੈਂ । ਡਰਪੋਕ ਆਦਮੀ, ਅੰਦਰ ਝਾਕ ਨਹੀਂ ਸਕਦਾ ।

ਦੂਜਾ ਮਰਦ : ਤੂੰ ਬੜਾ ਬਹਾਦੁਰ ਹੈਂ ਨਾ । ਤੂੰ ਹੀ ਕਿਉਂ ਨਹੀਂ ਪੁੱਛ ਲੈਂਦਾ ? ਕੁੰਡੀ ਖੜਕਾ ।

ਪਹਿਲਾ ਮਰਦ : ਮੈਂ ਤੇਰਾ ਨੌਕਰ ਹਾਂ ? ਮਰੋਗੇ ਤਾਂ ਪਤਾ ਲਗੇਗਾ......।

ਦੂਜਾ ਮਰਦ : ਕੀ ਕਹਿੰਦੈਂ ਤੂੰ ?

ਪਹਿਲਾ ਮਰਦ : ਮੈਂ ਠੀਕ ਕਹਿੰਦਾ ਹਾਂ...ਤੂੰ ਮੂਰਖ ਹੈਂ । ਤੈਨੂੰ ਇਕ ਤੋਂ ਵੀਹ ਤਕ ਵੀ ਗਿਣਨਾ ਨਹੀਂ ਆਉਂਦਾ । ਤੈਨੂੰ ਐਨੀ ਅਕਲ ਨਹੀਂ ਕਿ ਪੁੱਛ ਸਕੇਂ ।

ਦੂਜਾ ਮਰਦ : ਇਸ ਵਿਚ ਅਕਲ ਦੀ ਕੀ ਗੱਲ ਹੈ ? ਤੂੰ ਮੈਨੂੰ ਅਕਲ ਸਿਖਾਵੇਂਗਾ ?

ਪਹਿਲਾ ਮਰਦ : ਅਕਲ ਦੇ ਨਾਲ ਹਿੰਮਤ ਵੀ ਹੋਣੀ ਚਾਹੀਦੀ ਹੈ...ਤੇਰੀ ਹਿੰਮਤ ਖ਼ਤਮ ਹੋ ਚੁੱਕੀ ਹੈ...ਤੂੰ ਮਰ ਗਿਆ ਹੈਂ...।

ਦੂਜਾ ਮਰਦ : ਤੂੰ ਕੀ ਬੋਲ ਰਿਹਾ ਹੈਂ ?

ਪਹਿਲਾ ਮਰਦ : ਮੈਂ ਠੀਕ ਕਹਿੰਦਾ ਹਾਂ...ਤੂੰ ਮਰਿਆ ਸੱਪ ਹੈਂ । ਸਾਲਾ ਘਰ ਦਾ ਨਾ ਘਾਟ ਦਾ । ਪਹਿਲਾਂ ਪੁੱਛਿਆ, ਜ਼ਾਤ ਕੀ ਹੈ ? ਕੁਝ ਨਹੀਂ, ਤਾਂ...।

ਦੂਜਾ ਮਰਦ : ਮੈਂ ਠੀਕ ਦੱਸ ਰਿਹਾ ਸਾਂ, ਤੂੰ......।

ਪਹਿਲਾ ਮਰਦ : ਪੁੱਛਦਾ ਹਾਂ ਦੰਗਾ ਕਿਸਨੇ ਕਰਾਇਆ ? ਤਾਂ ਚੁੱਪ। ਕੁਝ ਸੁਟ ਤਾਂ ਦੇ...।

ਦੂਜਾ ਮਰਦ : ਤੂੰ, ਆਪਣੀ ਜਾਨ ਬਚਾਣ...।

ਪਹਿਲਾ ਮਰਦ : ਰਾਡ ਨਹੀਂ ਸੁੱਟੀ। ਕਹਿੰਦਾ ਹਾਂ ਦੁਸ਼ਮਣ ਅੰਦਰ ਹੈ, ਲੁਕਿਆ ਹੋਇਆ। ਕਹਿੰਦਾ ਹਾਂ, ਬੂਹਾ ਖੜਕਾ, ਤਾਂ ਹੱਥ ਲਗਾ ਕੇ ਦੌੜ ਆਂਦਾ ਹੈ।

ਦੂਜਾ ਮਰਦ : ਮੈਂ ਕਿਸੇ ਦਾ ਕਤਲ ਨਹੀਂ ਕਰਨਾ ਚਾਹੁੰਦਾ।

ਪਹਿਲਾ ਮਰਦ : ਤੂੰ ਮੈਨੂੰ ਰਾਜਨੀਤੀ ਸਿਖਾਵੇਂਗਾ ? ਰਾਡ...ਮੈਂ ਜਾਣਦਾ ਹਾਂ ਕਿ ਤੂੰ ਮੇਰੀ ਜਾਨ...ਦਾ ਦੁਸ਼ਮਣ ਹੈਂ। ਪਰ ਯਾਦ ਰੱਖ ਮੈਨੂੰ ਮਾਰ ਕੇ ਤੂੰ ਚੈਨ ਨਾਲ ਨਹੀਂ ਰਹਿ ਸਕਦਾ। **ਪਾਗਲਾਂ ਵਾਂਗ** ਮੈਂ ਜਾਣਦਾ ਹਾਂ, ਸਭ ਕੁਝ ਅੰਦਰੋਂ ਸ਼ੁਰੂ ਹੈ...ਉੱਚੇ ਉੱਚੇ ਲੋਕ ਸਾਲੇ। ਜਾਹਿਲ... ਹੂੜ੍ਹਮਤ ਲੋਕ ਅੰਦਰ ਹਨ। ਗਲੇ ਤਕ ਬੇਈਮਾਨੀ ਨਾਲ ਦਬੇ ਹੋਏ... ਮੈਂ ਆਪਣੇ ਮੁੰਡੇ ਨੂੰ ਜਾਣਦਾ ਹਾਂ ਸਾਲਾ ਸੋਰਸ ਲਗਾਂਦਾ ਹੈ...ਇਥੇ ਜ਼ਾਤ ਦਾ ਪਤਾ ਨਹੀਂ ਅਤੇ ਭੀੜ ਦਾ ਨੇਤਾ ਬਣੇਗਾ। ਗੁਲਾਮ ਸਨ, ਹਜ਼ਾਰਾਂ ਸਾਲਾਂ ਤੋਂ ਗੁਲਾਮ ਸਨ...ਤੇ ਹੁਣ ਕਾਨੂੰਨ ਸਮਝਾਂਦੇ ਹਨ... ਖ਼ੂਬ ਮਾਲ ਪੂੜੇ ਖਾਵੋ।...ਮੈਂ ਪੁੱਛਦਾਂ, ਤੂੰ ਅੰਦਰ ਵੇਖਦਾ ਕਿਉਂ ਨਹੀਂ ਕਿ ਕੀ ਸਥਿਤੀ ਹੈ ?...ਗਧੇ। ਕੌਣ ਲੁਕਿਆ ਹੋਇਆ ਹੈ ?

ਦੂਜਾ ਮਰਦ : **ਹੈਰਾਨੀ ਨਾਲ** ਇਹ ਤੈਨੂੰ ਕੀ ਹੋ ਗਿਆ ਹੈ ? ਤੂੰ ਠੀਕ ਤਾਂ ਹੈਂ ? **ਰਾਡ ਸਿਧੀ ਕਰਦਾ ਹੈ।**

ਪਹਿਲਾ ਮਰਦ : ਤੂੰ ਕੀ ਸਮਝਦਾ ਹੈਂ ? ਮੈਂ ਪਾਗਲ ਹਾਂ ? ਇਹੀ ਮੌਕਾ ਹੈ...ਸਾਡੇ ਲਈ ਨਾ ਕੋਈ ਦੇਸ਼ ਹੈ, ਨਾ ਕੋਈ ਪਿੰਡ...ਮੈਂ ਸਿਰਫ ਟਿਕਣਾ ਚਾਹੁੰਦਾ ਹਾਂ...ਫਿਰ ਹਰ ਥਾਂ ਰਹਿਣ ਦੀ ਆਜ਼ਾਦੀ ਕਿਉਂ ਨਹੀਂ ?

ਦੂਜਾ ਮਰਦ : ਹੈਰਾਨੀ ਹੈ **ਬੂਹੇ ਵਲ ਵੇਖਦਾ ਹੈ** ਇਕ ਬੂਹੇ ਨਾਲ ਆਦਮੀ ਪਾਗਲ ਹੋ ਸਕਦੈ ? **ਡਰਿਆ।**

ਪਹਿਲਾ ਮਰਦ : ਮੈਂ ਪਾਗਲ ਨਹੀਂ ਹਾਂ...ਤੂੰ ਇਸ ਬੂਹੇ ਤੇ ਹੱਲਾ ਕਿਉਂ ਨਹੀਂ ਬੋਲਦਾ ?

ਦੂਜਾ ਮਰਦ : ਅਤੇ ਤੂੰ ਖੜਾ-ਖੜਾ ਭਾਸ਼ਣ ਹੀ ਮਾਰੇਂਗਾ ? ਨਹੀਂ ?

ਪਹਿਲਾ ਮਰਦ : ਕਮਾਲ ਹੈ। ਮੈਂ ਤੈਨੂੰ ਰਸਤਾ ਵੀ ਦੱਸਾਂ ਅਤੇ ਸਾਥ ਵੀ ਦਿਆਂ ?

ਦੂਜਾ ਮਰਦ : ਤੂੰ ਆਪ ਬਚਣਾ ਅਤੇ ਮੈਨੂੰ ਫਸਾਣਾ ਚਾਹੁੰਦਾ ਹੈਂ। ਮੈਂ ਜਾਣਦਾ ਹਾਂ...ਪਹਿਲਾਂ ਤੂੰ ਹੀ ਅੱਗੇ ਕਿਉਂ ਨਹੀਂ ਵਧਦਾ ?

**ਅਚਾਨਕ ਮੈਦਾਨ ਵਿਚ ਭੇਡਾਂ ਬੱਕਰੀਆਂ ਦੀਆਂ ਆਵਾਜ਼ਾਂ ਦੇ ਨਾਲ ਹੀ ਲੋਕਾਂ ਦੀ ਭੱਜ-ਨੱਠ ਹੋਣ ਲਗਦੀ ਹੈ।**

ਪਹਿਲਾ ਮਰਦ : **ਬੂਹੇ ਵਲ ਵੇਖਦਿਆਂ ਰਾਡ ਸਿਧੀ ਰਖਦਿਆਂ ਬੁੜਬੁੜਾਂਦਾ ਹੈ।** ਸਾਵਧਾਨ ਸਾਹਮਣੇ ਵੇਖ। ਲਗਦਾ ਹੈ। ਮੇਰੀ ਜ਼ਾਤ ਵਾਲੇ ਹਨ, ਪਤਾ ਲਗ ਜਾਵੇ ਕਿ...**ਦੂਜਾ ਮਰਦ ਪਹਿਲੇ ਵਲ ਵੇਖ ਕੇ ਨਫ਼ਰਤ ਨਾਲ ਨੱਕ ਚੜ੍ਹਾਉਂਦਾ ਹੈ** ਵੇਖ ਲਵਾਂਗਾ। ਤਮਾਸ਼ਾ ਵੇਖਣਾ ਹੋਵੇ ਤਾਂ ਵੜ ਕੇ ਵੇਖੋ ..।

ਦੂਜਾ ਮਰਦ : ਫਿਰ ਸ਼ੁਰੂ ਹੋ ਗਿਆ। ਇਕ ਸਕਿੰਟ, ਇਕ ਮਿੰਟ ਵੀ ਚੈਨ ਨਹੀਂ ਹੈ। ਪਾਗਲ ਹੋ ਗਏ ਨੇ...ਸਾਰੇ ਪਾਗਲ, ਸਾਰੇ...।

**ਦੋਵੇਂ ਮੈਦਾਨ ਵਲ ਵੇਖਦੇ ਹਨ।**

ਪਹਿਲਾ ਮਰਦ : ਮਾਰ ਸਾਲਿਆਂ ਨੂੰ। ਢੂੰਡ ਢੂੰਡ ਕੇ ਕੁੱਟ। ਇਕ ਵੀ ਨਾ ਬਚੇ। ਕੁੱਟੋ। **ਚੀਕਦਾ ਹੈ, ਦੂਜੇ ਮਰਦ ਵਲ ਹੈਰਾਨੀ ਨਾਲ ਵੇਖਦਾ ਹੈ। ਬੱਕਰੀਆਂ ਮਿਆਂਕਦੀਆਂ ਹਨ।**

ਦੂਜਾ ਮਰਦ : ਬੱਕਰੀਆਂ। ਇਸ ਭੀੜ ਵਿਚ ਇਹ ਕਿਥੋਂ ਆ ਗਈਆਂ ?

ਪਹਿਲਾ ਮਰਦ : **ਬਾਹਰੋਂ ਟੋਂਹਦਿਆਂ** ਲਗਦੈ ਅਜ ਖਾਣਾ ਹੋਵੇਗਾ। ਜਿਸਦੀ ਜਿੱਤ ਉਹ ਖਾਣਾ ਖਾਣਗੇ...ਮੀਟ, ਰੋਟੀ, ਦਾਰੂ, ਤਾੜੀ, ਭੰਗ...।

ਦੂਜਾ ਮਰਦ : ਭੁੱਖ ਤਾਂ ਮੈਨੂੰ ਵੀ ਲਗ ਰਹੀ ਹੈ।

ਪਹਿਲਾ ਮਰਦ : ਤਾਂ ਚਲਾ ਜਾ...ਉਹਨਾਂ ਲੋਕਾਂ ਦੇ ਨਾਲ...।

ਦੂਜਾ ਮਰਦ : ਉਹ ਜੇ ਮਾਰ ਕੁਟਾਈ ਕਰਨ...ਤਾਂ ?

ਪਹਿਲਾ ਮਰਦ : ਓਏ ! ਭੀੜ ਵਿਚ ਪਤਾ ਹੀ ਨਹੀਂ ਲਗੇਗਾ ? ਇਕ ਆਦਮੀ ਤਾਂ ਲੁਕ ਸਕਦੈ ?

ਦੂਜਾ ਮਰਦ : ਤੂੰ ਹੀ ਕਿਉਂ ਨਹੀਂ ਜਾਂਦਾ ?

ਪਹਿਲਾ ਮਰਦ : ਮੈਨੂੰ ਭੁੱਖ ਨਹੀਂ ਲਗੀ। ਅਤੇ ਮੈਂ ਭੀੜ ਦੀ ਜ਼ਾਤ ਪੁੱਛੇ ਤੋਂ ਬਿਨਾਂ ਨਹੀਂ ਜਾ ਸਕਦਾ। ਜੇ ਉਹ...ਇਸਦੀ ਜ਼ਾਤ ਵਾਲੇ ਹੋਏ ਤਾਂ ਅਨਿਆਈ ਮੌਤੇ ਕਿਉਂ ਮਰਾਂਗਾ ?

**ਬੜੀ ਤੇਜ਼ੀ ਨਾਲ ਇਕ ਪੱਥਰ ਦਰਵਾਜ਼ੇ ਨਾਲ ਟਕਰਾਉਂਦਾ ਹੈ।**

ਦੂਜਾ ਮਰਦ : ਬੇਮੌਤ ?...ਸਾਵਧਾਨ ! **ਰੰਗਮੰਚ ਉਪਰ ਚੀਕਦਿਆਂ ਬੂਹੇ ਨੂੰ ਛੂਹ ਕੇ ਪਿਛਾਂਹ ਮੁੜਦਾ ਹੈ।** ਪੱਥਰ ਕੌਣ ਸੁਟ ਰਿਹੈ ? **ਪਹਿਲੇ ਮਰਦ ਨੂੰ ਸੰਬੋਧਿਤ ਹੋ ਕੇ** ਤੂੰ ਵੇਖਿਆ ਹੈ ?

ਪਹਿਲਾ ਮਰਦ : ਉਥੋਂ ਹਟ ਜਾ। ਨਹੀਂ ਤਾਂ ਸਿਰ ਦੇ ਦੋ ਟੁੱਕੜੇ ਹੋ ਜਾਣਗੇ। ਲੋਕ ਪੱਥਰ ਸੁਟ ਰਹੇ ਹਨ। ਭਾਵੇਂ ਕਿਸੇ ਨੂੰ ਵੀ ਲਗੇ, ਕਿਧਰੇ ਵੀ ਲਗੇ, ਅੰਨ੍ਹੇਵਾਹ ਸਿਰਫ ਹਮਲਾ ਹੈ। ਦੌੜ ਜਾ ਉਥੋਂ।

ਦੂਜਾ ਮਰਦ : **ਸਿਰ ਫੜ ਕੇ** ਬਚ ਗਿਆ ਮੈਂ। **ਬੈਠ ਜਾਂਦਾ ਹੈ। ਆਪਣੀਆਂ**

**ਉਂਗਲਾਂ ਵੇਖਦਾ ਹੈ। ਫਿਰ ਡਰਪੋਕ-ਜਿਹਾ ਮੈਦਾਨ ਵਲ ਵੇਖਣ ਦੀ ਕੋਸ਼ਿਸ਼ ਕਰਦਾ ਹੈ। ਰੁਕ ਕੇ**...ਇਕ ਬੀੜੀ ਹੈ ?

ਪਹਿਲਾ ਮਰਦ : ਕਿਉਂ ਭੁੱਖ ਉਤਰ ਗਈ ? ਹੁਣ ਤਲਬ ਲਗ ਰਹੀ ਹੈ।

ਦੂਜਾ ਮਰਦ : ਬੀੜੀ ਹੈ ਤਾਂ ਸੁੱਟ ਦੇ। ਬੇਮਤਲਬ ਬਹਿਸ ਦਾ ਕੀ ਫਾਇਦਾ ?

ਪਹਿਲਾ ਮਰਦ : ਅਤੇ ਮਾਚਸ ?

ਦੂਜਾ ਮਰਦ : ਕਿਉਂ, ਮਾਚਸ ਨਹੀਂ ਹੈ ਤੁਹਾਡੇ ਕੋਲ ?

ਪਹਿਲਾ ਮਰਦ : ਹੈ, ਪਰ ਤੂੰ ਬਾਲੇਂਗਾ ਕਿਵੇਂ ? ਥੋੜ੍ਹੀ ਜਿਹੀ ਰੋਸ਼ਨੀ ਨਾਲ ਬਾਹਰ ਫਸਾਦ ਸ਼ੁਰੂ ਹੋ ਜਾਣਗੇ। ਮਸ਼ਾਲਾਂ ਵਾਲੇ ਦੌੜੇ ਆਣਗੇ।

ਦੂਜਾ ਮਰਦ : ਮੈਂ ਇਕ ਕਿਨਾਰੇ ਵਿਚ ਬੈਠ ਕੇ ਹਥੇਲੀ ਨਾਲ ਕਜ ਲਵਾਂਗਾ।

ਪਹਿਲਾ ਮਰਦ : ਨਹੀਂ, ਚਾਨਣ ਤਾਂ ਆਖ਼ਰ ਚਾਨਣ ਹੀ ਹੈ। ਕਿਧਰੇ......।

ਦੂਜਾ ਮਰਦ : ਤੂੰ ਲਿਆ ਤਾ ਸਹੀ।

ਪਹਿਲਾ ਮਰਦ : ਨਹੀਂ। ਹਨੇਰੇ ਵਿਚ ਬੀੜੀ ਵੀ ਤੇਜ਼ ਬਲੇਗੀ। ਬਿਲਕੁਲ ਨਹੀਂ।

ਦੂਜਾ ਮਰਦ : ਨਾ ਦੇ। ਨਾ ਦੇ, ਡਰਪੋਕ।

**ਕੰਧਾਂ ਵਲ ਵੇਖਣ ਲਗਦਾ ਹੈ। ਹਲਕੇ ਚਾਨਣੇ ਦਾ ਗੋਲਾ ਚਾਰੋ ਪਾਸੇ ਫੈਲਦਾ ਹੈ, ਬਾਹਰੋਂ ਰੌਲੇ ਦੀ ਹਲਕੀ ਜਿਹੀ ਆਵਾਜ਼ ਆ ਰਹੀ ਹੈ।**

ਦੂਜਾ ਮਰਦ : ਸ਼ਾਇਦ ਸ਼ਾਮ ਹੋ ਰਹੀ ਹੈ।

ਪਹਿਲਾ ਮਰਦ : ਸ਼ਾਮ ਹੋ ਗਈ ਹੈ। ਰਾਤ ਹੋ ਰਹੀ ਹੈ। ਤੈਨੂੰ ਦਿਸਦਾ ਨਹੀਂ ? ਬਾਹਰ ਹਨੇਰਾ ਹੈ। ਇਥੇ ਕਿੰਨਾ ਹਨੇਰਾ ਆ ਗਿਆ ਹੈ।

ਦੂਜਾ ਮਰਦ : ਕਿਧਰੇ ਕੋਈ ਰਾਹ ਨਹੀਂ ਦਿਸਦਾ।

ਪਹਿਲਾ ਮਰਦ : ਰਾਹ ਦੀ ਕੀ ਕਰੇਂਗਾ ? ਤੂੰ ਘਰ ਜਾਣੈ ?

ਦੂਜਾ ਮਰਦ : ਹਾਂ !

ਪਹਿਲਾ ਮਰਦ : ਹਾਂ ! ਹੁਣੇ ਜਾ ਸਕਦਾ ਹੈਂ ?

ਦੂਜਾ ਮਰਦ : ਰਸਤਾ ਲਭ ਰਿਹਾਂ।

ਪਹਿਲਾ ਮਰਦ : ਕੰਧਾਂ ਵਿਚ ?

ਦੂਜਾ ਮਰਦ : ਬਕਵਾਸ ਬੰਦ ਕਰ। ਘਰ ਹੈ ਤਾਂ ਰਾਹ ਵੀ ਹੋਵੇਗਾ।

ਪਹਿਲਾ ਮਰਦ : ਸਾਹਮਣਿਉਂ ਦੌੜ ਜਾ ਨਾ।

ਦੂਜਾ ਮਰਦ : ਨਹੀਂ, ਭੀੜ ਨੇ ਵੇਖ ਲਿਆ ਤਾਂ ਖਾਹਮਖਾ ਮੁਸੀਬਤ ਬਣ ਜਾਵੇਗੀ।

ਪਹਿਲਾ ਮਰਦ : ਤਾਂ ਕੀ ਭਾਲ ਰਿਹਾ ਹੈਂ ?

ਦੂਜਾ ਮਰਦ : **ਮੈਂ ਜਾਣਦਾ ਹਾਂ, ਹਰ ਘਰ ਦਾ ਇਕ ਤੀਜਾ ਬੂਹਾ ਹੁੰਦਾ ਹੈ, ਹਰ ਘਰ ਦਾ ਇਕ ਦੂਜਾ ਬੂਹਾ ਹੁੰਦਾ ਹੈ...ਆਦਮੀ ਦੇ ਅੰਦਰ ਇਕ ਤੀਜਾ ਆਦਮੀ ਬੈਠਾ ਹੁੰਦਾ ਹੈ, ਹਰ ਔਰਤ ਦੇ ਪਿਛੇ ਇਕ ਹੋਰ...।**

ਪਹਿਲਾ ਮਰਦ : ਫਿਲਾਸਫਰ ਬਣਦੈਂ ਤੂੰ। ਸਾਰਿਆਂ ਪਿਛੇ ਸਾਰੇ। ਇਹ ਵੀ ਕੋਈ ਗੱਲ ਬਣੀ ?

ਦੂਜਾ ਮਰਦ : ਤੂੰ ਨਿਰਾਂ ਉੱਲੂ ਹੈਂ ?

ਪਹਿਲਾ ਮਰਦ : ਮੈਂ ਉੱਲੂ ਹਾਂ ? ਮੈਂ ? ਕਾਨੂੰਨ ਦਾ ਜਾਣੂ। ਤੂੰ ਮੈਨੂੰ ਉੱਲੂ ਕਹਿੰਦਾ ਹੈਂ ?

ਦੂਜਾ ਮਰਦ : ਫਿਰ ਤੂੰ ਕੌਣ ਹੈਂ ?

ਪਹਿਲਾ ਮਰਦ : ਮੈਂ ਆਦਮੀ ਹਾਂ।

ਦੂਜਾ ਮਰਦ : **ਆਕੜ ਕੇ** ਆਦਮੀ ਹਾਂ। ਬੜਾ ਆਇਆ ਆਦਮੀ।

ਪਹਿਲਾ ਮਰਦ : ਮੈਂ ਆਦਮੀ ਦਾ ਪਿਉ ਹਾਂ। ਮੇਰੀ ਗੱਲ ਤੋਂ ਚਿੜ੍ਹਦਾ ਹੈ। ਚਿੜ੍ਹ। ਮੈਂ ਆਦਮੀ ਦਾ ਪਿਉ ਹਾਂ। ਤੂੰ ਆਦਮੀ ਹੈਂ ?

ਦੂਜਾ ਮਰਦ : ਮੈਂ ਆਦਮੀ ਹਾਂ, ਪਰ ਤੂੰ ਮੇਰਾ ਪਿਉ ਨਹੀਂ ਹੋ ਸਕਦਾ।

ਪਹਿਲਾ ਮਰਦ : ਫਿਰ ਕੌਣ ਹੈ ਤੇਰਾ ਪਿਉ।

ਦੂਜਾ ਮਰਦ : ਅਤੇ ਤੇਰਾ ?

ਪਹਿਲਾ ਮਰਦ : ਪਹਿਲਾਂ ਮੈਂ ਪੁੱਛਿਆ ਹੈ...ਕਮਾਲ ਹੈ। ਬੜਬੜ ਕਰੀ ਜਾ ਰਿਹੈ।

ਦੂਜਾ ਮਰਦ : ਮੈਂ ਸਭ ਜਾਣਦਾ ਹਾਂ। ਤੂੰ ਜ਼ਾਤ ਦਾ ਪਤਾ ਲਗਾਣਾ ਚਾਹੁੰਦਾ ਹੈਂ।

ਪਹਿਲਾ ਮਰਦ : ਤੂੰ ਮੇਰੇ ਪਿੱਛੇ ਕਿਉਂ ਪਿਆ ਹੈਂ ?

ਦੂਜਾ ਮਰਦ : ਤੂੰ ਮੇਰੇ ਪਿੱਛੇ ਨਹੀਂ ਪਿਆ ?

ਪਹਿਲਾ ਮਰਦ : ਮੈਂ ਕਿਸੇ ਦੇ ਪਿਛੇ ਨਹੀਂ ਪੈਂਦਾ।

ਦੂਜਾ ਮਰਦ : ਤੂੰ ਪੈਂਦਾ ਹੈਂ। ਤੂੰ ਉੱਲੂ ਹੈਂ।

ਪਹਿਲਾ ਮਰਦ : ਗਾਲ੍ਹਾਂ ਨਾ ਕੱਢ।

ਦੂਜਾ ਮਰਦ : **ਆਕੜ ਕੇ** ਕਾਨੂੰਨ ਜਾਣਦਾ ਹੈਂ।

ਪਹਿਲਾ ਮਰਦ : ਵੇਖ, ਮੈਂ ਸਾਵਧਾਨ ਕਰ ਰਿਹਾ ਹਾਂ। ਹੁਣ ਇਕ ਸ਼ਬਦ ਵੀ ਬੋਲਿਆ ਤਾਂ ਮੇਰੇ ਤੋਂ ਬੁਰਾ ਕੋਈ ਨਹੀਂ ਹੋਵੇਗਾ।

ਦੂਜਾ ਮਰਦ : ਆ**ਕੜ ਕੇ** ਮੇਰੇ ਤੋਂ ਬੁਰਾ ਕੋਈ ਨਹੀਂ ਹੋਵੇਗਾ। **ਰਾਡ ਅਜ਼ਮਾਉਂਦਾ ਹੈ, ਫਿਰ ਆਪਣੀ ਪੁਸ਼ਾਕ ਠੀਕ ਕਰਦਾ ਹੈ। ਦੂਜਾ ਮਰਦ ਪਹਿਲੇ ਵਲ ਹੈਰਾਨੀ ਨਾਲ ਵੇਖਦਾ ਹੈ। ਜੇਬ੍ਹ ਵਿਚ ਬੀੜੀਆਂ ਟਟੋਲਦਾ ਹੈ।** ਤਲਬ ਲਗ ਰਹੀ ਏ।

ਪਹਿਲਾ ਮਰਦ : ਕੀ ਕਿਹਾ ? ਤਲਬ ਲਗ ਰਹੀ ਹੈ ?

ਦੂਜਾ ਮਰਦ : ਹਾਂ।

ਪਹਿਲਾ ਮਰਦ : ਬੀੜੀ ਨਾ ਪੀ। ਬੀੜੀ ਬਾਲਣ ਦਾ ਵੀ ਖ਼ਤਰਾ ਹੈ।

ਦੂਜਾ ਮਰਦ : ਖ਼ਤਰਾ ਹੈ। ਕੀ ਖਤਰਾ ਹੈ ?

ਪਹਿਲਾ ਮਰਦ : ਬਾਰ-ਬਾਰ ਦੱਸਣਾ ਜ਼ਰੂਰੀ ਹੈ ?

ਦੂਜਾ ਮਰਦ : ਹਾਂ !

**ਪਹਿਲਾ ਮਰਦ ਬੇਦਿਲੀ ਨਾਲ ਕੰਧ ਲਾਗੇ ਘੁੰਮਦਿਆਂ ਬੂਹੇ ਕੋਲ ਆਉਂਦਾ ਹੈ, ਜਦੋਂ ਕਿ ਦੂਜਾ ਮਰਦ ਬੁੜਬੁੜਾਂਦਾ ਕਦੀ ਘਰ ਦੁਆਲੇ ਫੈਲੇ ਹਨੇਰੇ ਨੂੰ ਵੇਖਦਾ ਹੈ ਅਤੇ ਕਦੀ ਸਿਰ ਫੜ ਕੇ ਚਿੰਤਾ ਨਾਲ ਪਹਿਲੇ ਮਰਦ ਵਲ ਵੇਖਦਾ ਹੈ ।**

ਪਹਿਲਾ ਮਰਦ : **ਘੁਸਰ-ਮੁਸਰ ਕਰਦਿਆਂ** ਇਸ ਘਰ ਵਿਚ ਜ਼ਰੂਰ ਕੋਈ ਹੈ ।

ਦੂਜਾ ਮਰਦ : ਕੌਣ ਹੋ ਸਕਦੈ ?

ਪਹਿਲਾ ਮਰਦ : ਕੋਈ ਤਾਂ ਜ਼ਰੂਰ ਹੈ । **ਜਸੂਸ ਵਾਂਗ** ਬੂਹੇ ਦੇ ਬਾਹਰ ਲਗਦੈ ਜਿਵੇਂ ਕਿਸੇ ਦੇ ਪੈਰਾਂ ਦੇ ਨਿਸ਼ਾਨ ਹੋਣ ।

ਦੂਜਾ ਮਰਦ : ਮਾਚਸ ਬਾਲ ਕੇ ਵੇਖੀਂ ।

ਪਹਿਲਾ ਮਰਦ : ਨਹੀਂ, ਮਾਚਸ ਨਾਲ ਰੋਸ਼ਨੀ ਫੈਲ ਜਾਵੇਗੀ । ਜਾਣਦਾ ਤਾਂ ਹੈਂ ਕਿ ਥੋੜ੍ਹਾ ਚਾਨਣਾ ਫੈਲਿਆ ਕਿ ਸਤਿਆਨਾਸ ।

ਦੂਜਾ ਮਰਦ : ਐਨੇ ਚਾਨਣ ਨਾਲ ਕੁਝ ਨਹੀਂ ਹੋ ਸਕਦਾ । ਮੇਰੇ ਖ਼ਿਆਲ ਵਿਚ ਉਹਨਾਂ ਨੂੰ ਪਤਾ ਵੀ ਨਹੀਂ ਲਗੇਗਾ ਕਿ ਇਥੇ ਰੋਸ਼ਨੀ ਹੈ ।

ਪਹਿਲਾ ਮਰਦ : ਕਮਾਲ ਹੈ, ਚਾਨਣ ਹੋਵੇਗਾ ਤਾਂ ਪਤਾ ਨਹੀਂ ਲਗੇਗਾ ? ਜੇ ਪਤਾ ਲਗ ਜਾਵੇ ਤਾਂ ?

ਦੂਜਾ ਮਰਦ : ਬੇਕਾਰ ਦਾ ਡਰ ਹੈ, ਮੈਂ ਕਹਿੰਦਾ ਹਾਂ । ਮੈਂ ਕਹਿੰਦਾ ਹਾਂ, ਤੂੰ ਬਾਲ ਕੇ ਤਾਂ ਵੇਖ ।

ਪਹਿਲਾ ਮਰਦ : ਠੀਕ ਹੈ । ਪਰ ਤੂੰ ਬੀੜੀ ਨਹੀਂ ਪੀ ਸਕਦਾ । ਬੀੜੀ ਸੁਲਗੇਗੀ ਅਤੇ ਉਸਦੀ ਰੋਸ਼ਨੀ ਇਕ ਲਾਲ ਧੱਬੇ ਵਾਂਗ ਹਨੇਰੇ ਵਿਚ ਦਿਸੇਗੀ ।

ਦੂਜਾ ਮਰਦ : ਜੇ ਮੈਂ ਬੀੜੀ ਬਾਲ ਵੀ ਲਵਾਂ ਤਾਂ ਕੀ ਹੋ ਜਾਵੇਗਾ ?

ਪਹਿਲਾ ਮਰਦ : ਤੈਨੂੰ ਬਾਲਣ ਕੌਣ ਦੇਵੇਗਾ ?...ਤੂੰ ਦੁਸ਼ਮਣ ਨਾਲ ਲੜਨ...ਉਸਦੀ ਛਾਣਬੀਣ ਕਰਨ ਨਾਲੋਂ ਬੀੜੀ ਪੀਣ ਨੂੰ ਵਧੇਰੇ ਚੰਗੇਰਾ ਸਮਝਦਾ ਹੈਂ ? ਤੂੰ ਸੁਆਰਥੀ ਹੈਂ ।

ਦੂਜਾ ਮਰਦ : ਬੀੜੀ ਪੀਣਾ ਵੀ ਕੋਈ ਸੁਆਰਥ ਹੈ ।

ਪਹਿਲਾ ਮਰਦ : ਸਭ ਕੁਝ ਸੁਆਰਥ ਹੈ ਅਤੇ ਜਾਨ ਨਿਕਲਣ ਦੇ ਡਰ ਨਾਲੋਂ ਵੱਖਰੇ ਜਿਹੜੇ ਸਿਰਫ਼ ਧੂੰਆਂ ਪੀਣਾ ਚਾਹੁੰਦੇ ਹਨ ਉਹ ਤਾਂ ਡਬਲ ਸੁਆਰਥੀ ਹਨ ।

ਦੂਜਾ ਮਰਦ : ਮੈਂ ਧੂੰਆਂ ਪੀਂਦਾ ਹਾਂ ?

ਪਹਿਲਾ ਮਰਦ : ਚਿਹਰੇ ਤੋਂ ਤਾਂ ਲਗਦਾ ਹੀ ਹੈ । ਜਿਵੇਂ ਕਈ ਦਿਨ੍ਹਾਂ ਤੋਂ ਖਾਣ ਨੂੰ **ਕੁਝ ਨਾ ਮਿਲਿਆ ਹੋਵੇ ।**

ਦੂਜਾ ਮਰਦ : **ਐਸੀ ਗੱਲ ਨਹੀਂ ।**

ਪਹਿਲਾ ਮਰਦ : **ਬੂਹੇ ਨੂੰ ਨਿਹਾਰਦਾ ਹੈ** ਬਾਹਰੋਂ ਕੋਈ ਕੁੰਡੀ ਨਹੀਂ ਹੈ। ਮਤਲਬ, ਦੁਸ਼ਮਣ ਅੰਦਰੋਂ ਬੂਹਾ ਬੰਦ ਕਰਕੇ ਬੈਠਾ ਹੋਇਆ ਹੈ। **ਬੂਹੇ ਨਾਲ ਕੰਨ ਲਗਾਂਦਾ ਹੈ।** ਲਗਦਾ ਹੈ ਸਾਹ ਲੈ ਰਿਹਾ ਹੋਵੇ। **ਦੂਜੇ ਮਰਦ ਨੂੰ** ਸੁਣ, ਕੰਨ ਲਗਾ ਕੇ ਸੁਣ। ਲਗਦੈ ਅੰਦਰ ਕਈ ਜਣੇ ਬੈਠੇ ਗੱਲਾਂ ਕਰ ਰਹੇ ਹਨ।

ਦੂਜਾ ਮਰਦ : **ਰਾਡ ਨੂੰ ਕੱਛ ਵਿਚ ਸਾਵਧਾਨੀ ਨਾਲ ਦਬਾਂਦਿਆਂ** ਤੂੰ ਸੁਣ। ਮੈਂ ਇਸ ਚੱਕਰ ਵਿਚ ਨਹੀਂ ਪੈਣਾ ਚਾਹੁੰਦਾ। ਪਤਾ ਨਹੀਂ ਇਹ ਕਿਸਦਾ ਘਰ ਹੈ ? ਪਤਾ ਨਹੀਂ ਕੀ ਕੁਝ ਕਿਥੇ-ਕਿਥੇ ਫੈਲਿਆ ਹੋਇਆ ਹੈ।

ਪਹਿਲਾ ਮਰਦ : ਗਧੇ ! ਸਾਹਮਣੇ ਬੂਹੇ ਅੰਦਰ ਘੁਸਰ-ਮੁਸਰ ਚਲ ਰਹੀ ਹੈ ਅਤੇ ਤੂੰ ਸੋਚਣ ਬੈਠ ਗਿਆ ਹੈਂ। ਮੈਂ ਕਹਿੰਦਾ ਹਾਂ, ਜ਼ਰੂਰ ਕੋਈ ਬੰਦਾ ਅੰਦਰ ਬੈਠਾ ਹੈ ਅਤੇ ਉਸਦਾ ਕੋਈ ਧੜਾ ਵੀ ਹੋਵੇਗਾ। ਹੋ ਸਕਦੈ ਉਹ ਕਦੀ ਵੀ ਅਚਾਨਕ ਹੱਲਾ ਕਰ ਦੇਣ।

ਦੂਜਾ ਮਰਦ : ਤਾਂ ਪੁੱਛ ਕਿ ਕੌਣ ਹੈ ?

ਪਹਿਲਾ ਮਰਦ : ਸਾਥ ਦੇ।

ਦੂਜਾ ਮਰਦ : ਜੇ ਉਹ ਪੁੱਛੇ ਕਿ ਅਸੀਂ ਕੌਣ ਹਾਂ, ਤਾਂ ?

ਪਹਿਲਾ ਮਰਦ : ਅਸੀਂ ਕੋਈ ਜਵਾਬ ਨਹੀਂ ਦਿਆਂਗੇ।

ਦੂਜਾ ਮਰਦ : ਜੇ ਉਹ ਬੂਹਾ ਨਾ ਖੋਲ੍ਹੇ ਤਾਂ ?

ਪਹਿਲਾ ਮਰਦ : ਬੂਹਾ ਤੋੜ ਦਿਆਂਗੇ।

**ਮੈਦਾਨ ਵਿਚ ਰੌਲਾ ਹੀ ਰੌਲਾ। 'ਮਾਂ ਮੇਰੇ ਗੁਬਾਰੇ' ਦੀਆਂ ਰੱਲਗੱਡ ਆਵਾਜ਼ਾਂ 'ਦੌੜੋ...ਫੜੋ' ਦੀਆਂ ਗੂੰਜਾਂ। ਦੂਰੋਂ ਕਈ ਹਿੰਸਕ ਆਵਾਜ਼ਾਂ।**

ਪਹਿਲਾ ਮਰਦ : ਮੈਂ ਕਹਿੰਦਾ ਹਾਂ, ਬੂਹਾ ਤੋੜ ਦੇ। ਅੰਦਰ ਚਲ। ਹੁਣ ਤਾਂ ਡਰ ਤੇ ਖ਼ਤਰਾ ਹੈ। ਇਨਕਲਾਬੀ ਇਧਰ ਆ ਗਏ ਤਾਂ ਖ਼ੈਰ ਨਹੀਂ।

ਦੂਜਾ ਮਰਦ : ਮੈਂ ਤਾਂ ਬੇਕਸੂਰ ਹਾਂ।

ਪਹਿਲਾ ਮਰਦ : ਬੇਕਸੂਰ ਦੇ ਪੁੱਤ, ਸੁਣਦਾ ਨਹੀਂ ਤੂੰ ? ਬਾਹਰ ਕੀ ਹੋ ਰਿਹੈ ਅਤੇ ਇਹ ਕਿਸਨੇ ਕਹਿ ਦਿਤਾ ਕਿ ਬੇਕਸੂਰ ਮਾਰੇ ਨਹੀਂ ਜਾਂਦੇ। ਕਿਸੇ ਤੋਂ ਅਜ ਤਕ ਸੁਣਿਆ ਹੈ ? ਤੂੰ ਬੂਹੇ ਦੇ ਕੋਲ ਕਿਉਂ ਨਹੀਂ ਆਂਦਾ ?

ਦੂਜਾ ਮਰਦ : ਆਂਦਾ ਹਾਂ, ਪਰ ਧੋਖਾ ਨਾ ਦੇਵੀਂ। ਕਿਧਰੇ ਐਸਾ ਨਾ ਹੋਵੇ ਕਿ ਅੱਗੇ ਵਧਾ ਕੇ ਆਪ ਪਿੱਛੇ ਹਟ ਜਾਵੇਂ...।

ਪਹਿਲਾ ਮਰਦ : ਅਸੀਂ ਨਾਲੋ-ਨਾਲ ਰਹਾਂਗੇ। ਅੱਗੇ-ਪਿੱਛੇ ਦਾ ਪ੍ਰਸ਼ਨ ਹੀ ਨਹੀਂ ਪੈਦਾ ਹੁੰਦਾ। ਇਕੱਠੇ ਬੂਹੇ ਤੇ ਹੱਲਾ ਕਰ ਦਿਉ। ਫਿਰ ਕੁਝ ਨਾ ਕੁਝ ਤਾਂ ਹੋਵੇਗਾ।

ਦੂਜਾ ਮਰਦ : ਕੀ ਕੁਝ ?

ਪਹਿਲਾ ਮਰਦ : ਓ...ਫ ! ਹਮੇਸ਼ਾ ਸ਼ੱਕ ਕਰਦਾ ਹੈ । ਇਥੇ ਘੁੱਟ ਕੇ ਰਹਿਣ ਨਾਲੋਂ ਚੰਗਾ ਹੈ ਘਰ ਉਪਰ ਕਬਜ਼ਾ ਕਰ ਲਈਏ ।

ਦੂਜਾ ਮਰਦ : ਜੇ ਉਹ ਵਧ ਗਿਣਤੀ ਵਿਚ ਹੋਏ ਤਾਂ ?

ਪਹਿਲਾ ਮਰਦ : ਹੋਣਗੇ ਤਾਂ ਹੋਣਗੇ । ਪਹਿਲਾਂ ਪਤਾ ਤਾਂ ਲੱਗੇ ਕਿ ਇਸ ਘਰ ਵਿਚ ਕੌਣ ਲੁਕਿਆ ਹੈ । ਵੇਖ । ਵੇਖਦਾ ਹੈਂ ਨਾ ? ਬਾਹਰ ਕੁੰਡੀ ਹੈ ਈ ਨਹੀਂ । ਮਤਲਬ, ਦਰਵਾਜ਼ਾ ਅੰਦਰੋਂ ਬੰਦ ਹੈ । **ਤੈਸ਼ ਵਿਚ** ਅੰਦਰ ਕੌਣ ਹੈ, ਬੂਹਾ ਖੋਲ੍ਹੋ ।

ਦੂਜਾ ਮਰਦ : **ਅਚਾਨਕ ਰਾਡ ਸਿਧੀ ਕਰਕੇ ਸਿਧਾ ਬੂਹੇ ਕੋਲ ਆਂਦਾ ਹੈ... ਹਲਕੇ ਚਾਨਣੇ ਵਿਚ ਦੋਵੇਂ ਇਕ ਦੂਜੇ ਨੂੰ ਵੇਖਦੇ ਹਨ ਫਿਰ ਅਚਾਨਕ ਚੀਕਣ ਲਗਦੇ ਹਨ।** ਅੰਦਰ ਕੌਣ ਲੁਕਿਆ ? ਬੂਹਾ ਖੋਲ੍ਹੋ ।

ਪਹਿਲਾ ਮਰਦ : ਬੂਹਾ ਖੋਲ੍ਹੋ । ਨਹੀਂ ਤਾਂ ਤੋੜ ਦਿਆਂਗੇ ।

ਦੂਜਾ ਮਰਦ : ਹਾਂ, ਤੋੜ ਦਿਆਂਗੇ ।

ਪਹਿਲਾ ਮਰਦ : ਇਹ ਨਾ ਸਮਝਣਾ ਕਿ ਅਸੀਂ ਇਕੱਲੇ ਹਾਂ ।

ਦੂਜਾ ਮਰਦ : ਹਾਂ, ਇਕੱਲੇ ਨਹੀਂ ਹਾਂ । ਛੇਤੀ ਬੂਹਾ ਖੋਲ੍ਹੋ ਨਹੀਂ ਤਾਂ ਤੋੜ ਦਿਆਂਗੇ । **ਪਹਿਲਾ ਮਰਦ ਬੂਹਾ ਤੋੜਦਾ ਹੈ । ਦੂਜਾ ਹੱਥ ਨਾਲ ਖੜਕਾਂਦਾ ਹੈ।**

ਪਹਿਲਾ ਮਰਦ : ਬੂਹਾ ਖੋਲ੍ਹ । ਖੋਲ੍ਹ ਬੂਹਾ ।

ਦੂਜਾ ਮਰਦ : ਬੂਹਾ ਕਿਉਂ ਨਹੀਂ ਖੋਲ੍ਹਦਾ ?

ਪਹਿਲਾ ਮਰਦ : ਤੂੰ ਚੈਨ ਨਾਲ ਨਹੀਂ ਬੈਠ ਸਕਦਾ ? ਤੇਰੇ ਪਿਉ ਦਾ ਘਰ ਨਹੀਂ । ਖੋਲ੍ਹਦਾ ਹੈਂ ਕਿ ਨਹੀਂ ?

ਦੂਜਾ ਮਰਦ : ਖੋਲ੍ਹ ।

**ਪਹਿਲਾ ਮਰਦ ਥੱਕ ਜਾਂਦਾ ਹੈ।**

ਦੂਜਾ ਮਰਦ : ਲਗਦੈ, ਕੋਈ ਨਹੀਂ ਹੈ ।

ਪਹਿਲਾ ਮਰਦ : **ਹੱਫਦਿਆਂ** ਹੈ ਕਿਉਂ ਨਹੀਂ ? ਨਾ ਹੁੰਦਾ ਤਾਂ ਦਰਵਾਜ਼ਾ ਖੁਲ੍ਹਦਾ ਕਿਉਂ ਨਾ ? ਅੰਦਰੋਂ ਬੰਦ ਕਰਕੇ ਬੈਠਾ ਹੈ ।

ਦੂਜਾ ਮਰਦ : ਕੀ ਕਰੀਏ ?

ਪਹਿਲਾ ਮਰਦ : ਠਹਿਰ ਇਕ ਮਿੰਟ । ਜ਼ਰਾ ਸੁਸਤਾ ਲਈਏ...।

**ਫਿਰ ਦੋਵੇਂ ਵੱਖੋ-ਵੱਖ ਬੈਠ ਕੇ ਹੱਫਦਿਆਂ ਮੈਦਾਨ ਦੀ ਦੌੜਦੀ ਭੀੜ ਅਤੇ ਥੱਕੀਆਂ ਆਵਾਜ਼ਾਂ ਨੂੰ ਬੇਦਿਲੀ ਨਾਲ ਸੁਣਦੇ ਹਨ।**

ਪਹਿਲਾ ਮਰਦ : ਤੂੰ ਕਿਥੇ ਸੀ ? ਤੂੰ ਕਿਥੋਂ ਦਾ ਹੈਂ ?

ਦੂਜਾ ਮਰਦ : ਇਕ ਵਾਰ ਦੱਸਿਆ ਹੈ ਨਾ...।

ਪਹਿਲਾ ਮਰਦ : ਹਾਂ, ਯਾਦ ਆਇਆ । ਲੋਹੇ ਵਾਲਾ ਪੁੱਲ । ਉਥੇ ਕਿਸ ਜ਼ਾਤ ਦੇ ਲੋਕ ਵਧੇਰੇ ਹਨ ।

ਦੂਜਾ ਮਰਦ : **ਕੰਨ ਖੁਰਕਣ ਲਗਦਾ ਹੈ। ਅਣਸੁਣਿਆ ਕਰਕੇ** ਮੈਂ ਨਹੀਂ ਜਾਣਦਾ ।

ਪਹਿਲਾ ਮਰਦ : ਚਲ ਉਠ । ਬੂਹਾ ਤੋੜ ਦੇ ।

ਦੂਜਾ ਮਰਦ : ਕਿਉਂ ?

ਪਹਿਲਾ ਮਰਦ : ਅੰਦਰ ਦੁਸ਼ਮਣ ਹੈ । ਉਹ ਨਾ ਤਾਂ ਨਰਹਿਆ ਦਾ ਹੈ, ਨਾ ਫਿਟਕੀ ਦਾ ਸਮਝਿਆ, ਇਹ ਇਥੋਂ ਦਾ ਹੈ ਅਤੇ ਕਦੀ ਵੀ ਬੂਹਾ ਖੋਲ੍ਹ ਕੇ ਹੱਲਾ ਕਰ ਦੇਵੇਗਾ ।

ਦੂਜਾ ਮਰਦ : ਸੱਚਮੁੱਚ ।

ਪਹਿਲਾ ਮਰਦ : ਚਲ ਉਠ ।

**ਮੈਦਾਨ ਵਲ ਹੌਲੀ ਤੇ ਨੇੜੇ ਅਤੇ ਕਦੀ ਦੂਰ ਦੇ ਸ਼ੋਰ ਵਿਚ ਘੁਲੀ ਹੋਈ 'ਮਾਂ ਮੇਰੇ ਗੁਬਾਰੇ' ਦੀ ਆਵਾਜ਼ ।**

ਦੂਜਾ ਮਰਦ : ਠੀਕ ਹੈ ।

**ਦੋਵੇਂ ਰਾਡਾਂ ਸਿਧੀਆਂ ਕਰਕੇ ਬੂਹੇ ਉਪਰ ਟੁੱਟ ਪੈਂਦੇ ਹਨ । ਰੰਗਮੰਚ ਉਪਰ 'ਖੜਕ ਖੜਕ' ਰਾਡਾਂ ਤੇ ਬੂਹੇ ਦੇ ਬਾਹਰੀ ਟਕਰਾਓ ਨਾਲ ਆਵਾਜ਼ ਫੈਲਦੀ ਹੈ ।**

ਪਹਿਲਾ ਮਰਦ : ਅਤੇ ਜ਼ੋਰ ਨਾਲ **ਖਟਾਕ** ਖੋਲ੍ਹ ।

ਦੂਜਾ ਮਰਦ : ਬੂਹਾ ਖੋਲ੍ਹ । **ਖਟਾਕ** ਖੋਲ੍ਹ ।

**ਆਪਸੀ ਆਵਾਜ਼ਾਂ ਤੇ ਰਾਡਾਂ ਦੀ ਸੱਟ ਨਾਲ ਅਚਾਨਕ ਬੂਹੇ ਦਾ ਇਕ ਪੱਲ੍ਹ ਟੁੱਟ ਕੇ ਡਿੱਗਦਾ ਹੈ । ਬੂਹੇ ਅੰਦਰ ਭਿਆਨਕ ਹਨੇਰਾ । ਸਿਰਫ਼ ਦੋਹਾਂ ਦੇ ਪਰਛਾਵੇਂ, ਰਾਡਾਂ ਅਤੇ ਪੈਰ ਦਿਸਦੇ ਹਨ ।**

ਪਹਿਲਾ ਮਰਦ : ਟੁੱਟ ਗਿਆ । ਅੰਦਰ ਚਲ ।

ਦੂਜਾ ਮਰਦ : ਨਾਲੋ-ਨਾਲ ਚਲ ।

**ਹਨੇਰੇ ਵਿਚ ਦੋਹਾਂ ਦੇ ਤੁਰਨ ਤੇ ਲਾਠੀ ਵਾਂਗ ਰਾਡਾਂ ਟੇਕਣ ਦੀਆਂ ਆਵਾਜ਼ਾਂ ।**

ਪਹਿਲਾ ਮਰਦ : ਅੰਦਰ ਕੌਣ ਹੈ ? ਕੋਈ ਹੈ ?

ਦੂਜਾ ਮਰਦ : ਕੋਈ ਹੈ ਤਾਂ ਬਾਹਰ ਨਿਕਲੇ ।

ਪਹਿਲਾ ਮਰਦ : **ਚਲਦਿਆਂ** ਅਗੇ ਖੱਡਾ ਲਗਦੇ ।

ਦੂਜਾ ਮਰਦ : ਕਮਰੇ ਵਿਚ ਖੜਾ ਕਿਉਂ ਹੋਵੇਗਾ ?

ਪਹਿਲਾ ਮਰਦ : ਪਰ ਉਹ ਲੋਕ ਕਿਥੇ ਗਏ ?

ਦੂਜਾ ਮਰਦ : ਕੌਣ ਲੋਕ ?

ਪਹਿਲਾ ਮਰਦ : ਜਿਨ੍ਹਾਂ ਦੀਆਂ ਆਵਾਜ਼ਾਂ ਅਸੀਂ ਸੁਣ ਰਹੇ ਸਾਂ ।

ਦੂਜਾ ਮਰਦ : ਪਤਾ ਨਹੀਂ । ਹੋ ਸਕਦੈ, ਦੌੜ ਗਏ ਹੋਣ ।

ਪਹਿਲਾ ਮਰਦ : ਰਾਹ ਤਾਂ ਦਿਸਦਾ ਨਹੀਂ ।

ਦੂਜਾ ਮਰਦ : ਸੰਭਲ ਕੇ ਅੱਗੇ ਵਧ । ਕੁਝ ਨਹੀਂ ਦਿਸਦਾ । ਪਤਾ ਨਹੀਂ ਕਿਹੋ ਜਿਹਾ ਹਨੇਰਾ ਆ ਗਿਆ ਹੈ ।

ਪਹਿਲਾ ਮਰਦ : ਮਾਚਸ ਬਾਲ ਕੇ ਵੇਖਾਂ

ਦੂਜਾ ਮਰਦ : ਹਾਂ, ਵੇਖ ਲੈ ।

**ਪਹਿਲਾ ਮਰਦ ਮਾਚਸ ਬਾਲਦਾ ਹੈ । ਕਮਰੇ ਦਾ ਇਕ ਹਿੱਸਾ, ਜਿਸ ਵਿਚ ਕੂੜਾ, ਕਪੜੇ ਦੀਆਂ ਗੰਢਾਂ, ਟੁੱਟੀਆਂ ਕੁਰਸੀਆਂ, ਅਲਮਾਰੀਆਂ ਦਾ ਢੇਰ ਜਿਹਾ ਦਿਸਦਾ ਹੈ ।**

ਪਹਿਲਾ ਮਰਦ : ਬੜਾ ਸਮਾਨ ਹੈ ।

ਦੂਜਾ ਮਰਦ : ਸਾਰਾ ਟੁੱਟਾ-ਭੱਜਾ ਹੈ ।

ਪਹਿਲਾ ਮਰਦ : **ਤੀਲ੍ਹੀ ਬੁਝ ਜਾਂਦੀ ਹੈ ।** ਕਿੰਨਾ ਹਨੇਰਾ ਹੈ । ਮੈਂ ਕਹਿੰਦਾ ਹਾਂ, ਅੰਦਰ ਕਰਕੇ ਹੋਰ ਬੂਹਾ ਹੋਣਾ ਚਾਹੀਦਾ ਹੈ ।

**ਦੀਮਕ ਲੱਕੜ ਦੀਆਂ ਅਲਮਾਰੀਆਂ ਕੁਤਰਦੀ ਹੈ ।**

ਦੂਜਾ ਮਰਦ : ਹਾਂ, ਹੋਣਾ ਚਾਹੀਦੈ । ਪਰ ਇਹ ਆਵਾਜ਼ ਕਿਹੋ ਜੇਹੀ ਹੈ ?

ਪਹਿਲਾ ਮਰਦ : ਸ਼ਾਇਦ ਦੀਮਕ ਹੈ ।

ਦੂਜਾ ਮਰਦ : ਉਹ ਇਥੇ ਕਿਧਰੇ ਬੈਠੇ ਹੋਣਗੇ ।

ਪਹਿਲਾ ਮਰਦ : ਓਏ, ਕਿਥੇ ਹੋਣਗੇ । ਉਹ ਸ਼ਾਇਦ ਦੌੜ ਗਏ ।

ਦੂਜਾ ਮਰਦ : ਇਥੇ ਸਿਰਫ਼ ਹਨੇਰਾ ਹੈ ।

ਪਹਿਲਾ ਮਰਦ : ਸੁਆਹ ਹੈ । ਇਹ ਚੰਗਾ ਹੈ ।

ਦੂਜਾ ਮਰਦ : ਸੁਆਹ ਚੰਗਾ ਹੈ । ਐਨੀ ਮਿਹਨਤ ਕਰਦੇ ਵੀ ਹਨੇਰਾ ਹੀ ਹੱਥ ਲਗਾ । ਅਸੀਂ ਤਾਂ ਦੁਸ਼ਮਣਾਂ ਦੀ ਉਮੀਦ ਲਾਈ ਬੈਠੇ ਸੀ ।

ਪਹਿਲਾ ਮਰਦ : ਹਨੇਰਾ ਹੈ । ਇਸੇ ਲਈ ਸਭ ਕੁਝ ਸੰਭਵ ਹੈ ।

ਦੂਜਾ ਮਰਦ : ਕੀ ਸੰਭਵ ਹੈ ?

ਪਹਿਲਾ ਮਰਦ : ਦੁਸ਼ਮਣ ਦਾ ਹੋਣਾ । ਸਭ ਕੁਝ ਸੰਭਵ ਹੈ ।

**ਕੁਝ ਸਕਿੰਟ ਦੀਮਕ ਦੀਆਂ ਆਵਾਜ਼ਾਂ । ਬਾਹਰ ਰੌਲੇ ਵਿਚ ਅੱਠ ਸਾਲਾ ਬੱਚੀ ਦੇ ਰੋਣ ਦੀ ਆਵਾਜ਼ ।**

ਦੂਜਾ ਮਰਦ : ਬਾਹਰੋਂ ਰੋਣ ਦੀ ਆਵਾਜ਼ ਆ ਰਹੀ ਹੈ ।

ਪਹਿਲਾ ਮਰਦ : **ਚੀਕਦਿਆਂ** ਸਾਵਧਾਨ। ਬੂਹੇ ਤੋਂ ਬਾਹਰ ਆਕੇ ਵੇਖਣਾ ਚਾਹੀਦਾ ਹੈ।
**ਦੋਵੇਂ ਮੈਦਾਨ ਵਲ ਗਾਡਾਂ ਤਾਣੀ ਖੜੇ, ਛੋਜੀਆਂ ਵਾਂਗ ਅੱਗੇ ਵਧਦੇ ਹਨ। ਪਰ ਬਰਾਂਡੇ ਵਿਚ ਜਾਕੇ ਰੁਕ ਜਾਂਦੇ ਹਨ। ਹਿੰਸਕ ਅੱਖਾਂ ਨਾਲ ਭੀੜ ਨੂੰ ਵੇਖਦੇ ਹਨ।**

ਦੂਜਾ ਮਰਦ : ਇਕੱਲਾ ਕੋਈ ਨਹੀਂ ਦਿਸਦਾ।

ਪਹਿਲਾ ਮਰਦ : ਦਿਸ ਜਾਵੇ,ਤਾਂ ਹੀ। ਸਿਰਫ਼ ਭੀੜ ਹੈ,ਚੀਕ ਚਿਹਾੜਾ ਹੈ। ਹਨੇਰੇ ਵਿਚ ਮਸ਼ਾਲਾਂ ਕਿਸੇ ਪਸ਼ੂ ਦੀਆਂ ਚਮਕਦੀਆਂ ਅੱਖਾਂ ਵਾਂਗ ਦਿਸਦੀਆਂ ਹਨ।

ਦੂਜਾ ਮਰਦ : **ਕੰਨ ਲਾਕੇ ਸੁਣਨ ਦੀ ਕੋਸ਼ਿਸ਼** ਸ਼ਾਇਦ ਕੋਈ ਬੱਚੀ ਰੋ ਰਹੀ ਹੈ। ਧਿਆਨ ਨਾਲ ਸੁਣ। ਮੈਂ ਕਹਿੰਦਾ ਹਾਂ, ਹੁਣ ਇਹ ਵੀ ਆਫਤ ਹੈ। **ਰਾਡ ਮਾਰਦਾ ਹੈ,** ਆਫਤ ਦੀ ਜੜ੍ਹ। ਆਫਤ। ਸਾਲਾ ਪਿੱਛਾ ਛੁਡਾਣਾ ਮੁਸ਼ਕਿਲ...

ਪਹਿਲਾ ਮਰਦ : **ਅਚਾਨਕ ਹੱਥ ਵਿਚ ਰਾਡ ਚੁਕ ਕੇ** ਨੀ ਕੁੜੀਏ, ਚੁੱਪ ਰਹਿ। **ਫਿਰ ਰੋਂਦੀ ਕੁੜੀ ਨੂੰ** ਨੀ ਕੁੜੀਏ ਚੁੱਪ ਰਹਿ। ਦੌੜ ਇਥੋਂ। **ਆਪ ਹਨੇਰੇ ਵਿਚ ਦੌੜਦਾ ਹੈ ਤੇ ਕੁੜੀ ਨੂੰ ਘਸੀਟਕੇ ਕਮਰੇ ਵਿਚ ਧਕਦਾ ਹੈ।**

ਦੂਜਾ ਮਰਦ : ਕਿਥੇ ਜਾ ਰਹੇ ਹੋ ?.

ਪਹਿਲਾ ਮਰਦ : **ਹਨੇਰੇ ਵਿਚ ਚੀਕਦਿਆਂ** ਫਿਟਕੀ ਪਿੰਡ। ਲੋਹੇ ਵਾਲਾ ਪੁਲ।

ਦੂਜਾ ਮਰਦ : **ਰਾਡ ਚੁਕ ਕੇ ਝੌਂਚੀ ਵਲ ਡਰ ਨਾਲ ਵੇਖਦਾ ਹੈ ਅਤੇ ਹਨੇਰੇ ਵਿਚ ਦੌੜਦਿਆਂ** ਮੈਂ ਵੀ ਜਾ ਰਿਹਾ ਹਾਂ।

**ਸਮੇਂ ਦੀ ਵਿੱਥ। ਹਨੇਰਾ, ਸ਼ੋਰ ਅਤੇ ਗੁਆਚੇ ਘਰ ਵਿਚ ਇਕ ਆਦਮੀ। ਬੱਚੇ ਦੀ ਆਵਾਜ਼। ਦੌੜਨ ਦੀ ਆਵਾਜ਼—ਥੱਪ, ਥੱਪ, ਥੱਪ...ਹਨੇਰੇ ਵਿਚ ਪਹਿਲਾ ਤੇ ਦੂਜਾ ਮਰਦ ਇਕ ਦੂਜੇ ਨਾਲ ਟਕਰਾ ਜਾਂਦੇ ਹਨ।**

ਪਹਿਲਾ ਮਰਦ : ਤੂੰ ਕਿਥੇ ਜਾ ਰਿਹਾ ਹੈਂ ?

ਦੂਜਾ ਮਰਦ : ਨਰਹਿਆ। ਜਿਲ੍ਹਾ ਦਰਭੰਗਾ।

ਪਹਿਲਾ ਮਰਦ : ਹੁਣ ਕਦੀ ਮੇਲੇ ਵਿਚ ਨਹੀਂ ਆਵਾਂਗਾ।

ਦੂਜਾ ਮਰਦ : ਮੈਂ ਵੀ। ਇਕ ਗੱਲ ਦੱਸੇਂਗਾ ?

ਪਹਿਲਾ ਮਰਦ : ਪੁੱਛ, ਛੇਤੀ ਪੁੱਛ।

ਦੂਜਾ ਮਰਦ : ਇਹ ਘਰ ਕਿਸ ਜ਼ਾਤ ਦਾ ਹੈ ?

ਪਹਿਲਾ ਮਰਦ : ਪਤਾ ਨਹੀਂ।

ਦੂਜਾ ਮਰਦ : ਬੱਚੀ ਰੋ ਰਹੀ ਹੈ।

ਪਹਿਲਾ ਮਰਦ : ਬੱਚੀ ਹੈ। ਰੋਣ ਦੇ। ਅਸੀਂ ਕੀ ਲੈਣਾ ਹੈ ?

ਦੋਵੇਂ ਵਿਰੋਧੀ ਦਿਸ਼ਾਵਾਂ ਵਲ ਦੌੜਦੇ ਹਨ। ਦੋਹਾਂ ਦੇ ਹੱਥਾਂ ਵਿਚ ਲੋਹੇ ਦੀਆਂ ਰਾਡਾਂ ਉਪਰ ਵਲ ਹਨ। ਘਰ ਵਿਚ ਬੱਚੀ ਦੇ ਰੋਣ ਦੀ ਆਵਾਜ਼ ਰੁਕ-ਰੁਕ ਕੇ ਆਉਂਦੀ ਹੈ ਅਤੇ ਹਨੇਰਾ ਘਰ ਦੇ ਚੁਫੇਰੇ ਫੈਲ ਜਾਂਦਾ ਹੈ। ਸ਼ੋਰ। ਆਵਾਜ਼ ਮੇਲੇ ਦੀ ਥਾਂ ਪਸਰ ਕੇ ਇਕ ਪਾਸੇ ਝੁਕੀ ਹੋਈ ਲਗਦੀ ਹੈ, ਜਿਥੋਂ ਦੋ ਬੰਦੇ ਵਿਰੋਧੀ ਦਿਸ਼ਾਵਾਂ ਵਿਚ ਜਾ ਰਹੇ ਹਨ।

ਪਰਦਾ !

**ਬਰਫੀਲੀ ਤੂਫਾਨੀ ਰਾਤ, ਤੇਜ਼ ਹਵਾਵਾਂ, ਬਾਗ਼ ਦੇ ਇਕ ਕਿਨਾਰੇ ਨੰਗੇ ਦਰਖ਼ਤ ਹੇਠਾਂ ਤਿੰਨ ਫਟੇਹਾਲ ਮੁੰਡੇ, ਉਮਰ ਵੀਹ ਦੇ ਨੇੜੇ, ਠੰਡ ਵਿਚ ਠਰਦੇ ਖੜੇ ਹਨ। ਉਹ ਵਾਰੀ-ਵਾਰੀ ਮੰਚ ਉਪਰ ਦੌੜ ਕੇ ਫਿਰ ਇਕ ਦੂਜੇ ਨਾਲ ਜੁੜ ਕੇ ਖੜੇ ਹੋ ਜਾਂਦੇ ਹਨ। ਅਚਾਨਕ ਪੁਲਸ ਦੀਆਂ ਸੀਟੀਆਂ ਵੱਜਣ ਲਗਦੀਆਂ ਹਨ। ਭਾਰਾ ਕੋਟ ਪਾਈ ਇਕ ਪੁਲਸਵਾਲਾ ਦੌੜਦਾ ਹੋਇਆ ਆਉਂਦਾ ਹੈ।**

ਸਿਪਾਹੀ : ਸਾਲੇ ਦੌੜ ਰਹੇ ਸਨ।

ਮੁੰਡਾ-1 : ਕੌਣ ਦੌੜ ਰਿਹਾ ਸੀ ?

ਸਿਪਾਹੀ : ਤੁਸੀਂ।

ਮੁੰਡਾ-2 : **ਹੈਰਾਨੀ ਨਾਲ** ਅਸੀਂ।

ਸਿਪਾਹੀ : ਹਾਂ, ਹਾਂ, ਤੁਸੀਂ।

ਮੁੰਡਾ-3 : **ਦੋਹਾਂ ਨੂੰ ਅੱਖ ਮਾਰ ਕੇ** ਹਾਂ, ਹਾਂ, ਮਾਫ ਕਰਨਾ, ਅਸੀਂ ਭੁੱਲ ਗਏ ਸਾਂ। ਸੱਚਮੁੱਚ ਅਸੀਂ ਦੌੜ ਰਹੇ ਸਾਂ।

ਮੁੰਡਾ-1 : ਤੁਹਾਡੇ ਤੋਂ ਡਰ ਕੇ।

ਮੁੰਡਾ-2 : ਅਸੀਂ ਤੇਜ ਦੌੜ ਰਹੇ ਸਾਂ, ਸਾਹ ਚੜ੍ਹ ਗਿਐ। **ਤਿੰਨੋ ਹਫਦੇ ਹਨ।**

ਮੁੰਡਾ-3 : ਪਰ ਸਾਹਬ ਤੁਸੀਂ ਫੜ ਹੀ ਲਿਆ। ਅਪਰਾਧੀ ਤੇ ਪੁਲਸ ਵਿਚ ਇਹੀ ਫਰਕ ਹੁੰਦਾ ਹੈ।

ਮੁੰਡਾ-1 : ਅਪਰਾਧੀ ਪੁਲਸ ਤੋਂ ਤੇਜ਼ ਨਹੀਂ ਦੌੜ ਸਕਦਾ।

ਸਿਪਾਹੀ : **ਹੈਰਾਨ ਹੋ ਕੇ** ਕੀ ਕਰਦੇ ਹੋ ਤੁਸੀਂ ?

**ਤਿੰਨੋਂ ਇਕ ਪਲ ਇਕ ਦੂਜੇ ਦਾ ਮੂੰਹ ਵੇਖਦੇ ਹਨ।**

ਮੁੰਡਾ-2 : ਇਹੀ ਸੋਚਦੇ ਰਹੇ ਕਿ ਕੀ ਕਰੀਏ ?

ਮੁੰਡਾ-3 : **ਦੂਜੇ ਨੂੰ ਅੱਖ ਮਾਰ ਕੇ** ਅਤੇ ਬੜੇ ਖਤਰਨਾਕ ਕੰਮ ਕਰਦੇ ਰਹਿੰਦੇ ਹਾਂ।

ਮੁੰਡਾ-1 : ਜਿਹੜੇ ਅਸੀਂ ਤੁਹਾਨੂੰ ਬਿਲਕੁਲ ਨਹੀਂ ਦੱਸਾਂਗੇ।

ਸਿਪਾਹੀ : ਨਹੀਂ ਦੱਸੋਗੇ ? ਸਾਲਿਓ, ਜੇਲ੍ਹ ਦੀ ਹਵਾ ਖਾਵੋਗੇ ?

ਤਿੰਨੋ ਮੁੰਡੇ : **ਕੰਬਦਿਆਂ ਲੈ ਚਲੋ**, ਸਰ, ਛੇਤੀ ਜੇਲ੍ਹ ਲੈ ਚਲੋ।

ਸਿਪਾਹੀ : ਕਦੀ ਜੇਲ੍ਹ ਵੇਖੀ ਹੈ ?

ਮੁੰਡਾ-2 : ਤੁਹਾਡੇ ਵਾਂਗ ਹੀ ਸ਼ਾਨਦਾਰ ਹੋਵੇਗੀ ।

ਮੁੰਡਾ-3 : ਪਾਰਲੀਮੈਂਟ ਵਾਲੀ ਵੇਖੀ ਹੈ, ਸਾਹਬ, ਪਰ ਬਾਹਰੋਂ । ਸੰਸਦ ਦੀ ਇਮਾਰਤ ਨਾਲ ਮਿਲਦੀ-ਜੁਲਦੀ ਹੈ । ਲਗਦੈ ਇਕ ਹੀ ਇੰਜੀਨੀਅਰ ਨੇ ਦੋਹਾਂ ਨੂੰ ਬਣਾਇਆ ਹੈ ।

ਮੁੰਡਾ-1 : **ਜੇਬ੍ਹ ਵਿਚੋਂ ਇਕ ਬੀੜੀ ਕੱਢ ਕੇ** ਲਵੋ, ਬੀੜੀ ਪੀਵੋ, ਸਰ, ਅਤੇ ਸਾਨੂੰ ਜੇਲ੍ਹ ਲੈ ਚਲੋ । **ਮਾਚਸ ਦੂਜੇ ਮੁੰਡੇ ਤੋਂ ਲੈ ਕੇ ਤੀਜਾ ਮੁੰਡਾ ਬੀੜੀ ਸੁਲਗਾਉਂਦਾ ਹੈ ।**

ਸਿਪਾਹੀ : **ਕਸ਼ ਲੈ ਕੇ** ਤੁਹਾਡੇ ਤਿੰਨਾਂ ਦੇ ਨਾਮ ਕੀ ਹਨ ? ਸਾਲਿਓ, ਛੇਤੀ ਦੱਸੋ ।

ਮੁੰਡਾ-2 : ਸਾਡੇ ਤਿੰਨਾਂ ਦੇ ਨਾਂ ਵੱਖੋ-ਵੱਖਰੇ ਹਨ ।

ਮੁੰਡਾ-3 : ਅਸੀਂ ਜਦੋਂ ਚਾਹੁੰਦੇ ਹਾਂ, ਆਪਸ ਵਿਚ ਨਾਂ ਬਦਲ ਵੀ ਲੈਂਦੇ ਹਾਂ ।

ਮੁੰਡਾ-1 : ਤੇ ਜਦੋਂ ਚਾਹੁੰਦੇ ਹਾਂ ਇਕ-ਦੂਜੇ ਨਾਲ ਰਲਾ ਵੀ ਲੈਂਦੇ ਹਾਂ ।

ਮੁੰਡਾ-2 : ਇਉਂ ਇਕ ਨਾਂ ਦੇ ਵੀ ਹੋ ਜਾਂਦੇ ਹਾਂ ।

ਮੁੰਡਾ-3 : ਝੰਡੇ ਵਾਂਗ ।

ਸਿਪਾਹੀ : **ਕੜਕ ਕੇ** ਮੈਂ ਨਾਂ ਪੁੱਛ ਰਿਹਾ ਹਾਂ, ਕਮੀਨਿਓ ।

ਮੁੰਡਾ-1 : ਇਥੇ ਕਿਉਂ ? ਉਥੇ ਜੇਲ੍ਹ ਵਿਚ ਹੀ ਪੁੱਛ ਲੈਣਾ ।

ਮੁੰਡਾ-2 : ਉਥੇ ਤੁਸੀਂ ਵੀ ਅਰਾਮ ਨਾਲ ਹੋਵੋਗੇ ?

ਮੁੰਡਾ-3 : ਤੇ ਅਸੀਂ ਵੀ ।

ਮੁੰਡਾ-1 : ਕਾਫੀ ਸਮਾਂ ਹੋਵੇਗਾ ।

ਮੁੰਡਾ-2 : ਨਾ ਤੁਹਾਨੂੰ ਛੇਤੀ ਹੋਵੇਗੀ ।

ਮੁੰਡਾ-3 : ਨਾ ਹੀ ਸਾਨੂੰ ।

ਸਿਪਾਹੀ : ਬਕਵਾਸ ਬੰਦ ਕਰੋ । ਨਾਂ ਦੱਸੋ ।

ਮੁੰਡਾ-1 : **ਘਬਰਾਣ ਦਾ ਨਾਟਕ ਕਰਦਿਆਂ** ਮੇਰਾ ਨਾਂ ਦਰੋਗਾ ਸਿੰਘ ਹੈ, ਵਲਦ ਕੋਤਵਾਲ ਸਿੰਘ ਥਾਣਾ ਸੇਵਾ ਨਗਰ ।

ਮੁੰਡਾ-2 : ਮੇਰਾ ਨਾਂ ਕਲੈਕਟਰ ਸਿੰਘ, ਵਲਦ ਜਰਨੈਲ ਸਿੰਘ, ਥਾਣਾ ਸੇਵਾ ਨਗਰ ।

ਮੁੰਡਾ-3 : ਮੇਰਾ ਨਾਂ ਹਨੂਮਾਨ ਮੰਤਰੀ, ਵਲਦ ਹਵਾਪਤੀ......

ਸਿਪਾਹੀ : ਥਾਣਾ ਸੇਵਾ ਨਗਰ ! ਸਾਲਿਓ, ਤੁਸੀਂ ਤਿੰਨੋ ਸਾਡੇ ਇਲਾਕੇ ਦੇ ਹੋ ਅਤੇ ਇਹ ਹਰਕਤ ?

ਮੁੰਡਾ-1 : ਸਾਹਬ, ਸਾਨੂੰ ਗਾਲ੍ਹਾਂ ਕੱਢੋ ।

ਮੁੰਡਾ-2 : ਮਾਰੋ-ਕੁੱਟੋ ।

ਮੁੰਡਾ-3 : ਅਤੇ ਫੌਰਨ ਜੇਲ੍ਹ ਵਿਚ ਬੰਦ ਕਰ ਦਿਓ । ਫੌਰਨ ਦੇਰ ਨਾ ਕਰੋ ।

ਸਿਪਾਹੀ : **ਕੁਝ ਹੈਰਾਨੀ ਨਾਲ** ਮੈਂ ਪੁੱਛਦਾ ਹਾਂ, ਤੁਸੀਂ ਦੌੜੇ ਕਿਉਂ ?

ਮੁੰਡਾ-1 : **ਕੁਝ ਸੋਚ ਕੇ** ਦੱਸ ਦੇਵੀਏ ਸਾਹਬ, ਸੱਚ...ਸੱਚ...
**ਸਿਪਾਹੀ ਸ਼ਾਨ ਨਾਲ ਹਾਂ ਵਿਚ ਸਿਰ ਹਿਲਾਂਦਾ ਹੈ।**

ਮੁੰਡਾ-1 : ਸਰ, ਗੱਲ ਇਹ ਹੈ ਕਿ ਮੈਂ ਜੇਬ੍ਹ ਕਟੀ ਸੀ। ਦੌੜ ਰਿਹਾ ਸਾਂ ਕਿ ਤੁਹਾਡੀ ਸੀਟੀ ਵਜ ਗਈ। ਫਿਰ ਰਫਤਾਰ ਤੇਜ਼ ਕਰਨੀ ਪਈ।

ਸਿਪਾਹੀ : ਹੂੰ, ਤੂੰ ਹੀ ਉਹ ਆਦਮੀ ਹੈਂ ?

ਮੁੰਡਾ-1 : ਜੀ ਹਾਂ, ਦਰੋਗਾ ਸਿੰਘ।

ਮੁੰਡਾ-2 : ਅਤੇ ਸਰ, ਮੈਂ ਕਤਲ ਕੀਤਾ ਹੈ। ਲਾਸ਼ ਦੀ ਉਂਗਲ ਤੋਂ ਹੀਰੇ ਦੀ ਮੁੰਦਰੀ ਲਾਹਣ ਹੀ ਲੱਗਾ ਸਾਂ ਕਿ ਤੁਹਾਡੀ ਸੀਟੀ ਵਜ ਗਈ। ਕੀ ਕਰਦਾ ਸਾਹਬ, ਦੌੜਨਾ ਪਿਆ।

ਸਿਪਾਹੀ : ਅੱਛਾ, ਤਾਂ ਤੂੰ ਹੈਂ......।

ਮੁੰਡਾ-2 : ਜੀ ਹਾਂ, ਕਲੈਕਟਰ ਸਿੰਘ।

ਮੁੰਡਾ-3 : ਸਰ, ਮੈਂ ਨਕਸਲਵਾੜੀ ਹਾਂ। ਟਾਈਮ ਬੰਬ ਲਗਾ ਰਿਹਾ ਸਾਂ। ਤੁਹਾਡੀ ਸੀਟੀ ਨਾ ਵਜੀ ਹੁੰਦੀ ਤਾਂ ਹੁਣ ਤਕ ਇਕ ਧਮਾਕੇ ਨਾਲ ਸਾਰਾ ਕੁਝ ਉਡ ਗਿਆ ਹੁੰਦਾ। ਸਾਰੀ ਪਾਰਲੀਆਮੈਂਟ ਸਟਰੀਟ। ਅਸੀਂ ਬੜੇ ਖ਼ਤਰਨਾਕ ਆਦਮੀ ਹਾਂ, ਸਰ। ਸਾਨੂੰ ਛੇਤੀ ਜੇਲ੍ਹ ਬੰਦ ਕਰ ਦਿਉ। **ਤਿੰਨੋ ਠੰਡ ਨਾਲ ਕੰਬਦੇ ਹਨ।**

ਸਿਪਾਹੀ : **ਕੁਝ ਸੋਚਦਿਆਂ** ਸਾਲਿਓ, ਕਮੀਨਿਓ, ਸਬੂਤ ?

ਮੁੰਡਾ-1 : ਮੈਂ ਬਟੂਆ ਵਿਖਾ ਸਕਦਾ ਹਾਂ।

ਮੁੰਡਾ-2 : ਮੈਂ ਮੁੰਦਰੀ।

ਮੁੰਡਾ-3 : ਮੈਂ ਅਣਫਟਿਆ ਬੰਬ। ਤੁਸੀਂ ਤਿੰਨੋ ਸਬੂਤ ਕੱਠੇ ਕਰ ਲਵੋ ਅਤੇ ਸਾਨੂੰ ਜੇਲ੍ਹ ਭੇਜ ਦਿਓ। ਅਸੀਂ ਅਪਰਾਧੀ ਸਾਬਤ ਹੋਣ ਵਿਚ ਤੁਹਾਡੀ ਮਦਦ ਕਰਾਂਗੇ।

ਸਿਪਾਹੀ : ਸਾਲਿਓ, ਮੈਂ ਕੱਚੀਆਂ ਗੋਲੀਆਂ ਨਹੀਂ ਖੇਡਿਆ। ਤੁਸੀਂ ਇਥੇ ਹੀ ਸੜੋਗੇ। ਮੈਂ ਸਿਰਫ ਇਹੀ ਜਾਣਨਾ ਚਾਹੁੰਦਾ ਹਾਂ ਕਿ ਤੁਹਾਡੇ ਵਿਚੋਂ ਕਿਹੜਾ ਹੁਣੇ ਭਜਿਆ ਸੀ ?

ਮੁੰਡਾ-1 : ਦੌੜੇ ਤਾਂ ਅਸੀਂ ਤਿੰਨੋ ਸਾਂ।

ਸਿਪਾਹੀ : ਨਹੀਂ, ਇਕੋ ਦੌੜਿਆ ਸੀ।

ਮੁੰਡਾ-3 : ਸਾਨੂੰ ਵੰਡੋ ਨਾ, ਸਰ। ਆਪ ਹੀ ਸੋਚੋ, ਤੁਸੀਂ ਸਮਝਦਾਰ ਹੋ। ਕੋਈ ਇਕ ਕਿਵੇਂ ਦੌੜ ਸਕਦੈ ?

ਸਿਪਾਹੀ : **ਕੜਕ ਕੇ** ਨਹੀਂ, ਇਕ ਦੌੜਿਆ ਸੀ ਅਤੇ ਉਹ ਕਿਹੜਾ ਸੀ ?
**ਤਿੰਨੋ ਇਕ-ਦੂਜੇ ਦਾ ਮੂੰਹ ਵੇਖਦੇ ਹਨ।**

ਮੁੰਡਾ-1 : ਨਹੀਂ ਮੰਨਦੇ ਤਾਂ ਇਕ ਹੀ ਸਹੀ।

ਮੁੰਡਾ-2 : ਪਰ ਸੋਚੋ ਤਾਂ ਸਹੀ, ਇਕ ਆਦਮੀ ਕਿਸ ਤਰ੍ਹਾਂ ਦੌੜ ਸਕਦਾ ਹੈ ?

ਸਿਪਾਹੀ : ਕਿਉਂ ? ਉਸਦੇ ਪੈਰ ਉਪਰ ਵਲ ਹੋ ਜਾਣਗੇ ?

ਮੁੰਡਾ-3 : ਨਹੀਂ, ਸਰ, ਤੁਸੀਂ ਤਾਂ ਜਾਣਦੇ ਹੋ ਦੌੜਣ ਲਈ ਡਰ ਚਾਹੀਦੈ। ਡਰ ਵਾਸਤੇ ਦੋ ਹੋਰ ਦਾ ਹੋਣਾ ਜ਼ਰੂਰੀ ਹੈ। ਇਕ ਡਰਾਣ ਵਾਲਾ, ਇਕ ਬਚਾਣ ਵਾਲਾ। ਤਿੰਨ ਹੋ ਗਏ, ਸਰ। ਅਸੀਂ ਤਿੰਨ ਸਾਂ। ਤਿੰਨੋ ਦੌੜੇ ਸਾਂ।

ਸਿਪਾਹੀ : ਪਰ ਆਵਾਜ਼ ਇਕ ਦੇ ਕਦਮਾਂ ਦੀ ਕਿਵੇਂ ਆ ਰਹੀ ਸੀ ?

ਮੁੰਡਾ-1 : ਇਹ ਅਭਿਆਸ ਦੀ ਗੱਲ ਹੈ।

ਮੁੰਡਾ-2 : ਅਸੀਂ ਤਿੰਨੋ ਖ਼ਤਰਨਾਕ ਅਪਰਾਧੀ ਹਾਂ, ਸਰ ਸਾਨੂੰ ਬੜਾ ਅਭਿਆਸ ਹੈ।

ਮੁੰਡਾ-3 : ਇਉਂ ਦੌੜੋ ਕਿ ਲੱਗੇ ਬਈ ਇਕ ਹੀ ਬੰਦਾ ਦੌੜ ਰਿਹਾ ਹੈ।

ਮੁੰਡਾ-1 : ਤੁਸੀਂ ਵੀ ਕਵਾਇਦ ਸਿਖੀ ਹੋਵੇਗੀ......

ਮੁੰਡਾ-2 : ਚੰਗੀ ਕਵਾਇਦ ਵਿਚ ਲਗਦੈ ਜਿਵੇਂ ਇਕੋ ਬੰਦਾ ਚਲ ਰਿਹੈ, ਪੈਰ ਪਟਕ ਰਿਹੈ।

ਮੁੰਡਾ-3 : ਇਸ ਨਾਲ ਸੰਗਠਨ ਦੇ ਇਕ ਹੋਣ ਦੀ ਭਾਵਨਾ ਪੈਦਾ ਹੁੰਦੀ ਹੈ।

ਮੁੰਡਾ-1 : ਅਸੀਂ ਹੁਣੇ ਤੁਹਾਨੂੰ ਦੌੜ ਕੇ ਵਿਖਾਂਦੇ ਹਾਂ।

ਮੁੰਡਾ-2 : ਪਰ ਤੁਹਾਨੂੰ ਪਰੇਸ਼ਾਨੀ ਵਿਚ ਨਹੀਂ ਪਾਣਾ ਚਾਹੁੰਦੇ।

ਮੁੰਡਾ-3 : ਤੁਸੀਂ ਨੇਕ ਹੋ ! ਸਾਨੂੰ ਜੇਲ੍ਹ ਲੈ ਜਾਵੋਗੇ।

ਮੁੰਡਾ-1 : ਨੇਕ ਨਾਲ ਅਸੀਂ ਬਦ ਕਿਵੇਂ ਹੋ ਸਕਦੇ ਹਾਂ।

ਮੁੰਡਾ-2 : ਤੁਸੀਂ ਜੇਲ੍ਹ ਲਿਜਾ ਰਹੇ ਹੋ, ਇਹ ਹਸਾਨ ਅਸੀਂ ਕਿਵੇਂ ਭੁੱਲ ਸਕਦੇ ਹਾਂ।

ਮੁੰਡਾ-3 : ਅਜਕਲ੍ਹ ਇਹ ਵੀ ਕੌਣ ਕਰਦੈ।

ਮੁੰਡਾ-1 : ਵੈਸੇ ਇਕ ਤੋਂ ਇਕ ਕੰਮਚੋਰ ਸਿਪਾਹੀ ਅਸੀਂ ਵੇਖੇ ਨੇ।

ਮੁੰਡਾ-2 : ਫੜਣ ਵੇਲੇ ਸਾਲਿਆਂ ਦੀ ਨਾਨੀ ਮਰਦੀ ਹੈ।

ਸਿਪਾਹੀ : **ਤੰਗ ਆ ਕੇ** ਸਾਲਿਓ, ਤੁਸੀਂ ਕਹਿਣਾ ਕੀ ਚਾਹੁੰਦੇ ਹੋ ? ਤੁਸੀਂ ਕਹਿਣਾ ਕੀ ਚਾਹੁੰਦੇ ਹੋ ? ਤੁਸੀਂ ਤਿੰਨੋ ਦੌੜੇ ਸੀ ਅਤੇ ਅਸੀਂ ਇਕੋ ਵੇਖਿਆ ਹੈ ? ਅਸੀਂ ਅੰਨ੍ਹੇ ਹਾਂ ?

**ਫਿਰ ਤਿੰਨੋ ਇਕ ਦੂਜੇ ਨੂੰ ਵੇਖਦੇ ਹਨ।**

ਮੁੰਡਾ-1 : ਸਾਹਬ, ਇਹੀ ਸਾਡਾ ਕਮਾਲ ਹੈ।

ਮੁੰਡਾ-2 : ਸਾਰੀ ਉਮਰ ਅਸੀਂ ਇਹੀ ਅਭਿਆਸ ਕਰਦੇ ਰਹੇ।

ਮੁੰਡਾ-3 : ਬਿਲਕੁਲ ਸਿਧੀ ਲਾਈਨ ਹੁੰਦੀ ਹੈ, ਪਿਛੋਂ ਇਕ ਦਿਸਦੈ।

ਸਿਪਾਹੀ : ਮੈਂ ਪਿਛੋਂ ਨਹੀਂ, ਪਾਸਿਉਂ ਵੇਖ ਰਿਹਾ ਸਾਂ

ਮੁੰਡਾ-1 : ਕਿਧਰਿਉਂ ਵੀ ਵੇਖੋ, ਇਕੋ ਨਜ਼ਰ ਆਵੇਗਾ।

ਮੁੰਡਾ-2 : ਅਸੀਂ ਕੋਣ ਬਦਲ ਲੈਂਦੇ ਹਾਂ।

ਸਿਪਾਹੀ : ਜਾ, ਤੇਰਾ ਪਿਉ ਵੀ......

ਮੁੰਡਾ-3 : ਅਸੀਂ ਸੁਆਰਥੀ ਹਾਂ । ਕੌਣ ਦਾ ਸੰਬੰਧ ਸੁਆਰਥ ਨਾਲ ਹੁੰਦੈ । ਤੁਸੀਂ ਡਾਕੂਆਂ ਵਿਚ ਜ਼ਰੂਰ ਰਹੇ ਹੋਵੋਗੇ । ਵੱਡੇ ਤੋਂ ਵਡੇ ਗਿਰੋਹ ਦਾ ਵੀ ਕੌਣ ਇਕ ਨਹੀਂ ਹੁੰਦਾ ।

ਮੁੰਡਾ-1 : ਫਿਰ, ਤਾਕਤਵਰ ਨੂੰ ਤਾਕਤ ਘੱਟ ਦਿਸਦੀ ਹੈ ।

ਮੁੰਡਾ-2 : ਤੁਸੀਂ ਤਾਕਤਵਰ ਜੁ ਹੋਏ ।

ਮੁੰਡਾ-3 : ਤੁਸੀਂ ਨੇਤਾਵਾਂ ਦੇ ਨਾਲ ਵੀ ਰਹੇ ਹੋਵੋਗੇ । ਨੇਤਾਵਾਂ ਵਿਚ ਕੌਣ ਵਾਲੀ ਗੱਲ ਤੁਸੀਂ ਸਾਫ-ਸਾਫ ਵੇਖੀ ਹੋਵੇਗੀ । ਉਤੋਂ ਇਕੋ ਪਾਰਟੀ ਦਿਸੇਗੀ ਪਰ ਹੋਣਗੀਆਂ ਤਿੰਨ......

ਸਿਪਾਹੀ : **ਘਬਰਾ ਕੇ** ਤੁਸੀਂ ਬੁਝਾਰਤਾਂ ਨਾ ਪਾਵੋ । ਕੀ ਦੌੜਣ ਵਾਲਾ ਤੁਹਾਡੇ ਵਿਚੋਂ ਕੋਈ ਵੀ ਨਹੀਂ ਸੀ ?

**ਤਿੰਨੋ ਫਿਰ ਇਕ-ਦੂਜੇ ਨੂੰ ਵੇਖਣ ਲਗਦੇ ਹਨ ।**

ਮੁੰਡਾ-1 : ਅਸੀਂ ਜਾਣਦੇ ਸਾਂ, ਹਾਰ ਕੇ ਤੁਸੀਂ ਇਸੇ ਨਤੀਜੇ ਤੇ ਪਹੁੰਚੋਗੇ ।

ਮੁੰਡਾ-2 : ਸਾਰੇ ਪਹੁੰਚਦੇ ਹਨ ।

ਮੁੰਡਾ-3 : ਇਹ ਤਾਂ ਇਉਂ ਹੀ ਹੈ ਤਿਰੰਗਾ ਹਨੇਰੇ ਵਿਚ ਫੜਫੜਾਏ ਅਤੇ ਤੁਸੀਂ ਉਸਨੂੰ ਭਾਲਣ ਅੱਗੇ ਨਿਕਲ ਜਾਵੋ ।

ਸਿਪਾਹੀ : ਕੀ ਮਤਲਬ ?

ਮੁੰਡਾ-1 : ਸਮਝੋ ਕਿ ਅਸੀਂ ਤਿੰਨ ਰੰਗਾਂ ਦੀਆਂ ਪਟੀਆਂ ਹਾਂ ।

ਮੁੰਡਾ-2 : ਝੰਡਾ ਇਕ ਹੈ ।

ਮੁੰਡਾ-3 : ਅਸੀਂ ਫੜਫੜਾਏ ਸਾਂ । ਇਕ ਸਾ ਇਸ ਲਈ ਇਕੱਠੇ । ਇਸ ਵਾਸਤੇ ਤੁਹਾਨੂੰ ਇਕ ਹੀ ਦਿਸਦਾ, ਭਾਵੇਂ ਕਿਸੇ ਕੌਣ ਤੋਂ ਵੇਖਦੇ ।

ਮੁੰਡਾ-1 : ਸੱਚ ਜਾਣੋ, ਅਸੀਂ ਤਿੰਨੇ ਇਕੱਠੇ ਫੜਫੜਾਏ ਸਾਂ ।

ਮੁੰਡਾ-2 : ਉਸ ਫੜਫੜਾਉਣ ਵਿਚ ਲਗਿਆ ਸੀ ਕਿ ਸਾਡੀ ਕਿਸਮਤ ਦਾ ਚੱਕਰ ਦੌੜ ਰਿਹਾ ਹੈ, ਤੇਜ਼ੀ ਨਾਲ ।

ਮੁੰਡਾ-3 : ਪਰ ਉਹ ਦੌੜਦਾ, ਦਿਸਦਾ ਵੀ ਰੁਕਿਆ ਸੀ । ਅੱਗੇ ਨਹੀਂ ਵਧਿਆ । ਤੁਸੀਂ ਸਾਨੂੰ ਜੇਲ੍ਹ ਭੇਜ ਦਿਉ ।

ਸਿਪਾਹੀ : ਠੀਕ ਹੈ, ਠੀਕ ਹੈ, ਆਪਣੇ ਸਬੂਤ ਵਿਖਾਓ ।

ਮੁੰਡਾ-1 : ਆਪਣੀ ਜੇਬ੍ਹ ਵੇਖੋ । ਤੁਹਾਡਾ ਪਰਸ ਹੈ ?

ਸਿਪਾਹੀ : ਹਾਂ, ਹੈ ।

ਮੁੰਡਾ-1 : ਬਸ ਉਹੀ ਨੀਲੇ ਰੰਗ ਦਾ ਪਰਸ ਹੈ ਜਿਸਨੂੰ ਮੈਂ ਕਿਸੇ ਦੀ ਜੇਬ ਵਿਚੋਂ ਕੱਢਿਆ ਸੀ ਤੇ ਤੁਹਾਡੀ ਸੀਟੀ ਸੁਣ ਕੇ ਸੁੱਟ ਦਿਤਾ ਸੀ । ਪਰਸ ਕੱਢੋ ਅਤੇ ਵੇਖੋ ।

ਸਿਪਾਹੀ : **ਪਰਸ ਕੱਢਦਾ ਹੈ** ਇਹ ਤਾਂ ਮੇਰਾ ਹੈ ।

ਮੁੰਡਾ-1 : ਸਾਰੇ ਦੇਸ਼ ਦਾ ਪਰਸ ਤੁਹਾਡਾ ਹੈ, ਸਰ। ਖੋਲ੍ਹ ਕੇ ਵੇਖੋ ਇਸ ਵਿਚ ਨਾ ਤੁਹਾਡੇ ਨਾਂ ਦਾ ਕਾਰਡ ਹੋਵੇਗਾ ਅਤੇ ਨਾ ਤੁਹਾਡੀ ਜਨਾਨੀ ਦੀ ਫੋਟੋ। ਇਹ ਮੇਰੇ ਚੋਰ ਹੋਣ ਦਾ ਸਬੂਤ ਹੈ। ਮਿਹਰਬਾਨੀ ਕਰਕੇ ਇਸਨੂੰ ਹੜਪ ਨਾ ਕਰੋ। ਤੁਸੀਂ ਬੜੇ ਦਿਆਲੂ ਹੋ।

ਸਿਪਾਹੀ : ਚੰਗੀ ਗੱਲ ਹੈ। ਤੂੰ ਪਰ੍ਹਾਂ ਬਹਿ ਜਾ।

**ਮੁੰਡਾ-1 ਵੱਖਰਾ ਹੋ ਕੇ ਅਪਰਾਧੀ ਵਾਂਗ ਬਹਿ ਜਾਂਦਾ ਹੈ।**

ਮੁੰਡਾ-2 : ਅਤੇ ਮੇਰਾ ਸਬੂਤ ਤੁਹਾਡੀ ਉਂਗਲ ਵਿਚ ਹੈ। ਇਹ ਉਹੀ ਹੀਰੇ ਦੀ ਮੁੰਦਰੀ ਹੈ ਜਿਸ ਵਾਸਤੇ ਮੈਂ ਕਤਲ ਕੀਤਾ ਸੀ ਪਰ ਲਾਸ਼ ਦੀ ਉਂਗਲ ਤੋਂ ਉਤਾਰ ਨਾ ਸਕਿਆ ਕਿ ਤੁਹਾਡੀ ਸੀਟੀ ਵੱਜ ਗਈ।

ਸਿਪਾਹੀ : ਗਲਤ। ਇਹ ਮੁੰਦਰੀ ਮੈਨੂੰ ਸੌਹਰਿਉਂ ਮਿਲੀ ਹੈ।

ਮੁੰਡਾ-2 : ਸਾਰਾ ਦੇਸ਼ ਹੀ ਤੁਹਾਨੂੰ ਸੌਹਰਿਉਂ ਮਿਲਿਆ ਹੈ, ਸਰ। ਪਰ ਇਹ ਅਸਲੀ ਹੈ ਕਿ ਨਕਲੀ, ਇਸਦਾ ਪਤਾ ਨਾ ਤੁਹਾਨੂੰ ਹੈ ਤੇ ਨਾ ਸਾਨੂੰ।

ਸਿਪਾਹੀ : ਠੀਕ ਹੈ। ਤੂੰ ਵੀ ਪਰ੍ਹਾਂ ਬੈਠ ਜਾ।

**ਦੂਜਾ ਮੁੰਡਾ ਵੀ ਹਟ ਕੇ ਅਪਰਾਧੀ ਵਾਂਗ ਬੈਠ ਜਾਂਦਾ ਹੈ।**

ਮੁੰਡਾ-3 : ਅਤੇ, ਸਰ, ਮੇਰਾ ਬੰਬ ਤੁਹਾਡੀ ਪੁਲਸ ਲਾਈਨ ਵਿਚ ਪਿਆ ਹੈ। ਟਾਈਮ ਬੰਬ ਹੈ। ਜੇ ਤੁਸੀਂ ਥੋੜ੍ਹਾ ਸੈਟ ਕਰ ਆਣ ਦਿਉ ਤਾਂ ਐਸਾ ਧਮਾਕਾ ਹੋਵੇਗਾ ਕਿ ਸਾਰੀ ਵਿਵਸਥਾ ਪੁਰਜ਼ਾ-ਪੁਰਜ਼ਾ ਹੋ ਜਾਵੇਗੀ। ਮੈਂ ਇਕ ਬੰਬ ਰਖ ਰਿਹਾ ਸਾਂ ਕਿ ਤੁਹਾਡੀ ਸੀਟੀ ਵਜ ਗਈ। ਮੈਂ ਠੀਕ ਤਰ੍ਹਾਂ ਲਗਾ ਨਹੀਂ ਸਕਿਆ। ਦੌੜ ਪਿਆ। ਸਾਰਾ ਵਿਦਰੋਹ ਖਤਮ ਹੋ ਗਿਆ। ਜੇ ਇਹ ਸਬੂਤ ਕਾਫੀ ਨਾ ਹੋਵੇ ਤਾਂ ਥੋੜ੍ਹੀ ਉਡੀਕ ਕਰੋ ਅਤੇ ਅਗਲਾ ਧਮਾਕਾ ਵੇਖੋ।

**ਸਿਪਾਹੀ ਕੁਝ ਸੋਚਦਿਆਂ**

ਸਿਪਾਹੀ : ਤੂੰ ਵੀ ਪਰ੍ਹਾਂ ਬੈਠ ਜਾ।

**ਤਿੰਨੋ ਅਪਰਾਧੀਆਂ ਵਾਂਗ ਬੈਠ ਜਾਂਦੇ ਹਨ। ਸਿਪਾਹੀ ਜੇਬ੍ਹ ਵਿਚੋਂ ਕਪੜਾ ਕੱਢਦਾ ਹੈ। ਸਾਰਿਆਂ ਦੀਆਂ ਅੱਖਾਂ ਤੇ ਪੱਟੀ ਬੰਨ੍ਹਦਾ ਹੈ। ਤਿੰਨਾਂ ਦੇ ਹੱਥ ਪਿੱਛੇ ਬੰਨ੍ਹਦਾ ਹੈ। ਸੀਟੀ ਵਜਾਂਦਾ ਹੈ। ਉਹਨਾਂ ਨੂੰ ਲੈ ਕੇ ਚਲਦਾ ਹੈ। ਉਹਨਾਂ ਨੂੰ ਮੰਚ ਉਪਰ ਘੁਮਾਂਦਾ ਹੈ ਫਿਰ ਛੱਡ ਕੇ ਪਰ੍ਹਾਂ ਖੜੋ ਜਾਂਦਾ ਹੈ। ਉਹ ਤਿੰਨੋ ਘੁੰਮਦੇ ਰਹਿੰਦੇ ਹਨ।**

ਮੁੰਡਾ-1 : ਹਾਲੇ ਕਿੰਨਾ ਤੁਰਨਾ ਹੈ।

ਮੁੰਡਾ-2 : ਕੁਝ ਤਾਂ ਹੌਂਸਲਾ ਦਿਉ।

ਮੁੰਡਾ-3 : ਤੁਸੀਂ ਐਨੇ ਚੁੱਪ ਕਿਉਂ ਹੋ ?

ਮੁੰਡਾ-1 : ਲਗਦੈ ਤੁਸੀਂ ਨਰਾਜ਼ ਹੋ ਗਏ ਹੋ ।
ਮੁੰਡਾ-2 : ਤੁਹਾਨੂੰ ਬੀਵੀ-ਬੱਚਿਆਂ ਦੀ ਯਾਦ ਆ ਰਹੀ ਹੈ ।
ਮੁੰਡਾ-3 : ਅਸੀਂ ਇਸ ਮਾਮਲੇ ਵਿਚ ਚੰਗੇ ਹਾਂ । ਇਹੋ ਜਿਹਾ ਕੋਈ ਝੰਜਟ ਨਹੀਂ ।
ਮੁੰਡਾ-1 : ਅਸੀਂ ਆਪਣੇ ਹੀ ਪਿਉ ਹਾਂ ਤੇ ਆਪਣੇ ਹੀ ਬੱਚੇ ।
ਮੁੰਡਾ-2 : ਆਪਣੇ ਹੀ ਮਰਦ ਤੇ ਆਪਣੀਆਂ ਹੀ ਜਨਾਨੀਆਂ ।
ਮੁੰਡਾ-3 : ਸਾਡਾ ਬਾਹਰ ਕੋਈ ਨਹੀਂ । ਆਪ ਹੀ ਆਪਣਾ ਸਭੋ ਕੁਝ ਹਾਂ ।
ਸਿਪਾਹੀ : ਸਾਲਿਓ, ਜਾਣਦੇ ਹੋ ਤੁਸੀਂ ਕਿਥੇ ਜਾ ਰਹੇ ਹੋ ?
ਮੁੰਡਾ-1 : ਜਿਥੇ ਤੁਸੀਂ ਲਿਜਾ ਰਹੇ ਹੋ ।
ਮੁੰਡਾ-2 : ਤੁਸੀਂ ਸਾਡੇ ਮਾਈ ਬਾਪ ਹੋ ।
ਮੁੰਡਾ-3 : ਜੇਲ੍ਹ ।
ਮੁੰਡਾ-1 : ਪਰ ਰਸਤਾ ਬੜਾ ਲੰਬਾ ਕਰ ਰਹੇ ਹੋ, ਸਾਹਬ ।
ਮੁੰਡਾ-2 : ਵੈਸੇ ਅੱਖਾਂ ਬੰਦ ਹੋਣ ਤਾਂ ਸਾਰੇ ਰਾਹ ਲੰਬੇ ਹੀ ਲਗਦੇ ਨੇ ।
ਮੁੰਡਾ-3 : ਜੇ ਦਿਲ-ਦਿਮਾਗ਼ ਠੀਕ ਹੋਵੇ ਤਾਂ......
ਸਿਪਾਹੀ : ਅੱਖਾਂ ਤੇ ਪੱਟੀ ਇਸ ਵਾਸਤੇ ਬੰਨ੍ਹੀ ਹੈ ਕਿ ਤੁਸੀਂ ਆਪਣੇ ਟਿਕਾਣੇ ਤੋਂ ਜੇਲ੍ਹ ਦਾ ਰਸਤਾ ਪਛਾਣ ਨਾ ਸਕੋ, ਸਾਲਿਓ !
ਮੁੰਡਾ-1 : ਸਾਡਾ ਕੋਈ ਠਿਕਾਣਾ ਨਹੀਂ, ਸਰ ।
ਮੁੰਡਾ-2 : ਇਕ ਨੰਗਾ ਦਰੱਖ਼ਤ ਹੈ, ਬਸ ।
ਮੁੰਡਾ-3 : ਝੰਡੇ ਦਾ ਡੰਡਾ, ਉਸੇ ਨਾਲ ਚਿਮਟੇ ਫੜਫੜਾਂਦੇ ਹਾਂ ।'
ਸਿਪਾਹੀ : ਉਹੀ ਨੰਗਾ ਦਰੱਖਤ ਵਾੜ ਦਿਆਂਗਾ ।
ਮੁੰਡਾ-1 : ਕਿਉਂ ਸਰ ?
ਸਿਪਾਹੀ : ਤੁਸੀਂ ਬਕਵਾਸ ਬੜੀ ਕਰਦੇ ਹੋ ।
ਮੁੰਡਾ-2 : ਇਹ ਤਾਂ ਰਸਤਾ ਬਿਤਾਣ ਲਈ ਹੈ ।
ਮੁੰਡਾ-3 : ਬਕਵਾਸ ਨਾਲ ਰਸਤਾ ਲੰਘ ਜਾਂਦਾ ਹੈ । ਸਾਰਾ ਦੇਸ਼ ਲੰਘਾ ਰਿਹੈ ।
ਮੁੰਡਾ-1 : ਤੁਹਾਨੂੰ ਸਾਡੀ ਗੱਲਬਾਤ ਮਾੜੀ ਲਗ ਰਹੀ ਹੈ ?
ਮੁੰਡਾ-2 : ਕੁਝ ਗਾਈਏ ?
ਮੁੰਡਾ-3 : ਤੁਹਾਡਾ ਦਿਲ ਪਰਚਾਈਏ ?
ਸਿਪਾਹੀ : ਹਾਲਟ ! ਲਾਈਨ ਵਿਚ ਖੜੇ ਹੋ ਜਾਵੋ ।

**ਜਿਵੇਂ ਕਵਾਇਦ ਕਰਾ ਰਿਹਾ ਹੋਵੇ ।**

**ਤਿੰਨੋਂ ਅੱਖਾਂ ਤੇ ਪੱਟੀ ਬੰਨ੍ਹੀ ਲਾਈਨ ਵਿਚ ਖੜੇ ਹੋ ਕੇ ਗਾਉਂਦੇ ਹਨ ।**

**ਸਿਪਾਹੀ ਸੰਗੀਤ ਸੰਚਾਲਕ ਦਾ ਭਾਵ ਦਿਖਾਉਂਦਾ ਹੈ ।**

**ਗਾਣਾ**

ਅਸੀਂ ਹਵਾ ਵਿਚ ਲੱਤਾਂ ਮਾਰਦੇ ਹਾਂ, ਉਹ ਜੇਲ੍ਹ ਲੈ ਜਾਂਦੇ ਨੇ ।
ਅਸੀਂ ਹਮੇਸ਼ਾ ਤਰਸਦੇ ਖਾਣੇ ਨੂੰ, ਓਹ ਤਰਸਾ-ਤਰਸਾ ਖਾਂਦੇ ਨੇ ।
ਕੀ ਇਹ ਕਿਰਪਾ ਤੁਹਾਡੀ ਘੱਟ ਹੈ ।
ਜਿਹੜਾ ਅਜੇ ਵੀ ਬਚਿਆ ਸਾਹ ਹੈ ।
ਅਸੀਂ ਢਿੱਡ ਵਜਾਂਦੇ ਹਾਂ, ਉਹ ਗਾਲ੍ਹਾਂ ਕੱਢਦੇ ਨੇ ।
ਅਸੀਂ ਰਿਣੀ ਤੁਹਾਡੇ ਮੌਸਮ ਦੇ ।
ਜੋ ਕਰਦੇ ਵਾਰ ਜੰਮ-ਜੰਮ ਕੇ
ਅਸੀਂ ਖ਼ੂਨ ਵਗਾਂਦੇ ਜਾਂਦੇ ਹਾਂ, ਉਹ ਖ਼ੂਨ ਜਮਾਂਦੇ ਜਾਂਦੇ ਨੇ ।
ਸਦਕੇ ਤੁਹਾਡੀ ਕੁਦਰਤ ਦੇ
ਜੋ ਦਾਅ ਚਲਦੇ ਬੇਰੋਕ
ਅਸੀਂ ਅੱਗ ਲਗਾਂਦੇ ਜਾਂਦੇ ਹਾਂ, ਉਹ ਅੱਗ ਛੁਪਾਂਦੇ ਜਾਂਦੇ ਨੇ ।
ਅਸੀਂ ਹਵਾ ਵਿਚ ਲੱਤਾਂ ਮਾਰਦੇ ਹਾਂ, ਉਹ ਜੇਲ੍ਹ ਲੈ ਜਾਂਦੇ ਹਨ ।

ਮੁੰਡਾ-1 : ਸਰ, ਤੁਸੀਂ ਵੀ ਸਾਡੇ ਨਾਲ ਗਾਵੋ ।

ਸਿਪਾਹੀ : ਚੁੱਪ, ਸਾਲਿਓ ।

ਮੁੰਡਾ-2 : ਕੀ ਤੁਹਾਨੂੰ ਸਾਡਾ ਗਾਣਾ ਪਸੰਦ ਨਹੀਂ ਆਇਆ ?

ਮੁੰਡਾ-3 : ਥੋੜ੍ਹਾ ਗਰਮ ਸੀ, ਸਰ ।

ਮੁੰਡਾ-1 : ਐਸੇ ਗਾਣਿਆਂ ਨਾਲ ਠੰਡ ਦੂਰ ਹੁੰਦੀ ਹੈ ।

ਮੁੰਡਾ-2 : ਤੇਜ਼ ਹਵਾ ਵਿਚ ਨੰਗੇ ਦਰੱਖ਼ਤ ਨੂੰ ਤੁਸੀਂ ਗਾਂਦਿਆਂ ਸੁਣਿਆ ਹੈ ?

ਮੁੰਡਾ-3 : ਆਪਣੇ ਅੰਦਰ ।

ਮੁੰਡਾ-1 : ਗੱਲ ਇਹ ਹੈ, ਸਰ, ਅਸੀਂ ਬਹੁਤਾ ਪੜ੍ਹ-ਲਿਖ ਨਹੀਂ ਸਕੇ ।

ਮੁੰਡਾ-2 : ਪੜ੍ਹਣ-ਲਿਖਣ ਦਾ ਮਤਲਬ ਨੌਕਰੀ ਲੈਣਾ ਹੁੰਦਾ ਹੈ, ਉਹ ਸਾਨੂੰ ਨਹੀਂ ਮਿਲੀ ।

ਮੁੰਡਾ-3 : ਹੋਰ ਕੁਝ ਕਰਨ ਦੇ ਲਾਇਕ ਸਾਨੂੰ ਬਣਾਇਆ ਨਹੀਂ ਗਿਆ ।

ਮੁੰਡਾ-1 : ਸਕੂਲ ਵਿਚ ਅਸੀਂ ਇਹੀ ਗਾਣਾ ਗਾਂਦੇ ਸਾਂ ।

ਮੁੰਡਾ-2 : ਇਸੇ ਤਰਜ਼ ਵਿਚ ।

ਮੁੰਡਾ-3 : ਉਹ ਸ਼ਕਤੀ ਸਾਨੂੰ ਦਿਓ ਦਇਆਵਾਨ ਕਿ ਸਿੱਧੇ ਰਾਹ ਪਈਏ ।

ਮੁੰਡਾ-1 : ਪਰ ਸਿੱਧਾ ਰਾਹ ਸਮਝ ਨਹੀਂ ਆਇਆ ।

ਮੁੰਡਾ-2 : ਨਜ਼ਰ ਨਹੀਂ ਆਇਆ ।

ਮੁੰਡਾ-3 : ਤੁਹਾਨੂੰ ਤਾਂ ਦਿਸਦੇ, ਸਰ । ਛੇਤੀ ਜੇਲ੍ਹ ਪਹੁੰਚਾਵੋ । ਰਾਤ ਹੋ ਰਹੀ ਹੈ ।

ਮੁੰਡਾ-1 : ਸਰ, ਤੁਸੀਂ ਸਕੂਲ ਵਿਚ ਇਹ ਗਾਣਾ ਨਹੀਂ ਸੀ ਗਾਇਆ, ਸਿੱਧੇ ਰਾਹ ਵਾਲਾ ?

ਮੁੰਡਾ-2 : ਤੁਹਾਡਾ ਗਲਾ ਚੰਗਾ ਹੋਵੇਗਾ ਜਿਹੜੇ ਤੁਸੀਂ ਸਿਪਾਹੀ ਬਣੇ।

ਮੁੰਡਾ-3 : ਕੁਝ ਬੋਲੋ, ਸਰ।

ਮੁੰਡਾ-1 : ਭਾਵੇਂ ਗਾਲ੍ਹ ਹੀ ਕੱਢੋ।

ਮੁੰਡਾ-2 : ਤੁਹਾਡੇ ਮੂੰਹੋਂ ਗਾਲ੍ਹ ਬੜੀ ਚੰਗੀ ਲਗਦੀ ਹੈ।

ਮੁੰਡਾ-3 : ਭਾਸ਼ਾ ਦੀ ਸਹੀ ਤਾਕਤ ਤੁਸੀਂ ਸਮਝਦੇ ਹੋ।

ਮੁੰਡਾ-1 : ਅਸੀਂ ਬੜੀ ਕੋਸ਼ਿਸ਼ ਕੀਤੀ, ਪਰ ਗਾਲ੍ਹ ਕੱਢਣਾ ਨਹੀਂ ਆਇਆ!

ਮੁੰਡਾ-2 : ਇੰਜ ਲਗਦਾ ਸੀ ਕਿ ਆਪਣੇ ਆਪ ਨੂੰ ਗਾਲ੍ਹ ਕੱਢ ਰਹੇ ਹਾਂ।

ਮੁੰਡਾ-3 : ਪਰ ਗਾਲ੍ਹਾਂ ਸਹਿਣਾ ਸਿਖ ਗਏ ਹਾਂ। ਸਭ ਦੀਆਂ ਗਾਲ੍ਹਾਂ ਅਸੀਂ ਸਹਿ ਲੈਂਦੇ ਹਾਂ। ਝਿਜਕੋ ਨਾ, ਸਰ, ਦਬਾ ਕੇ ਗਾਲ੍ਹਾਂ ਕੱਢੋ। ਤੁਹਾਡਾ ਸਾਡੇ ਉਪਰ ਅਹਿਸਾਨ ਹੈ। ਤੁਸੀਂ ਸਾਨੂੰ ਜੇਲ੍ਹ ਲਿਜਾ ਰਹੇ ਹੋ।

ਮੁੰਡਾ-1 : ਕਿਉਂ, ਸਰ, ਜੇ ਅਸੀਂ ਗਾਲ੍ਹਾਂ ਸਿਖ ਲੈਂਦੇ ਤਾਂ ਸਾਨੂੰ ਪੁਲਸ ਵਿਚ ਨੌਕਰੀ ਮਿਲ ਜਾਂਦੀ?

ਮੁੰਡਾ-2 : ਬੜੀ ਕਿਸਮਤ ਨਾਲ ਗਾਲ੍ਹ ਮੂੰਹ ਤੇ ਚੜ੍ਹਦੀ ਹੈ।

ਮੁੰਡਾ-3 : ਵੈਸੇ ਉਪਰ ਚੜ੍ਹੀ ਰਹਿੰਦੀ ਹੈ।

ਮੁੰਡਾ-1 : ਬੋਲੋ, ਸਰ, ਤੁਸੀਂ ਬੋਲਦੇ ਕਿਉਂ ਨਹੀਂ?

ਮੁੰਡਾ-2 : ਕੁਝ ਤਾਂ ਬੋਲੋ, ਸਰ।

**ਸਿਪਾਹੀ ਉਹਨਾਂ ਦੀਆਂ ਗੱਲਾਂ ਸੁਣ ਕੇ ਸੁਸਤ ਹੁੰਦਾ ਜਾ ਰਿਹਾ ਹੈ।**

ਮੁੰਡਾ-3 : ਲਗਦੈ ਮੂਤਣ ਲਗਾ ਹੈ।

**ਤਿੰਨੋ ਕਾਫੀ ਦੇਰ ਖੜੇ ਆਹਟ ਲੈਂਦੇ ਹਨ।**

ਮੁੰਡਾ-1 : ਕਿੰਨੀ ਦੇਰ ਮੂਤੇਗਾ?

ਮੁੰਡਾ-2 : ਬੜੀ ਦੇਰ ਤੋਂ ਰੋਕਿਆ ਹੋਣੈ। ਇਹਨਾਂ ਦਾ ਵੀ ਹੱਗਣਾ-ਮੂਤਣਾ ਬੰਦ ਹੋਇਆ ਰਹਿੰਦਾ ਹੈ।

ਮੁੰਡਾ-3 : ਸਿਪਾਹੀ ਸਾਹਬ! **ਜ਼ੋਰ ਨਾਲ ਚੀਕਦਾ ਹੈ।**

ਸਿਪਾਹੀ : ਕੀ ਹੈ ਸਾਲਿਓ, ਰੁਕ ਕਿਉਂ ਗਏ? ਤੁਰੇ ਚਲੋ।

ਮੁੰਡਾ-1 : ਹਾਲੇ ਜੇਲ੍ਹ ਕਿੰਨੀ ਦੂਰ ਹੈ?

ਸਿਪਾਹੀ : ਸਾਲਿਓ! ਜਿੰਨੀ ਦੂਰ ਤੁਹਾਡੀ ਮੌਤ ਹੈ।

ਮੁੰਡਾ-2 : ਸਾਨੂੰ ਤਾਂ ਕਿਧਰੇ ਨਹੀਂ ਦਿਸਦੀ।

ਮੁੰਡਾ-3 : ਬਚਪਨ ਤੋਂ ਅਸੀਂ ਉਸੇ ਲਈ ਕੋਸ਼ਿਸ਼ ਕਰ ਰਹੇ ਹਾਂ।

ਮੁੰਡਾ-1 . ਇਕ ਵਾਰ ਹੱਥ ਆਣ ਲਗੀ ਸੀ, ਜਦੋਂ ਇਮਤਿਹਾਨਾਂ ਵਿਚ ਫੇਲ੍ਹ ਕਰ ਦਿਤੇ ਗਏ ਸਾਂ। ਪਰ ਸਾਲੀ ਕਿਸਮਤ ਹੀ ਖ਼ਰਾਬ ਸੀ।

ਮੁੰਡਾ-2 : ਇਕ ਵਾਰ ਹੋਰ ਹੱਥ ਆਈ ਸੀ, ਜਦੋਂ ਨੌਕਰੀ ਵਾਸਤੇ ਨਹੀਂ ਸੀ ਚੁਣੇ ਗਏ, ਪਰ ਕਮੀਨੀ ਹੱਥੋਂ ਤਿਲਕ ਗਈ।

ਮੁੰਡਾ-3 : ਇਕ ਵਾਰ ਹੋਰ ਅੱਖਾਂ ਚਾਰ ਹੋਈਆਂ ਸਨ ਜਦੋਂ, ਤੁਹਾਨੂੰ ਕੀ ਦੱਸੀਏ, ਕਾਰਖਾਨੇ ਦੇ ਮਾਲਕ ਦੀ ਛਾਤੀ ਤੇ ਪਸਤੌਲ ਰਖੀ ਸੀ। ਪਰ ਅਹਿੰਸਾ ਦੀ ਅੰਦਰਲੀ ਆਵਾਜ਼ ਨੇ ਉਂਗਲ ਰਖ ਦਿਤੀ। ਅੱਖਾਂ ਨੀਵੀਆਂ ਹੋ ਗਈਆਂ। ਫਿਰ ਉਹ ਨਹੀਂ ਮਿਲੀ।

ਸਿਪਾਹੀ : ਪੁੱਤਰਾ, ਮੌਤ ਅਰਾਮ ਨਾਲ ਨਹੀਂ ਮਿਲਦੀ :

ਮੁੰਡਾ-1 : ਇਹ ਤੁਸੀਂ ਤਜ਼ਰਬੇ ਨਾਲ ਕਹਿ ਰਹੇ ਹੋ ?

ਸਿਪਾਹੀ : ਹਾਂ, ਤਜ਼ਰਬੇ ਨਾਲ ਕਹਿ ਰਿਹਾ ਹਾਂ।

ਮੁੰਡਾ-2 : ਸੁਣਾਵੋ, ਸਰ, ਆਪਣਾ ਤਜ਼ਰਬਾ। ਪਰ ਹੁਣ ਅੱਖਾਂ ਦੀ ਪੱਟੀ ਖੋਲ੍ਹ ਦਿਉ।

ਸਿਪਾਹੀ : ਆਪਣੇ ਆਪ ਨੂੰ ਬੜੇ ਚਲਾਕ ਸਮਝਦੇ ਹੋ, ਸਾਲਿਓ, ਪੱਟੀ ਖੋਲ੍ਹ ਦੇਵਾਂ। ਤਾਂ ਜੋ ਰਸਤਾ ਸਮਝ ਜਾਵੇ, ਜਾਣ ਸਕੋ ਕਿ ਕਿਸ ਰਾਹ ਤੋਂ ਜੇਲ੍ਹ ਜਾਈਦਾ ਹੈ।

ਮੁੰਡਾ-3 : ਰਸਤੇ ਦੀ ਚਿੰਤਾ ਸਾਨੂੰ ਨਹੀਂ। ਪਹੁੰਚਣ ਦੀ ਚਿੰਤਾ ਹੈ।

ਸਿਪਾਹੀ : ਪਰ ਸਾਨੂੰ ਤਾਂ ਹੈ।

ਮੁੰਡਾ-1 : ਕੀ ਰਾਹ ਵਿਚ ਤੁਹਾਡਾ ਘਰ ਪੈਂਦਾ ਹੈ ?

ਮੁੰਡਾ-2 : ਉਹ ਤਾਂ ਮੈਂ ਪੱਟੀ ਬੰਨ੍ਹੇ ਹੋਣ ਦੇ ਬਾਵਜੂਦ ਵੀ ਵੇਖ ਰਿਹਾ ਹਾਂ। ਇਕ ਛੋਟੀ ਕੋਠੜੀ ਹੈ। ਇਕ ਟੁੱਟੀ ਮੰਜੀ ਤੇ ਤੁਹਾਡੀ ਬਿਮਾਰ ਪਤਨੀ ਬਿਨਾਂ ਦਵਾਈ ਤੋਂ ਪਈ ਹੈ। ਪੀਪਿਆਂ ਤੇ ਕੁੰਨੀਆਂ ਵਿਚ ਚੂਹਿਆਂ ਜਿੰਨਾ ਰਾਸ਼ਨ। ਬੁੱਝੀ ਅੰਗੀਠੀ, ਕਾਲੀ, ਅਧਸੜੀਆਂ ਲਕੜਾਂ ਤੇ ਸੁਆਹ।

ਮੁੰਡਾ-3 : ਤੁਹਾਡੀ ਪਤਨੀ ਤੁਹਾਡੀ ਉਡੀਕ ਕਰ ਰਹੀ ਹੈ ਕਿ ਕੁਝ ਪੈਸੇ ਲਿਆਵੋਗੇ। ਲੁਟਮਾਰ ਦੇ ਹੀ ਸਹੀ। ਫਿਰ ਉਹ ਅੰਗੀਠੀ ਬਾਲੇਗੀ। ਤੁਹਾਡਾ ਭੁੱਖਾ ਬੱਚਾ ਲਾਵਾਰਿਸਾਂ ਵਾਂਗ ਗਲੀ ਵਿਚ ਘੁੰਮ ਰਿਹਾ ਹੈ।

ਮੁੰਡਾ-1 : ਉਹਨੂੰ ਅਸੀਂ ਵੇਖ ਰਹੇ ਹਾਂ, ਸਰ। ਤੁਹਾਡੀ ਸ਼ਾਨਦਾਰ ਵਰਦੀ ਦੇ ਹੇਠਾਂ ਤਾਰੋ-ਤਾਰ ਫਟੀ ਤੇ ਮੈਲੀ ਬਨੈਣ ਵਾਂਗ ਹੈ, ਉਹ। ਉਸਦਾ ਸਕੂਲ ਜਾਣਾ ਬੰਦ ਹੈ। ਉਥੇ ਤੁਹਾਡੇ ਅਮੀਰ ਅਫਸਰਾਂ ਦੇ ਬੱਚੇ ਪੜ੍ਹਦੇ ਹਨ।

ਸਿਪਾਹੀ : ਚੁੱਪ ! ਸਾਲਿਓ ! **ਤੰਗ ਆ ਕੇ ਉਚੀ ਚੀਕਦਾ ਹੈ। ਉਸਦੀ ਆਵਾਜ਼ ਟਕਰਾ ਕੇ ਮੁੜਦੀ ਹੈ, ਗੂੰਜਦੀ ਹੈ।**

ਮੁੰਡਾ-2 : ਇਸੇ ਵਾਸਤੇ ਕਹਿੰਦੇ ਨੇ, ਸਰ, ਸਾਨੂੰ ਛੇਤੀ ਜੇਲ੍ਹ ਪਹੁੰਚਾ ਦਿਉ।

ਮੁੰਡਾ-3 : ਸਾਡੇ ਤੇ ਤੁਹਾਡੇ ਵਿਚ ਕੋਈ ਫਰਕ ਨਹੀਂ। ਵੇਖੋ, ਇਸ ਬਰਫੀਲੀ ਰਾਤ ਵਿਚ ਤੁਸੀਂ ਵੀ ਭਟਕ ਰਹੇ ਹੋ ਅਤੇ ਅਸੀਂ ਵੀ। ਫਰਕ ਸਿਰਫ ਇਹ ਹੈ ਕਿ ਤੁਹਾਡੇ ਉਪਰ ਇਕ ਮੋਟਾ ਪਹਿਰਾਵਾ ਹੈ। ਗਰਮ ਪੁਸ਼ਾਕ। ਤਾਕਤ

ਵਾਲਿਆਂ ਦਾ ਦਿਤਾ ਹੋਇਆ। ਅੰਦਰੋਂ ਸਾਡੀਆਂ ਹੱਡੀਆਂ ਇਕੋ ਜੇਹੀਆਂ ਨੰਗੀਆਂ ਹਨ। ਬੇਸਹਾਰਾ, ਚੂਸੀਆਂ ਹੋਈਆਂ।

**ਸਿਪਾਹੀ ਦਾ ਚਿਹਰਾ ਉਭਰਣ ਲਗਦਾ ਹੈ।**

ਮੁੰਡਾ–1 : ਸਰ, ਤੁਸੀਂ ਇਤਨੀ ਠੰਡੀ ਰਾਤ ਵਿਚ ਬਾਹਰ ਕਿਉਂ ਨਿਕਲ ਆਏ ? ਇਸ ਵੇਲੇ ਲਕੜਬੱਘੇ ਵੀ ਆਪਣੇ ਘੁਰਨਿਆਂ ਵਿਚ ਬੈਠੇ ਰਹਿੰਦੇ ਹਨ। ਭੁੱਖ ਲਗਦੀ ਹੈ ਤਾਂ ਹੀ ਨਿਕਲਦੇ ਹਨ। ਸੱਚੋ ਸੱਚ ਦੱਸੋ ਸਰ, ਤੁਹਾਨੂੰ ਆਪਣੀ ਚਿੰਤਾ ਸੀ ਕਿ ਸਾਡੀ ?

ਸਿਪਾਹੀ : ਮੂੰਹ ਬੰਦ ਕਰੋ, ਸਾਲਿਓ; ਨਹੀਂ ਤਾਂ ਜੀਭ ਖਿੱਚ ਲਵਾਂਗਾ। ਤੂੰ ਮੇਰਾ ਪਿਉ ਹੈਂ ? ਅਦਾਲਤ ਹੈ ਕਿ ਮੈਂ ਬਿਆਨ ਦੇਵਾਂ ਬਈ ਰਾਤੀਂ ਘਰੋਂ ਕਿਉਂ ਨਿਕਲਿਆ ? ਤੈਨੂੰ ਦੱਸਾਂ ਕਿ ਮੇਰੀ ਡੀਊਟੀ ਕੀ ਹੈ ? ਤੁਹਾਨੂੰ ਚੋਰ ਉਚੱਕਿਆਂ, ਬਦਮਾਸ਼ਾਂ ਨੂੰ ਦੱਸਾਂ ? ਤੁਹਾਡੇ ਜਿਹਿਆਂ ਦਾ ਜਵਾਬ ਮੇਰੇ ਕੋਲ ਡੰਡਾ ਹੈ।

ਮੁੰਡਾ–1 : ਜੇਲ੍ਹ ਵੀ ਤਾਂ ਹੈ, ਸਰ।

ਮੁੰਡਾ–2 : ਸਾਡੇ ਵਰਗੇ ਅਵਾਰਾ, ਬਦਚਲਣ, ਪੇਸ਼ਾਵਰ ਲੋਕਾਂ ਵਾਸਤੇ......

ਮੁੰਡਾ–3 : ਜੇਲ੍ਹ। ਉਥੇ ਲੈ ਚਲੋ ਸਰ, ਮਿਹਰਬਾਨੀ ਕਰੋ। ਗੱਲ ਇਹ ਹੈ ਸਰ ਕਿ, ਤੁਹਾਡੇ ਤੋਂ ਕੀ ਲੁਕਾਈਏ ? ਐਸੀ ਡਰਾਉਣੀ ਰਾਤ ਵਿਚ ਸਾਡੇ ਵਰਗੇ ਚੋਰਾਂ ਤੇ ਬਦਮਾਸ਼ਾਂ ਦਾ ਖੁਲ੍ਹੇ ਤੌਰ ਤੇ ਘੁੰਮਣਾ ਸਾਰੇ ਸਮਾਜ ਲਈ ਨੁਕਸਾਨਦਾਇਕ ਹੈ। ਸ਼ਹਿਰ ਵਿਚ ਭੇਡੀਏ ਦੇ ਘੁੰਮਣ ਵਾਂਗ। ਤੁਸੀਂ ਸਮਾਜ ਦੇ ਰਖਵਾਲੇ ਹੋ। ਤੁਹਾਨੂੰ; ਸਾਨੂੰ ਬੰਦ ਹੀ ਰਖਣਾ ਚਾਹੀਦੈ।

ਮੁੰਡਾ–1 : ਇਹ ਗੱਲ ਤਾਂ ਸਿਆਣੀ ਹੈ ਕਿ ਉਹੀ ਸਮਾਜ ਤੁਹਾਨੂੰ ਵੀ ਪੀਹ ਰਿਹਾ ਹੈ; ਜਿਹੜਾ ਸਾਨੂੰ। ਪਰ ਤੁਸੀਂ ਉਸਦੀ ਰਾਖੀ ਕਰਨੀ ਹੈ। ਤੁਸੀਂ ਜ਼ਿੰਮੇਦਾਰ ਆਦਮੀ ਹੋ।

ਮੁੰਡਾ–2 : ਤੁਹਾਨੂੰ ਚਾਹੀਦਾ ਹੈ ਕਿ ਜਿਸ ਰੋਟੀ ਲਈ ਤੁਸੀਂ ਲੜ ਰਹੇ ਹੋ ਉਸੇ ਲਈ ਅਸੀਂ ਲੜੀਏ ਤਾਂ ਤੁਸੀਂ ਸਾਡੇ ਉਪਰ ਡੰਡਾ ਵਰ੍ਹਾਓ, ਸਾਨੂੰ ਜੇਲ੍ਹ ਵਿਚ ਬੰਦ ਕਰ ਦਿਉ।

ਮੁੰਡਾ–3 : ਅਤੇ ਇਸ ਤਰ੍ਹਾਂ ਦੱਬੇ–ਕੁੱਚਲੇ ਹੋ ਕੇ ਵੀ ਸਾਨੂੰ ਦਬਾਵੋ। ਕੋਈ ਤੁਹਾਡਾ ਗਲਾ ਦਬਾ ਰਿਹਾ ਹੈ ਤਾਂ ਤੁਸੀਂ ਸਾਡਾ ਦਬਾਉ। ਅਖ਼ੀਰ ਅਸੀਂ ਦੋਹਾਂ ਨੇ ਹੀ ਜੀਊਂਦਾ ਨਹੀਂ ਬਚਣਾ। ਜੇਲ੍ਹ ਵਿਚ ਤੁਸੀਂ ਵੀ ਸਾਡੇ ਨਾਲ ਥੋੜ੍ਹੀ ਦੇਰ ਅਰਾਮ ਕਰ ਲਵੋਗੇ।

ਸਿਪਾਹੀ : ਸਾਲਿਓ, ਮੈਂ ਕੀ ਕਰਨੈ, ਮੈਂ ਜਾਣਦਾ ਹਾਂ। ਤੁਹਾਡੀ ਸਲਾਹ ਦੀ ਲੋੜ ਨਹੀਂ। ਮੈਂ ਬੜੇ ਕੁੱਤਿਆਂ ਨੂੰ ਭੌਂਕਦਿਆਂ ਸੁਣਿਆ ਹੈ। ਮੈਂ ਉਹ ਦਰੱਖ਼ਤ ਜੜ੍ਹੋਂ ਕੱਟ ਦਿੰਦਾ ਹਾਂ।

ਮੁੰਡਾ-1 : ਜਿਹੜਾ ਫਲਣ ਤੇ ਫੁਲਣ ਲਾਇਕ ਹੁੰਦਾ ਹੈ ।

ਸਿਪਾਹੀ : ਨਹੀਂ, ਸਾਲਿਓ, ਜਿਸ ਵਿਚ ਕੰਡੇ ਹੁੰਦੇ ਹਨ । ਬੀੜੀ ਪਿਲਾਵੋ ।

ਮੁੰਡਾ-2 : ਹੁਣ ਬੀੜੀ ਨਹੀਂ ਹੈ, ਸਰ । ਸਾਡੇ ਕੋਲ ਇਕੋ ਬੀੜੀ ਸੀ । ਉਹ ਵੀ ਤੁਹਾਨੂੰ ਦੇ ਦਿਤੀ ।

ਸਿਪਾਹੀ : ਕਮੀਨਿਓ, ਬੀੜੀ ਨਹੀਂ ਹੈ ਅਤੇ ਜੇਲ੍ਹ ਜਾਣ ਦੇ ਸੁਪਨੇ ਲੈਂਦੇ ਹੋ ! ਤੁਹਾਡੇ ਪਿਉ ਨੇ ਬਣਵਾਈ ਏ ਜੇਲ੍ਹ ?

ਮੁੰਡਾ-3 : ਪਿਉ ਤਾਂ ਸਾਡੇ ਆਜ਼ਾਦੀ ਮਿਲਦਿਆਂ ਹੀ ਗੁਜ਼ਰ ਗਏ ਸਨ । ਉਹ ਤਾਂ ਤੁਹਾਡੇ ਪਿਉ ਦੀ ਬਣਵਾਈ ਹੋਈ ਹੈ ।

ਸਿਪਾਹੀ : **ਇਕ ਥੱਪੜ ਮਾਰ ਕੇ** ਬਹਿਸ ਕਰਦਾ ਹੈਂ ?

ਮੁੰਡਾ-1 : **ਖੁਸ਼ ਹੋ ਕੇ** ਇਹ ਹੋਈ ਨਾ ਮਰਦਾਨਗੀ ! ਪਹਿਲਾਂ ਥੱਪੜ, ਮੁੱਕਾ, ਲੱਤ ਫਿਰ ਜੇਲ੍ਹ । ਚਲੋ ਸਿਲਸਿਲਾ ਸ਼ੁਰੂ ਤਾਂ ਕੀਤਾ ਹੈ ਤੁਸੀਂ ।

ਮੁੰਡਾ-2 : ਅਸੀਂ ਇਸੇ ਦੀ ਉਡੀਕ ਕਰ ਰਹੇ ਸਾਂ ।

ਮੁੰਡਾ-3 : ਹੁਣ ਪੱਟੀ ਖੋਲ੍ਹ ਦੇਈਏ, ਜੇਲ੍ਹ ਆ ਗਈ ਹੈ ?

ਸਿਪਾਹੀ : ਹਾਂ, ਹੱਥ ਵਧਾ ਕੇ ਫੜ ਲੈ । ਤੁਹਾਡਾ ਤਾਇਆ ਖੜਾ ਹੈ ।

**ਮੁੰਡੇ ਹੱਥ ਵਧਾਂਦੇ ਹਨ ਤੇ ਉਹੀ ਨੰਗਾ ਦਰਖਤ ਖੜਾ ਵੇਖਦੇ ਹਨ । ਉਸਨੂੰ ਪਿਆਰ ਨਾਲ ਸਹਿਲਾਉਂਦੇ ਹਨ ।**

ਮੁੰਡਾ-1 : ਤਾਂ ਤੁਸੀਂ ਸਾਨੂੰ ਧੋਖੇ ਵਿਚ ਰਖਿਆ ?

ਮੁੰਡਾ-2 : ਅੱਖਾਂ ਤੇ ਪੱਟੀ ਬੰਨ੍ਹ ਕੇ ਸਾਨੂੰ ਇਥੇ ਘੁਮਾਂਦੇ ਰਹੇ ।

ਮੁੰਡਾ-3 : ਜਿਵੇਂ ਸਾਰੇ ਘੁੰਮਾ ਰਹੇ ਹਨ, ਅਜ਼ਾਦੀ ਤੋਂ ਬਾਅਦ ।

ਮੁੰਡਾ-1 : ਤੁਸੀਂ ਉਸ ਬੰਦੇ ਦਾ ਧਿਆਨ ਕਰੋ ਜਿਸਦਾ ਪਰਸ ਮੈਂ ਉਡਾਇਆ ਸੀ ।

ਮੁੰਡਾ-2 : ਅਤੇ ਉਹਦਾ ਵੀ ਜਿਸਦਾ ਮੈਂ ਕਤਲ ਕੀਤਾ ਹੈ ।

ਮੁੰਡਾ-3 : ਅਤੇ ਉਸ ਧਮਾਕੇ ਦਾ ਵੀ ਜਿਹੜਾ ਹੋਣ ਵਾਲਾ ਹੈ । ਤੁਸੀਂ ਸਮਾਜ ਦੇ ਰੱਖਿਅਕ ਹੋ । ਉਸਦੀ ਰੱਖਿਆ ਕਰੋ ।

**ਸਿਪਾਹੀ ਹੈਰਾਨ ਹੁੰਦਾ ਹੈ । ਪਰਸ, ਹੀਰੇ ਦੀ ਮੁੰਦਰੀ ਅਤੇ ਆਪਣੇ ਵਲ ਵੇਖਦਾ ਹ । ਫਿਰ ਅਪਰਾਧੀ ਵਾਂਗ ਸਿਰ ਝੁਕਾ ਕੇ ਉਤਰਿਆ ਚਿਹਰਾ ਲਈ ਖੜਾ ਹੋ ਜਾਂਦਾ ਹੈ ।**

ਮੁੰਡਾ-1 : ਜੇ ਤੁਸੀਂ ਡੀਊਟੀ ਤੋਂ ਉੱਕ ਗਏ ਤਾਂ ਆਣ ਵਾਲਾ ਸਮਾਂ ਤੁਹਾਨੂੰ ਮਾਫ ਨਹੀਂ ਕਰੇਗਾ ।

ਮੁੰਡਾ-2 : ਅਸੀਂ ਤੁਹਾਨੂੰ ਮਾਫ ਨਹੀਂ ਕਰਾਂਗੇ ।

ਮੁੰਡਾ-3 : ਤੁਸੀਂ ਆਪਣੇ ਆਪ ਨੂੰ ਮਾਫ ਨਹੀਂ ਕਰ ਸਕੋਗੇ ।

ਮੁੰਡਾ-1 : ਵੇਖੋ, ਰਾਤ ਵਧਦੀ ਜਾ ਰਹੀ ਹੈ ।

ਮੁੰਡਾ-2 : ਬਰਫੀਲੀ ਹਵਾ ਹੱਡੀਆਂ ਕੰਬਾ ਰਹੀ ਹੈ ।

ਮੁੰਡਾ-3 : ਦਰੱਖ਼ਤ ਨੰਗੇ ਹੋ ਗਏ ਹਨ ਅਤੇ ਅਸੀਂ ਵੀ। ਤੁਸੀਂ ਸਾਡੀ ਮਦਦ ਕਰੋ। ਤੁਹਾਡੀ ਤੇ ਸਾਡੀ ਸ਼ਕਲ ਇਕ ਹੈ। ਸਾਡੇ ਦੁੱਖ ਇਕ ਹਨ। ਤੁਹਾਡਾ ਵੀ ਕੋਈ ਨਹੀਂ। ਸਾਡਾ ਵੀ ਕੋਈ ਨਹੀਂ। ਜਿਹੜੇ ਹਨ ਉਹ ਟੁੱਟ ਗਏ ਹਨ। ਟੁੱਟੇ ਹੋਏ ਹਨ, ਬੇਸਹਾਰੇ, ਬੇ ਉਪਾਅ, ਟੁੱਟੇ ਹੋਏ।

ਮੁੰਡਾ-1 : ਤੁਸੀਂ ਸਾਡੀ ਮਦਦ ਕਰੋਗੇ ?

ਤਿੰਨੇ ਇਕਠੇ : ਤੁਸੀਂ ਸਾਡੀ ਮਦਦ ਕਰੋਗੇ ?

**ਸਿਪਾਹੀ ਵਿਚਾਰਾ ਜਿਹਾ ਮੂੰਹ ਬਣਾ ਕੇ ਚੁੱਪਚਾਪ ਚਲਾ ਜਾਂਦਾ ਹੈ।**

ਮੁੰਡਾ-1 : ਤੁਸੀਂ ਕਿਥੇ ਹੋ ? ਸਾਡੀ ਪੱਟੀ ਖੋਲ੍ਹੋ।

ਮੁੰਡਾ-2 : ਅਸੀਂ ਤੁਹਾਡੇ ਤੋਂ ਬੜੀ ਉਮੀਦ ਰਖੀ ਸੀ।

ਮੁੰਡਾ-3 : ਬੜੀ ਉਮੀਦ ਸੀ।

**ਤਿੰਨੋ ਗਾਉਂਦੇ ਹਨ**

ਪੱਟੀ ਵਾਲਿਆ ਅੱਖਾਂ ਦੀ ਪੱਟੀ ਖੋਲ੍ਹ ਦੇ।
ਬਾਹਰ ਦੁਨੀਆਂ ਰੁੱਖੀ ਸੁੱਕੀ
ਜਿਵੇਂ ਕੋਈ ਬਿੱਲੀ ਭੁੱਖੀ
ਬਿੱਲੀ ਵਾਲਿਆ ਮੈਂਆਊ ਦੀ ਬੋਲੀ ਬੋਲ ਦੇ।
ਚੂਹੇ ਦਾ ਪਿੰਜਰਾ ਖੋਲ੍ਹ ਦੇ।
ਪੱਟੀ ਵਾਲਿਆ ਅੱਖਾਂ ਦੀ ਪੱਟੀ ਖੋਲ੍ਹ ਦੇ।
ਬਾਹਰ ਦੁਨੀਆਂ ਨੰਗੀ-ਬੁੱਚੀ
ਜਿਵੇਂ ਕੋਈ ਬੁੱਢੀ ਹੋਵੇ ਭੁੱਖੀ
ਬੁੱਢੀ ਵਾਲਿਆ ਸੋਨੇ ਦਾ ਸੋਨਾ ਰੋਲ ਦੇ।
ਭਾਰਤ ਮਾਂ ਦੀ ਜੈ ਬੋਲ ਦੇ
ਪੱਟੀ ਵਾਲਿਆ ਅੱਖਾਂ ਦੀ ਪੱਟੀ ਖੋਲ੍ਹ ਦੇ।

**ਤਿੰਨੋ ਥੋੜ੍ਹੀ ਦੇਰ ਇਧਰ-ਉਧਰ ਵੇਖਦੇ ਹਨ। ਸਿਪਾਹੀ ਨੂੰ ਆਵਾਜ਼ ਦਿੰਦੇ ਹਨ ਫਿਰ ਇਹ ਮੰਨ ਕੇ ਕਿ ਉਹ ਚਲਾ ਗਿਆ ਹੈ, ਆਪਣੇ ਹੱਥਾਂ ਦੇ ਬੰਧਨ ਢਿਲੇ ਕਰਕੇ ਅੱਖਾਂ ਦੀ ਪੱਟੀ ਖੋਲ੍ਹਦੇ ਹਨ।**

ਮੁੰਡਾ-1 : ਸੋਚਦੇ ਸਾਂ ਜੇਲ੍ਹ ਦੀ ਗਰਮ ਇਮਾਰਤ ਵਿਚ ਠੰਡੀ ਰਾਤ ਅਰਾਮ ਨਾਲ ਕਟ ਜਾਵੇਗੀ। ਕਪੜੇ ਨਾ ਹੋਣ ਦੀ ਤਕਲੀਫ ਤੋਂ ਬਚ ਜਾਵਾਂਗੇ।

ਮੁੰਡਾ-2 : ਪਰ ਉਹ ਸਾਨੂੰ ਜੇਲ੍ਹ ਕਿਉਂ ਲੈ ਜਾਂਦਾ ? ਸਾਡੇ ਕੋਲ ਉਸਨੂੰ ਦੇਣ ਵਾਸਤੇ ਇਕ ਧੇਲਾ ਵੀ ਤਾਂ ਨਹੀਂ ਸੀ।

ਮੁੰਡਾ-3 : ਵਿਚਾਰਾ......!

ਤਿੰਨੇ ਕੰਬਦੇ ਹੋਏ ਫਿਰ ਉਸ ਨੰਗੇ ਦਰੱਖ਼ਤ ਨਾਲ ਲਿਪਟ ਜਾਂਦੇ ਹਨ। ਬਰਫੀਲੀ ਤੂਫਾਨੀ ਹਵਾ ਦੀ ਸਾਂ-ਸਾਂ ਸੁਣਾਈ ਦਿੰਦੀ ਹੈ, ਜਿਸ ਵਿਚ ਸਿਪਾਹੀ ਦੀ ਸੀਟੀ ਦੀ ਆਵਾਜ਼ ਦੂਰ-ਦੂਰ ਹੋਲੀ-ਹੋਰ-ਹੋਲੀ ਹੁੰਦੀ ਜਾਂਦੀ ਹੈ।

# ਪਿਨਕੁਸ਼ਨ

**ਰਮੇਸ਼ ਬਖ਼ਸ਼ੀ**

**ਪਾਤਰ**

ਡੈਡੀ—ਉਮਰ 50 ਸਾਲ, ਕਾਲੀ ਪੈਂਟ, ਕਾਲੀ ਅਚਕਨ ।

ਬਿਟੀਆ—ਉਮਰ 25 ਕੁ ਸਾਲ, ਵਾਲ ਕਟੇ ਹੋਏ

(ਅ) ਨਾਈਟੀ ਵਿਚ

(ਬ) ਕੀਮਤੀ ਸਾੜ੍ਹੀ ਵਿਚ

ਮਾਲੀ ]
ਬਾਵਰਚੀ ] ਇਕ ਬੰਦਾ ਵੀ ਤਿੰਨੇ ਅਦਾਕਾਰੀਆਂ ਕਰ ਸਕਦਾ ਹੈ ।
ਸ਼ੋਫਰ ]

ਆਯਾ ]
ਧੋਬਣ ] ਇਕ ਹੀ ਇਸਤਰੀ ਤਿੰਨੇ ਅਦਾਕਾਰੀਆਂ ਕਰ ਸਕਦੀ ਹੈ ।
ਜਮਾਦਾਰਨੀ ]

**ਸਥਾਨ**

ਇਕ ਵੱਡੇ ਬੰਗਲੇ ਦਾ ਹਾਲ । ਪਰ ਸੈਟ ਦੇ ਨਾਂ ਤੇ ਖ਼ਾਲੀ ਸਟੇਜ । ਸਿਰਫ਼ ਇਕ ਕਿਨਾਰੇ ਵਿਚ ਵੱਡਾ ਪਿਨਕੁਸ਼ਨ ਰਖਿਆ ਹੈ ।

**ਸਮਾਂ**

ਸਵੇਰ

**ਜਦੋਂ ਤੀਜੀ ਵਾਰ ਘੰਟੀ ਵਜਦੀ ਹੈ ਤਾਂ ਮੰਚ ਉਪਰ ਇਕ ਚਾਨਣ ਦਾ ਗੋਲਾ ਘੁੰਮਦਾ ਹੈ। ਗੋਲਾ ਇਉਂ ਘੁੰਮਦਾ ਹੈ ਜਿਵੇਂ ਕੋਈ ਉਸਨੂੰ ਐਡਜਸਟ ਕਰ ਰਿਹਾ ਹੋਵੇ। ਦੋਹਾਂ ਪਾਸਿਉਂ ਆਣ-ਜਾਣ ਦੇ ਰਸਤੇ ਹਨ। ਕੋਈ ਕਿਧਰਿਉਂ ਵੀ ਆ ਜਾ ਸਕਦੇ। ਖੱਬੇ ਪਾਸਿਉਂ ਡੈਡੀ ਜੀ ਇਕ ਸੇਬ ਅਤੇ ਚਾਕੂ ਲੈ ਕੇ ਆਉਂਦੇ ਹਨ ਅਤੇ ਮੰਚ ਦੇ ਵਿਚਕਾਰ ਖੜੇ ਹੋ ਜਾਂਦੇ ਹਨ। ਸੇਬ ਕਟਣ ਹੀ ਲਗਦੇ ਹਨ ਕਿ ਬਰਾਂਡੇ ਵਿਚੋਂ ਇਕ ਪੀਪੇ ਉਪਰ ਥਾਪ ਦੀ ਆਵਾਜ਼ ਸੁਣਦੀ ਹੈ। ਡੈਡੀ ਹੈਰਾਨੀ ਨਾਲ ਪਿਛੇ ਵੇਖਦੇ ਹਨ ਤਾਂ ਆਵਾਜ਼ ਰੁਕ ਜਾਂਦੀ ਹੈ।**

ਡੈਡੀ : ਵਨ ਐਪਲ ਏ ਡੇ, ਕੀਪਸ ਦੀ ਡਾਕਟਰ ਅਵੇ।

**ਸੇਬ ਕਟਣ ਲਗਦੇ ਹਨ ਕਿ ਫਿਰ ਉਹੀ ਥਾਪ। ਡੈਡੀ ਜੀ ਫਟ ਸਟੇਜ ਉਪਰ ਆ ਜਾਂਦੇ ਹਨ। ਜੇਬ੍ਹ ਵਿਚੋਂ ਚਸ਼ਮਾ ਕਢ ਕੇ ਵੇਖਦੇ ਹਨ। ਖੱਬੇ ਪਾਸਿਉਂ ਇਕ ਸੋਫੇ ਨੂੰ ਚੁਕੀ ਆਯਾ ਤੇ ਬਾਵਰਚੀ ਆਉਂਦੇ ਹਨ। ਪਿਛਲੇ ਪਾਸਿਉਂ ਪੀਪੇ ਦੀ ਥਾਪ ਜਾਰੀ ਰਹਿੰਦੀ ਹੈ।**

ਆਯਾ : ਬਾਵਰਚੀ ਭਰਾਵਾ, ਜ਼ੋਰ ਲਗਾ ਕੇ ਆਲਪਿੰਨ।

ਬਾਵਰਚੀ : ਆਯਾ ਭਰਜਾਈ, ਜ਼ੋਰ ਲਗਾ ਕੇ ਆਲਪਿੰਨ।

ਦੋਵੇਂ : ਹਾਂ, ਜ਼ੋਰ ਲਗਾ ਕੇ ਆਲਪਿੰਨ, ਜ਼ੋਰ ਲਗਾ ਕੇ ਆਲਪਿੰਨ।

**ਉਹ ਉਸ ਸੋਫੇ ਨੂੰ ਲਿਆ ਕੇ ਜ਼ੋਰ ਨਾਲ ਝੁਲਾਂਦਿਆਂ ਰਖ ਦਿੰਦੇ ਹਨ।**

ਆਯਾ : ਆਲਪਿੰਨ ਵਾਲਾਂ ਨੂੰ ਚੁੰਭਦੀ ਹੈ। ਨੀਂਦਰ ਕਦੋਂ ਆਵੇਗੀ। ਲਾੜਾ-ਲਾੜੀ ਆਲਪਿੰਨ। ਆਲਪਿੰਨ ਹੈ ਸਾਰੀ ਦੁਨੀਆਂ। **ਡਸਟਿੰਗ ਕਰਦੀ ਹੈ।**

ਬਾਵਰਚੀ : ਪਾਲਕ, ਬੈਂਗਣ, ਭਿੰਡੀ, ਟੀਂਡਾ, ਆਲੂ, ਗੋਭੀ ਆਲਪਿੰਨ। ਤੋਰੀ, ਮੂਲੀ, ਪਿਆਜ, ਕਰੇਲਾ, ਅੰਬ, ਚੁਕੰਦਰ, ਆਲਪਿੰਨ।

ਬਾਵਰਚੀ : ਜ਼ੋਰ ਲਗਾ ਕੇ ਆਲਪਿੰਨ ।

ਦੋਵੇਂ : ਹਾਂ ਜੋਰ ਲਗਾ ਕੇ ਆਲਪਿੰਨ । ਜ਼ੋਰ ਲਗਾ ਕੇ ਆਲਪਿੰਨ ।

**ਦੋਵੇਂ ਕੰਮ ਖ਼ਤਮ ਕਰਕੇ ਵੱਖੋ-ਵੱਖ ਪਾਸਿਆਂ ਵਲ ਚਲੇ ਜਾਂਦੇ ਹਨ । ਪੀਪਾ ਵਜਦਾ ਰਹਿੰਦਾ ਹੈ । ਡੈਡੀ ਅੱਗੇ ਵੱਧ ਕੇ ਫਿਰ ਵਿਚਾਲੇ ਆਉਂਦੇ ਹਨ । ਤੰਦਰੁਸਤ ਹੋਣ ਦੀ ਕੋਸ਼ਿਸ਼ ਕਰਦੇ ਹਨ । ਫਿਰ ਸੇਬ ਕਟਣ ਲਗਦੇ ਹਨ ।**

ਡੈਡੀ : **ਚਿਹਰੇ ਉਪਰ ਮੁਸਕਾਨ ਲਿਆ ਕੇ** ਵਨ ਐਪਲ ਅ ਡੇ......

**ਅਚਾਨਕ ਇਕ ਪਾਸਿਉਂ ਮਾਲੀ ਇਕ ਕੈਕਟਸ ਦਾ ਗਮਲਾ ਅਤੇ ਦੂਜੇ ਪਾਸਿਉਂ ਧੋਬਣ ਇਕ ਸਟੂਲ ਚੁਕੀ ਆਉਂਦੀ ਹੈ ।**

ਮਾਲੀ : ਧੋਬਣ ਰਾਣੀ, ਜੋਰ ਲਗਾ ਕੇ ਆਲਪਿੰਨ ।

ਧੋਬਣ : ਮਾਲੀ ਬਾਬਾ, ਜੋਰ ਲਗਾ ਕੇ ਆਲਪਿੰਨ ।

**ਦੋਵੇਂ ਇਕ ਦੂਜੇ ਦੇ ਨੇੜੇ ਆਉਂਦੇ ਹਨ ।**

ਮਾ. ਧੋ. : ਹਾਂ ਜੋਰ ਲਗਾ ਕੇ ਆਲਪਿੰਨ, ਜੋਰ ਲਗਾ ਕੇ ਆਲਪਿਨ ।

**ਧੋਬਣ ਇਕ ਕਿਨਾਰੇ ਵਿਚ ਸਟੂਲ ਰਖਦੀ ਹੈ ।**

ਧੋਬਣ : ਖਟਣ ਗਿਆ ਮਾਹੀਆ, ਬੋਲੀ ਲੈ ਆਵੀਂ ਪੰਜੇਬ ।
ਉਮਰ ਗੁਆ ਕੇ ਮੁੜਿਆ ਭੋਲੂ ਲੈ ਆਇਆ ਅਲਪਿਨਾਂ ।

**ਮਾਲੀ ਉਸ ਸਟੂਲ ਉਪਰ ਗਮਲਾ ਰਖਦਾ ਹੈ ।**

ਮਾਲੀ : ਡੈਡੀ ਜੀ ਦੀ ਆਲਪਿੰਨ ਨਗਰੀ, ਆਲਪਿੰਨ ਦਾ ਬਾਗ ਹੈ ।
ਆਲਪਿੰਨ ਦੀ ਜੈ ਜੈ ਹੁੰਦੀ, ਆਲਪਿੰਨ ਦਾ ਰਾਗ ਹੈ ।

**ਡੈਡੀ ਜੀ ਡਰ ਕੇ ਫਿਰ ਇਕ ਕਿਨਾਰੇ ਵਿਚ ਚਲੇ ਜਾਂਦੇ ਹਨ ।**

ਧੋਬਣ : ਜੋਰ ਲਗਾ ਕੇ ਆਲਪਿੰਨ ਭਰਾਵਾ ।

ਮਾ. ਧੋ. : ਹਾਂ, ਜੋਰ ਲਗਾ ਕੇ ਆਲਪਿੰਨ । ਜੋਰ ਲਗਾ ਕੇ ਆਲਪਿੰਨ ।

**ਦੋਵੇਂ ਗਾਂਦੇ-ਗਾਂਦੇ ਵੱਖੋ-ਵੱਖ ਚਲੇ ਜਾਂਦੇ ਹਨ । ਡੈਡੀ ਡਰਦਿਆਂ ਵਿਚਾਲੇ ਆਉਂਦੇ ਹਨ । ਫਿਰ ਸੇਬ ਕਟਣ ਦਾ ਇਰਾਦਾ ਕਰਦੇ ਹਨ ਪਰ ਬੂਹਿਆਂ ਵਲ ਵੇਖਣ ਲਗਦੇ ਹਨ ।**

ਡੈਡੀ : ਵਨ ਐਪਲ......**ਰੁਕ ਕੇ ਬੂਹਿਆਂ ਵਲ ਵੇਖਦੇ ਹਨ ।** ਵਨ ਐਪਲ ਏ ਡੇ......

**ਜਮਾਦਾਰਨੀ ਤੇ ਸ਼ੋਫਰ ਮੰਚ ਉਪਰ ਆ ਜਾਂਦੇ ਹਨ । ਸ਼ੋਫਰ ਨੇ ਹੱਥ ਵਿਚ ਆਪਣੀ ਟੋਪੀ ਫੜੀ ਹੈ । ਜਮਾਦਾਰਨੀ ਝਾੜੂ ਲਗਾਂਦੀ ਹੈ ।**

ਸ਼ੋਫਰ : ਨੀਂ ਜਮਾਦਾਰਨੀਏ, ਜੋਰ ਲਗਾ ਕੇ ਆਲਪਿੰਨ ।

ਜਮਾਦਾਰਨੀ : ਸ਼ੋਫਰ ਬਾਬੂ, ਜੋਰ ਲਗਾ ਕੇ ਆਲਪਿੰਨ ।

**ਜਮਾਦਾਰਨੀ ਹੇਠੋਂ ਚੁਕ-ਚੁਕ ਕੇ ਸ਼ੋਫਰ ਨੂੰ ਆਲਪਿੰਨ ਦੇਂਦੀ ਹੈ। ਉਹ ਉਹਨਾਂ ਨੂੰ ਆਪਣੀ ਟੋਪੀ ਵਿਚ ਪਾਉਂਦਾ ਗਾਣਾ ਗਾਈ ਜਾਂਦਾ ਹੈ।**

ਸ਼ੋਫਰ : ਆਲਪਿੰਨ ਦੀ ਮੋਟਰ, ਆਲਪਿੰਨ ਦਾ ਤਾਜ਼ ਹੈ । ਨੌਕਰ ਹੈ ਆਲਪਿਨ, ਚਾਕਰ ਹੈ ਆਲਪਿੰਨ, ਆਲਪਿੰਨ ਦਾ ਰਾਜ ਹੈ । ਆਲਪਿੰਨ ਅਗੇ ਆਲਪਿੰਨ ਪਿਛੇ, ਆਲਪਿੰਨ ਦੇ ਸਿਰ ਤੇ ਆਲਪਿਨ । ਡੈਡੀ ਆਲਪਿੰਨ, ਬੇਟੀ ਆਲਪਿੰਨ ਦੱਸੋ ਕਿੰਨੇ ਆਲਪਿੰਨ ?

**(ਸ਼ੋਫਰ ਮਸਤੀ ਨਾਲ ਦੋ ਉਂਗਲਾਂ ਦੱਸਦਾ ਹੈ। ਡੈਡੀ ਦੋਹਾਂ ਹੱਥਾਂ ਨਾਲ ਅੱਖਾਂ ਬੰਦ ਕਰ ਲੈਂਦੇ ਹਨ। ਸੇਬ ਤੇ ਚਾਕੂ ਡਿੱਗ ਗਏ ਹਨ।**

ਸ਼ੋਫਰ : ਜੋਰ ਲਗਾ ਕੇ ਆਲਪਿੰਨ ਭਰਾਵਾ......

ਜ. ਸ਼ੋ. : ਹਾਂ ਜੋਰ ਲਗਾ ਕੇ ਆਲਪਿੰਨ, ਜੋਰ ਲਗਾ ਕੇ ।

**ਜਮਾਦਾਰਨੀ ਸੋਫੇ ਉਪਰ ਵੀ ਝਾੜੂ ਮਾਰਦੀ ਹੈ। ਪੀਪੇ ਦੀ ਥਾਪ ਹਲਕੀ ਹੋ ਜਾਂਦੀ ਹੈ।** ਆ-ਹਾ ! ਵੇਖ ਸ਼ੋਫਰ ਬਾਬੂ । ਅਮੀਰਾਂ ਦੇ ਘਰਾਂ ਦਾ ਕੂੜਾ ਵੀ ਅਮੀਰ ਹੁੰਦਾ ਹੈ । ਉਹ ਕੂੜੇ ਵਿਚ ਸੇਬ ਹੀ ਨਹੀਂ ਸੁੱਟਦੇ; ਚਾਕੂ ਵੀ ਸੁਟ ਦਿੰਦੇ ਹਨ ।

ਸ਼ੋਫਰ : **ਸੇਬ ਤੇ ਚਾਕੂ ਚੁਕ ਕੇ** ਤਾਂ ਜੋ ਖਾਣ ਵਾਲਿਆਂ ਨੂੰ ਪਰੇਸ਼ਾਨੀ ਨਾ ਹੋਵੇ । ਮੈਂ ਤਾਂ ਹਮੇਸ਼ਾਂ ਕਹਿੰਦਾ ਹਾਂ ਕਿ ਆਲ ਇੰਡੀਆ ਕੰਪਨੀ ਹੀ ਐਸੀ ਕੰਪਨੀ ਹੈ ਜਿਥੇ ਕਫਨ-ਭੱਤਾ ਵੀ ਮਿਲਦਾ ਹੈ ।

ਜਮਾਦਾਰਨੀ : ਕੀ ਬਕਵਾਸ ਕਰ ਰਿਹਾ ਹੈਂ ?

ਸ਼ੋਫਰ : ਡੈਡੀ ਜੀ ਨੂੰ ਮੈਂ ਕਿਹਾ, ਬਿਟੀਆ ਨੂੰ ਅਪੀਲ ਕੀਤੀ ਕਿ ਜਦੋਂ ਮੈਨੂੰ ਬਾਹਰ ਭੇਜਦੇ ਹੋ ਤਾਂ ਭੱਤਾ ਤਾਂ ਢੰਗ ਦਾ ਦਿਆ ਕਰੋ, ਬੋਲੇ—ਅਸੀਂ ਜਿੰਨਾ ਭੱਤਾ ਦਿੰਦੇ ਹਾਂ ਉਤਨੇ ਵਿਚ ਤਾਂ ਸਿਲਕ ਦਾ ਕਫਨ ਖ਼ਰੀਦਿਆ ਜਾ ਸਕਦੈ ।

ਜਮਾਦਾਰਨੀ : **ਹੱਸ ਕੇ** ਇਸ ਕੰਪਨੀ ਵਿਚ ਤਾਂ ਤੇਰੇ ਜਿਹਾ ਮੂੰਹ ਫੱਟ ਜਵਾਬ ਹੋਣਾ ਚਾਹੀਦੈ ।

ਸ਼ੋਫਰ : **ਸੇਬ ਕਟ ਕੇ ਅੱਧਾ ਉਸਨੂੰ ਦਿੰਦਾ ਹੈ।** ਲੈ ਖਾ ਕੇ ਦੁਆ ਦੇ ਕਿ ਰੋਜ਼ ਕਮਰੇ ਵਿਚੋਂ ਸੇਬ ਮਿਲਿਆ ਕਰੇ । **ਦੋਵੇਂ ਹੱਸਦਿਆਂ ਚਲੇ ਜਾਂਦੇ ਹਨ। ਡੈਡੀ ਜੀ ਉਸੇ ਤਰ੍ਹਾਂ ਕੰਨਾਂ ਨੂੰ ਹੱਥ ਨਾਲ ਬੰਦ ਕਰਕੇ ਵਿਚਕਾਰ ਆ ਖੜ੍ਹੇ ਹੁੰਦੇ ਹਨ ਅਤੇ ਜ਼ੋਰ-ਜ਼ੋਰ ਨਾਲ ਆਵਾਜ਼ ਦਿੰਦੇ ਹਨ।**

ਡੈਡੀ : ਬਿਟੀਆ, ਓ ਬਿਟੀਆ। ਬਿਟੀਆ......

**ਆਵਾਜ਼ ਸੁਣ ਕੇ ਆਸ਼ਾ ਤੇ ਬਿਟੀਆ ਆਉਂਦੇ ਹਨ ਅਤੇ ਉਸੇ ਤਰ੍ਹਾਂ ਹੀ ਅੰਦਰ ਦੌੜ ਜਾਂਦੇ ਹਨ।**

ਡੈਡੀ : ਬਿਟੀਆ, ਓ ਬਿਟੀਆ।

**ਪਰਦੇ ਦੇ ਪਿਛਲੇ ਪਾਸਿਉਂ ਆਵਾਜ਼ ਸੁਣਦੀ ਹੈ**—ਆਈ ਡੈਡੀ, ਹੁਣੇ ਆਈ।

ਬਿਟੀਆ : **ਹੈਰਾਨੀ ਨਾਲ** ਕੀ ਹੋਇਆ ਡੈਡੀ, ਕੀ ਹੋਇਆ ਹੈ ?

ਡੈਡੀ : **ਕੰਨ ਹੁਣ ਵੀ ਬੰਦ ਕੀਤੇ ਹਨ** ਸੁਣ ਰਹੀ ਹੈਂ ਨਾ, ਸੁਣ ਰਹੀ ਹੈਂ ਨਾ। **ਸੰਗੀਤ ਅਤੇ ਸੰਗੀਤ ਦੇ ਨਾਲ ਕਰਾਂਤੀ ਦਾ ਕੋਰਸ** ਇਸੇ ਦਿਨ ਦਾ ਮੈਨੂੰ ਡਰ ਸੀ।

ਬਿਟੀਆ : ਕੀ ਹੋਇਐ ਡੈਡੀ, ਤੁਹਾਡੀ ਤਬੀਅਤ ਤਾਂ ਠੀਕ ਹੈ ਨਾ **ਡੈਡੀ ਦੇ ਕੰਨਾਂ ਤੋਂ ਹੱਥ ਹਟਾਉਂਦੀ ਹੈ।** ਕਿਥੇ ਹੈ ਸੰਗੀਤ ਕਿਹੜਾ ਕੋਰਸ ਅਤੇ ਕਿਹੜੀ ਕਰਾਂਤੀ ?

ਡੈਡੀ : ਉਫ, ਬੰਦ ਹੋ ਗਿਆ। ਇਹ ਹਾਲਤ ਮੈਨੂੰ ਪਾਗਲ ਕਰ ਦਵੇਗੀ। ਬਿਟੀਆ। ਇਹ ਲੂਣ ਹਰਾਮੀ ਜਿਸ ਪੱਤਲ ਵਿਚ ਖਾਂਦੇ ਹਨ ਉਸੇ ਵਿਚ ਸੁਰਾਖ਼ ਕਰਦੇ ਹਨ।

ਬਿਟੀਆ : ਪਰ ਮਾਮਲਾ ਕੀ ਹੈ ? ਮੈਨੂੰ ਤਾਂ ਕੁਝ ਵੀ ਸਮਝ ਨਹੀਂ ਆ ਰਿਹਾ।

ਡੈਡੀ : ਅੱਜ ਸਵੇਰੇ ਮੈਨੂੰ ਲਗਿਆ ਕਿ ਇਸ ਆਲ ਇੰਡੀਆ ਆਲਪਿੰਨ ਕੰਪਨੀ ਦਾ ਅੰਤ ਨੇੜੇ ਆ ਗਿਆ ਹੈ। ਜਿਸ ਬੂਟੇ ਨੂੰ ਮੈਂ ਆਪਣੇ ਖ਼ੂਨ ਨਾਲ ਸਿੰਜਿਆ ਸੀ, ਦਿਨ-ਰਾਤ ਜਾਗ ਕੇ ਜਿਸਨੂੰ ਪਾਲਿਆ ਸੀ ਉਹ ਹੁਣ ਮੁਰਝਾਣ ਲਗਾ ਹੈ। ਇਸ ਦਿਨ ਨੂੰ ਵੇਖਣ ਲਈ ਮੈਂ ਕੰਪਨੀ ਵਿਚ ਸਾਰਿਆਂ ਨੂੰ ਬਰਾਬਰ ਦੇ ਹੱਕ ਦਿਤੇ ਸਨ ? ਇਸ ਸਵੇਰ ਦੀ ਮੈਨੂੰ ਉਡੀਕ ਸੀ ਕਿ ਮੇਰੇ ਕੰਨਾਂ ਨੂੰ ਮੇਰੇ ਹੀ ਆਲਪਿੰਨਾਂ ਦੇ ਖ਼ਿਲਾਫ ਤਾਅਨੇ ਸੁਣਨੇ ਪੈਣਗੇ ?

ਬਿਟੀਆ : ਡੈਡੀ ! ਤੁਸੀਂ ਜ਼ਰਾ ਸ਼ਾਂਤ ਹੋ ਜਾਵੋ। ਜ਼ਰਾ ਗੰਭੀਰਤਾ ਨਾਲ ਇਸ ਮਾਮਲੇ ਉਪਰ ਵਿਚਾਰ ਕਰੋਗੇ ਤਾਂ ਹੋ ਸਕਦੈ ਤੁਹਾਡੀ ਇਹ ਗੱਲ ਉਤਨੀ ਸੰਜੀਦਾ ਨਾ ਦਿਸੇ।

ਡੈਡੀ : ਮੈਨੂੰ ਲਗਦੈ ਬਿਟੀਆ, ਤੂੰ ਜਿਹੜੀ ਪੜ੍ਹਾਈ ਕੀਤੀ ਹੈ ਉਹ ਤੈਨੂੰ ਆਪਣੇ ਬੁੱਢੇ ਪਿਤ੍ਰੇ ਤੋਂ ਵੱਖਰਾ ਕਰਨ ਲਗੀ ਹੈ।

ਬਿਟੀਆ : ਤੁਸੀਂ ਬੜੇ ਨਰਾਜ਼ ਦਿਸ ਰਹੇ ਹੋ।

ਡੈਡੀ : ਇਹ ਨਰਾਜ਼ਗੀ ਨਹੀਂ, ਆਪਣੇ ਸੁਪਨਿਆਂ ਨੂੰ ਟੁੱਟਦਾ ਵੇਖਣਾ ਹੈ।

ਬਿਟੀਆ : ਡੈਡੀ ਮੈਨੂੰ ਕੁਝ ਤਾਂ ਦੱਸੋ ਕਿ ਆਖ਼ਿਰ ਕੀ ਹੋਇਐ ? ਕਿਸਨੇ ਕੀ

ਕੀਤਾ ਹੈ ? ਕੌਣ ਹੈ ਉਸ ਕੋਰਸ ਦਾ ਗੀਤਕਾਰ ਅਤੇ ਕਿਸਨੇ ਉਸਨੂੰ ਸੰਗੀਤ ਦਿਤਾ ਹੈ ?

ਡੈਡੀ : ਇਹ ਕੋਰਸ......ਮੈਂ ਜਾਣਦਾ ਹਾਂ ਕੋਈ ਗੀਤਕਾਰ ਨਹੀਂ ਲਿਖਦਾ, ਪੂਰੀ ਭੀੜ ਜਦੋਂ ਬਗਾਵਤ ਉਪਰ ਆ ਜਾਂਦੀ ਹੈ ਤਾਂ ਇਹੋ ਜਹੇ ਕੋਰਸ ਮੂੰਹ ਉਪਰ ਚੜ੍ਹ ਜਾਂਦੇ ਹਨ। ਅੱਜ ਇਹ ਮੇਰੇ ਖ਼ਿਲਾਫ਼ ਗੂੰਜ ਰਹੇ ਹਨ ਤਾਂ ਕਲ੍ਹ ਤੇਰੇ ਖ਼ਿਲਾਫ਼ ਵੀ ਗੂੰਜ ਸਕਦੇ ਹਨ।

ਬਿਟੀਆ : ਉਹ ਮੈਂ ਜਾਣਨਾ ਵੀ ਨਹੀਂ ਚਾਹੁੰਦੀ। ਪਰ ਆਪਣੀ ਕੋਠੀ ਵਿਚ ਕੋਈ ਐਸੀ ਚੀਜ਼ ਨਹੀਂ ਜਿਸ ਵਿਚੋਂ ਸੰਗੀਤ ਨਾ ਪੈਦਾ ਹੋ ਸਕੇ। ਡੈਡੀ, ਤੁਹਾਨੂੰ ਕੋਈ ਭੁਲੇਖਾ ਲਗਿਆ ਹੈ।

ਡੈਡੀ : **ਥੋੜ੍ਹਾ ਹੱਸ ਕੇ** ਡੈਡੀ ਨੇ ਬੜੀ ਸਿਆਸਤ ਖੇਡੀ ਹੈ ਬੇਟਾ, ਡੈਡੀ ਨੂੰ ਭੁਲੇਖਾ ਨਹੀਂ ਪੈਂਦਾ ਅਤੇ ਮੈਨੂੰ ਪਤਾ ਹੈ ਇਹੋ ਜਿਹਾ ਸੰਗੀਤ ਕਿਸੇ ਵਾਜੇ ਨਾਲ ਨਹੀਂ ਸਗੋਂ ਪੀਪੇ ਨਾਲ ਹੀ ਪੈਦਾ ਹੋ ਸਕਦਾ ਹੈ।

ਬਿਟੀਆ : ਤਾਂ ਮੈਂ ਸਮਝ ਗਈ। ਤੁਹਾਨੂੰ ਲਗ ਰਿਹੈ ਕਿ ਆਲ ਇੰਡੀਆ ਆਲਪਿੰਨ ਕੰਪਨੀ ਵਿਚ ਤੁਹਾਡੇ ਖ਼ਿਲਾਫ਼ ਸਾਜ਼ਿਸ਼ ਹੋ ਰਹੀ ਹੈ। ਇਕ ਵਿਰੋਧੀ ਧੜਾ ਬਣ ਰਿਹੈ। ਜਿਸ ਤਰ੍ਹਾਂ ਸੰਸਦ ਵਿਚ ਹੁੰਦਾ ਹੈ, ਜਿਹੜਾ ਤੁਹਾਡੀਆਂ ਫੱਟੀਆਂ ਤੋੜਣ ਲਗਾ ਹੈ। ਉਸਦੀ ਤਿਆਰੀ ਐਨੀ ਹੈ ਕਿ ਕਰਾਂਤੀ ਦੀ ਭਾਸ਼ਾ ਵਿਚ ਇਕ ਕੋਰਸ ਤਿਆਰ ਹੋ ਗਿਆ ਹੈ ਜਿਸਨੂੰ ਸੁਣ ਕੇ ਤੁਹਾਡੇ ਕੰਨਾਂ ਵਿਚ ਗਰਮ ਸਲਾਖ ਵੜਣ ਲਗਦੀ ਹੈ ਅਤੇ ਉਨ੍ਹਾਂ ਦੇ ਸੰਗੀਤ ਨਾਲ ਤੁਹਾਡੀ ਨੀਂਦਰ ਹਰਾਮ ਹੋਣ ਲਗਦੀ ਹੈ। ਤੁਹਾਨੂੰ ਲਗ ਰਿਹਾ ਹੈ ਕਿ ਕੋਈ ਤੁਹਾਡੀ ਕੁਰਸੀ ਖੋਹ ਰਿਹਾ ਹੈ।

ਡੈਡੀ : ਇਹੀ, ਹਾਂ ਇਹੀ, ਇਹੀ ਮੈਨੂੰ ਲਗ ਰਿਹੈ। ਲਗ ਰਿਹਾ ਹੈ ਜਿਵੇਂ ਇਕ ਬਹੁਤ ਵੱਡੀ ਭੀੜ ਮੇਰੇ ਖ਼ਿਲਾਫ਼ ਮੁਰਦਾਬਾਦ ਦੇ ਨਾਅਰੇ ਲਗਾ ਰਹੀ ਹੈ।

ਬਿਟੀਆ : ਜਿਵੇਂ ਭਰੀ ਸੜਕ ਉਪਰ ਤੁਹਾਡੇ ਕਪੜੇ ਲਾਹ ਦਿਤੇ ਹੋਣ......

ਡੈਡੀ : ਹਾਂ ! ਜਿਵੇਂ ਮੇਰੀ ਕੰਪਨੀ ਵਿਚ ਅੱਗ ਲਗ ਗਈ ਹੋਵੇ ਅਤੇ ਸਾਰੀ ਫੈਕਟਰੀ......

ਬਿਟੀਆ : ਜਿਵੇਂ ਕਿਸੇ ਨੇ ਚਿੱਕੜ ਸੁੱਟ ਕੇ ਤੁਹਾਡੇ ਕਪੜੇ ਗੰਦੇ ਕਰ ਦਿਤੇ ਹੋਣ......

ਡੈਡੀ : ਜਿਵੇਂ ਜਿਸ ਉਪਰ ਮੈਨੂੰ ਵਿਸ਼ਵਾਸ ਸੀ ਉਹੀ ਮੈਨੂੰ ਧੋਖਾ ਦੇ ਰਿਹਾ ਹੋਵੇ।

ਬਿਟੀਆ : **ਜ਼ੋਰ ਨਾਲ ਹੱਸਦੀ ਹੈ** ਅਤੇ ?

ਡੈਡੀ : **ਤੂੰ ਹੱਸ ਰਹੀ ਹੈਂ ?**

ਬਿਟੀਆ : **ਹਾਸਾ ਰੋਕ ਕੇ** ਹਾਂ ਡੈਡੀ। ਮੈਂ ਹੱਸ ਰਹੀ ਹਾਂ। ਹੱਸ ਇਸ ਲਈ ਰਹੀ ਹਾਂ ਕਿ ਤੁਹਾਨੂੰ ਤੇ ਤੁਹਾਡੀ ਆਉਣ ਵਾਲੀ ਪੀੜ੍ਹੀ ਨੂੰ ਧੋਖਾ ਨਹੀਂ ਦਿਤਾ ਜਾ ਸਕਦਾ।

ਡੈਡੀ : **ਖ਼ੁਸ਼ ਦਿਸਦਾ ਹੈ**। ਹਾਂ ਬਿਟੀਆ, ਉਹ ਆਣ ਵਾਲਾ ਸਮਾਂ ਦੱਸੇਗਾ। ਮੈਨੂੰ ਵਿਸ਼ਵਾਸ ਹੈ ਕਿ ਜੋ ਤੂੰ ਕਹਿੰਦੀ ਹੈਂ ਉਹ ਅੰਤਰੀਵ ਸੱਚ ਹੁੰਦਾ ਹੈ। ਮੈਂ ਐਵੇਂ ਹੀ ਵਹਿਮ ਪਾਲ ਕੇ ਆਪਣੇ ਆਪ ਨਾਲ ਲੜ ਰਿਹਾ ਸਾਂ। ਮੈਨੂੰ ਇਥੋਂ ਤਕ ਲਗਦਾ ਹੈ ਜਿਵੇਂ ਤੂੰ ਮੇਰੇ ਹੀ ਖ਼ਿਲਾਫ ਹੋਵੇਂ ਅਤੇ ਕਿਸੇ ਦਿਨ ਇਹ ਲੋਕ ਤੇਰੇ ਵੀ ਖ਼ਿਲਾਫ ਹੋ ਜਾਣਗੇ।

ਬਿਟੀਆ : ਡੈਡੀ, ਤੁਸੀਂ ਆਪਣਾ ਵਨ ਐਪਲ ਏ ਡੇ ਖਾ ਚੁਕੇ ਹੋ ?

ਡੈਡੀ : ਵਨ ਐਪਲ...**ਘਬਰਾ ਕੇ** ਵਨ ਐਪਲ। ਮੈਂ ਕਹਿ ਰਿਹਾ ਹਾਂ ਬੇਟੇ ਕਿ ਮੈਂ ਜੋ ਪਹਿਲਾਂ ਬੋਲ ਰਿਹਾ ਸਾਂ ਉਹੀ ਸੱਚ ਸੀ, ਉਹੀ ਸੱਚ ਸੀ। ਤੂੰ ਜਿਹੜਾ ਭਾਸ਼ਣ ਸੁਣਾਇਆ, ਉਹ ਗਲਤ ਹੈ। ਉਹ ਸਾਰੇ ਮੇਰੇ ਖ਼ਿਲਾਫ ਹਨ ਇਹੀ ਸੱਚ ਹੈ। ਪਤਾ ਹੈ, ਪਤਾ ਹੈ ਬਿਟੀਆ...**ਬਿਟਿਆ ਡੈਡੀ ਨੂੰ ਸੰਭਾਲਦੀ ਹੈ**। ਪਤਾ ਹੈ ਕਿ ਤੈਨੂੰ......

ਬਿਟੀਆ : ਡੈਡੀ, ਤੁਸੀਂ ਬੜੀ ਛੇਤੀ ਨਰਾਜ਼ ਹੋ ਜਾਂਦੇ ਹੋ। ਇਸ ਵੇਲੇ ਤੁਸੀਂ ਬੜੇ ਭੜਕੇ ਹੋਏ ਹੋ, ਤੁਹਾਡੇ ਦਿਲ ਦੀ ਸ਼ਾਂਤੀ ਗਾਇਬ ਹੋ ਗਈ ਹੈ। ਤੁਸੀਂ ਅੰਦਰੋ-ਅੰਦਰੀਂ ਤੜਪ ਰਹੇ ਹੋ। ਡੈਡੀ, ਆਪਣੇ ਆਪ ਠੀਕ ਹੋ ਜਾਵੋ। ਮੈਂ ਵਾਅਦਾ ਕਰਦੀ ਹਾਂ ਕਿ ਜਿਹੜਾ ਵੀ ਰਾਹ ਵਿਚ ਕੰਡੇ ਬੀਜੇਗਾ ਮੈਂ ਉਸੇ ਨੂੰ ਰਾਹ ਵਿਚੋਂ ਕੱਢ ਦਿਆਂਗੀ, ਪੂਰੀ ਤਾਕਤ ਨਾਲ ਉਸਦਾ ਖ਼ਾਤਮਾ ਕਰ ਦਿਆਂਗੀ।

ਡੈਡੀ : ਪਤਾ ਨਹੀਂ ਬਿਟੀਆ, ਪਤਾ ਨਹੀਂ। ਮੈਨੂੰ ਲਗ ਰਿਹਾ ਹੈ ਕਿ ਬੋਰਡ ਆਫ ਡਾਇਰੈਕਟਰਜ਼ ਵੀ ਮੇਰੇ ਖ਼ਿਲਾਫ ਸੋਚਣ ਲਗ ਪਏ ਹਨ।

ਬਿਟੀਆ : ਡੈਡੀ, ਇਸ ਖ਼ਿਆਲੀ ਦੁਨੀਆਂ ਤੋਂ ਬਾਹਰ ਆਵੋ। ਪਹਿਲਾਂ ਮੇਰੀ ਗੱਲ ਦਾ ਜਵਾਬ ਦਿਉ ਕਿ ਤੁਸੀਂ ਆਪਣਾ ਵਨ ਐਪਲ ਏ ਡੇ ਖਾ ਚੁਕੇ ਹੋ ਕਿ ਹੋਰ ਮੰਗਾਵਾਂ ?

ਡੈਡੀ : ਹੋਰ ਤੋਂ ਕੀ ਮਤਲਬ ਹੈ ਬਿਟੀਆ। ਜਿਹੜਾ ਐਪਲ ਸੀ ਉਹੀ ਚਲਾ ਗਿਆ।

ਬਿਟੀਆ : ਕਿਥੇ ਚਲਾ ਗਿਆ ਡੈਡੀ **ਸਿਰ ਤੇ ਹੱਥ ਰਖ ਕੇ** ਦੱਸੋ ਕਿਸਨੇ ਲਿਆ ਹੈ ਤੁਹਾਡਾ ਐਪਲ ? **ਬੂਹੇ ਵਲ ਜਾ ਕੇ ਬੁਲਾਂਦੀ ਹੈ**। ਆਯਾ, ਬਾਵਰਚੀ...**ਦੋਵੇਂ ਦੌੜੇ ਆਉਂਦੇ ਹਨ**। ਤੁਹਾਡੇ ਵਿਚੋਂ ਕਿਸੇ ਨੇ ਡੈਡੀ ਦਾ ਸੇਬ ਵੇਖਿਆ ਹੈ ?

ਬਾਵਰਚੀ : **ਅੱਗੇ ਵਧ ਕੇ** ਜੀ, ਮੈਂ ਵੇਖਿਆ ਹੈ ਬਿਟੀਆ ਰਾਣੀ।

ਆਇਆ : ਮੈਂ ਵੀ ਵੇਖਿਆ ਹੈ ਬਿਟੀਆ ਰਾਣੀ ।

ਬਿਟੀਆ : ਮੈਂ ਪੁੱਛ ਰਹੀ ਹਾਂ ਕਿਥੇ ਵੇਖਿਆ ਹੈ, ਕਿਸ ਕੋਲ ਵੇਖਿਆ ਅਤੇ ਕਿਸ ਦੀ ਹਿੰਮਤ ਹੋਈ ਕਿ ਉਹ ਡੈਡੀ ਦਾ ਐਪਲ ਚੁਕ ਲਵੇ ?

ਬਾਵਰਚੀ : **ਸਿਰ ਝੁਕਾ ਕੇ** ਮੈਂ ਤਾਂ ਉਹ ਸੇਬ ਅਜ ਸਵੇਰੇ ਕਮਰਾ ਝਾੜਦਿਆਂ ਡੈਡੀ ਜੀ ਦੇ ਹੱਥ ਵਿਚ ਵੇਖਿਆ ਹੈ ।

ਆਇਆ : ਹਾਂ ਬੀਬੀ ਜੀ, ਮਾਹਰਾਜ ਠੀਕ ਕਹਿ ਰਿਹਾ ਹੈ । ਡੈਡੀ ਜੀ ਦੇ ਹੱਥ ਵਿਚ ਚਾਕੂ ਵੀ ਸੀ ਅਤੇ ਉਹ ਜਿਥੇ ਖੜੇ ਹਨ ਨਾ ਇਸੇ ਥਾਂ ਸੇਬ ਉਪਰ ਚਾਕੂ ਮਾਰਨ ਹੀ ਲਗੇ ਸਨ ।

ਬਿਟੀਆ : ਚੰਗਾ ਤੁਸੀਂ ਜਾਵੋ **ਦੋਵੇਂ ਜਾਂਦੇ ਹਨ** ਅਜੀਬ ਗੱਲ ਹੈ । ਹੋ ਸਕਦੈ ਇਹ ਸੇਬ ਖਾ ਗਏ ਪਰ ਫਿਰ ਚਾਕੂ ਕਿਥੇ ਗਿਆ ?

**ਡੈਡੀ ਕੋਲ ਆਉਂਦੀ ਹੈ ਅਤੇ ਉਹਨਾਂ ਦੇ ਮੋਢੇ ਫੜਦੀ ਹੈ ।**

ਡੈਡੀ ਮੈਨੂੰ ਲਗਦੈ ਕਿ ਤੁਹਾਡੀ ਤਬੀਅਤ ਠੀਕ ਨਹੀਂ । ਤੁਸੀਂ ਕੀ ਮਹਿਸੂਸ ਕਰ ਰਹੇ ਹੋ ? ਡਾਕਟਰ ਨੂੰ ਬੁਲਾਵਾਂ ?

ਡੈਡੀ : ਮੇਰੇ ਐਪਲ ਦਾ ਪਤਾ ਲਗਿਆ ?

ਬਿਟੀਆ : ਲਗ ਗਿਆ ।

ਡੈਡੀ : ਕਿਸਨੇ ਲਿਆ ਹੈ ?

ਬਿਟੀਆ : ਹੋ ਸਕਦੈ ਤੁਸੀਂ ਖਾ ਚੁਕੇ ਹੋਵੋ ।

ਡੈਡੀ : ਕੀ ? ਕੀ ਮੈਂ ਐਨਾ ਬੁੱਢਾ ਹੋ ਗਿਆ ਹਾਂ ਕਿ ਐਪਲ ਖਾ ਕੇ ਭੁਲ ਗਿਆ ਹਾਂ ਕਿ ਮੈਂ ਉਸਨੂੰ ਖਾ ਚੁਕਾ ਹਾਂ ।

ਬਿਟੀਆ : ਗੱਲ ਇਹ ਹੈ ਡੈਡੀ ਕਿ ਤੁਹਾਡੀ ਯਾਦਾਸ਼ਤ ਕਮਜ਼ੋਰ ਹੋ ਗਈ ਹੈ ।

ਡੈਡੀ : ਤੂੰ ਇਹ ਕਹਿਣਾ ਚਾਹੁੰਦੀ ਹੈਂ ਕਿ ਮੈਨੂੰ ਯਾਦ ਨਹੀਂ ਰਹਿੰਦਾ ।

ਬਿਟੀਆ : ਸ਼ਾਇਦ ! ਪਰ ਹੁਣ ਤੁਸੀਂ ਸੋਚਣਾ ਛੱਡੋ । ਉਹ ਕੋਰਸ ਅਤੇ ਸੰਗੀਤ ਕੀ ਹੈ ? ਇਸ ਦੀ ਘੋਖ ਮੈਂ ਕਰਾਂਗੀ । ਮੈਂ ਇਹ ਵੀ ਪਤਾ ਲਗਾਵਾਂਗੀ ਕਿ ਉਹ ਕੌਣ ਹੈ ਜਿਸਨੇ ਵਨ ਐਪਲ ਏ ਡੇ ਚੋਰੀ ਕੀਤਾ ਹੈ ।

ਡੈਡੀ : ਮੇਰਾ ਹਮੇਸ਼ਾ ਇਹ ਸਿਧਾਂਤ ਰਿਹਾ ਹੈ ਕਿ ਜਦੋਂ ਵਿਰੋਧੀ ਸਿਰ ਚੁਕੇ ਤਾਂ ਉਸੇ ਵੇਲੇ ਦਬਾ ਦੇਣਾ ਚਾਹੀਦੈ । ਜੇ ਇਉਂ ਨਾ ਕੀਤਾ ਤਾਂ ਛੋਟਾ ਜਿਹਾ ਅੰਕੁਰ ਪੂਰਾ ਦਰੱਖ਼ਤ ਬਣ ਜਾਂਦਾ ਹੈ । ਜੇ ਲੋੜ ਪਵੇ ਤਾਂ ਘਰ ਦੇ ਸਾਰੇ ਨੌਕਰਾਂ ਨੂੰ ਕੱਢ ਦਿਉ । ਲੋੜ ਪਵੇ ਤਾਂ ਕੰਪਨੀ ਦਾ ਨਾਂ ਬਦਲ ਦਿਉ । ਕੁਝ ਵੀ ਕਰੋ ਪਰ ਇਹ ਵਿਰੋਧ ਜਿਹੜਾ ਪੈਦਾ ਹੋਇਆ ਹੈ ਇਸਦੀਆਂ ਜੜ੍ਹਾਂ ਵਿਚ ਤੇਲ ਪਾ ਦਿਉ ।

ਬਿਟੀਆ : ਤੁਸੀਂ ਜ਼ਰਾ ਦਿਲ ਨੂੰ ਸ਼ਾਂਤ ਰਖੋ । ਤੁਹਾਨੂੰ ਐਸੀ ਬੇਚੈਨੀ ਸ਼ੋਭਾ ਨਹੀਂ ਦੇਂਦੀ । ਤੁਸੀਂ ਤਾਂ ਹਮੇਸ਼ਾਂ ਮਹਾਤਮਾ ਗਾਂਧੀ ਦੇ ਭਗਤ ਰਹੇ ਹੋ ।

ਉਹਨਾਂ ਦੇ ਸੱਚ ਤੇ ਅਹਿੰਸਾ ਨੂੰ ਤੁਸੀਂ ਆਪਣੀ ਜ਼ਿੰਦਗੀ ਵਿਚ ਨਵੇਂ ਅਰਥ ਦਿਤੇ ਹਨ। ਉਹ ਪੁਰਾਣਾ ਜ਼ਮਾਨਾ ਯਾਦ ਕਰੋ ਜਦੋਂ ਤੁਹਾਨੂੰ ਬੰਦੂਕਾਂ ਬਣਾਉਣ ਦਾ ਠੇਕਾ ਮਿਲਿਆ ਸੀ ਪਰ ਤੁਸੀਂ ਉਹ ਠੇਕਾ ਨਹੀਂ ਸੀ ਲਿਆ। ਡੈਡੀ ਉਹਨਾਂ ਦਿਨਾਂ ਨੂੰ ਯਾਦ ਕਰੋ ਜਦੋਂ ਤੁਸੀਂ ਇਸ ਅਹਿੰਸਕ ਆਲਪਿੰਨ ਦੀ ਫੈਕਟਰੀ ਖੋਲ੍ਹੀ ਸੀ। ਆਲਪਿੰਨ ਨੂੰ ਤੁਸੀਂ ਅਹਿੰਸਾ ਦਾ ਪ੍ਰਤੀਕ ਦੱਸਿਆ ਸੀ।

ਡੈਡੀ : **ਹੱਸ ਕੇ** ਹਾਂ-ਹਾਂ। ਪਤਾ ਹੈ ਬਿਟੀਆ, ਮੈਂ 1947 ਵਿਚ ਸਾਰੇ ਮੰਤਰੀਆਂ ਨੂੰ ਸਾਰੇ ਆਲਪਿੰਨ ਸੋਨੇ ਦੇ ਕੇਸ ਵਿਚ ਮੜ੍ਹਾ ਕੇ ਭੇਜੇ ਸਨ। ਅੱਜ ਵੀ ਹਰ ਚੋਣ ਤੋਂ ਬਾਅਦ ਸਾਰੇ ਮੰਤਰੀਆਂ ਨੂੰ ਸੋਨਾ ਚੜ੍ਹੀਆਂ ਪਿੰਨਾਂ ਦਾ ਪੈਕਟ ਭੇਟ ਕਰਦਾ ਹਾਂ। ਤੂੰ ਕਿਸੇ ਵੀ ਪਾਰਟੀ ਦੇ ਬੰਦੇ ਘਰ ਚਲੀ ਜਾ। ਜੇ ਉਸਦਾ ਸਿਆਸਤ ਨਾਲ ਦੂਰ ਦਾ ਵੀ ਰਿਸ਼ਤਾ ਹੈ ਤਾਂ ਉਥੇ ਮੇਰੀ ਆਲਪਿੰਨ ਦਾ ਇਕ ਪੈਕਟ ਜ਼ਰੂਰ ਮਿਲੇਗਾ। ਜਾਣਦੀ ਹੈਂ, ਬਿਟੀਆ, ਇਕ ਵਾਰ ਗਾਂਧੀ ਜੀ ਦੇ ਦਰਸ਼ਨਾਂ ਦਾ ਮੌਕਾ ਮਿਲਿਆ। ਉਹ ਕਾਗਜ਼ ਦੇ ਛੋਟੇ ਛੋਟੇ ਟੁੱਕੜਿਆਂ ਉਪਰ ਖ਼ਤ ਲਿਖ ਰਹੇ ਸਨ ਅਤੇ ਉਹਨਾਂ ਦੋ ਤਿੰਨ ਕਾਗਜ਼ਾਂ ਨੂੰ ਉਹਨਾਂ ਨੇ ਇਕ ਦਰੱਖ਼ਤ ਦੇ ਕੰਡੇ ਨਾਲ ਨੱਥੀ ਕਰ ਦਿਤਾ। ਉਸੇ ਵੇਲੇ ਮੇਰੇ ਅੰਦਰ ਇਸ ਆਲ ਇੰਡੀਆ ਆਲਪਿੰਨ ਕੰਪਨੀ ਦਾ ਜਨਮ ਹੋਇਆ ਸੀ। ਆਈ ਡਿਸਾਈਡਿਡ ਦੇਨ ਐਂਡ ਦੇਅਰ ਟੂ ਪ੍ਰੋਡਿਊਸ ਪਿੰਨਜ਼ ਵਿਚ ਫਾਈਨ ਪਾਇੰਟਸ ਪਰਫੇਕਟ ਸਾਈਡ ਐਂਡਸ।

ਬਿਟੀਆ : ਮਤਲਬ ਇਹ ਕਿ ਡੈਡੀ ਇਹਨਾਂ ਪਿੰਨਾਂ ਦੇ ਰਾਸ਼ਟਰ ਪਿਤਾ ਵੀ ਮਹਾਤਮਾ ਗਾਂਧੀ ਹਨ।

ਡੈਡੀ : ਉਹ ਤਾਂ ਹੈ ਹੀ। ਮੈਂ ਤਾਂ ਭਰੇ ਬਾਜ਼ਾਰ ਵਿਚ ਇਹੀ ਕਹਿੰਦਾ ਹਾਂ।

ਬਿਟੀਆ : ਹੁਣ ਤੁਸੀਂ ਵਧੇਰੇ ਤੰਦਰੁਸਤ ਦਿਸ ਰਹੇ ਹੋ। ਉਦੋਂ ਤੋਂ ਖੜੇ ਹੋ ਤੁਸੀਂ। ਮੇਰਾ ਖਿਆਲ ਹੈ ਕਿ ਆਰਾਮ ਨਾਲ ਬੈਠ ਜਾਵੋ ਤਾਂ ਜੋ ਅਸੀਂ ਇਸ ਮਾਮਲੇ ਤੇ......

ਡੈਡੀ : ਧਿਆਨ ਦੇ ਸਕੀਏ......। ਜ਼ਰੂਰ-ਜ਼ਰੂਰ।

**ਡੈਡੀ ਖ਼ੁਸ਼ ਹੋ ਕੇ ਸੋਫੇ ਤੇ ਬੈਠਦੇ ਹਨ ਕਿ ਪਿੰਨ ਚੁੰਭਦੀ ਹੈ। ਉਹ ਆਪਣੇ ਪਿਛੇ ਹੱਥ ਰਖ ਕੇ ਦਰਦ ਨਾਲ ਪੂਰੀ ਚਕਰੀ ਘੁੰਮ ਜਾਂਦੇ ਹਨ।**

ਬਿਟੀਆ : ਕੀ ਹੋ ਗਿਆ ?

ਡੈਡੀ : ਕੀ ਹੋਇਆ ? ਕੀ ਹੋਇਐ ? ਮੈਨੂੰ ਨਾ ਪੁੱਛ। ਮੈਂ ਕਹਿੰਦਾ ਹਾਂ ਕਿ ਆਪਣੇ ਘਰ ਹੀ ਜ਼ਹਿਰ ਘੋਲਿਆ ਜਾ ਰਿਹਾ ਹੈ। ਇਹ ਵੇਖ......

**ਸੋਫੇ ਤੋਂ ਇਕ ਪਿੰਨ ਚੁਕ ਕੇ ਵਿਖਾਂਦਾ ਹੈ।** ਇਹ ਮੂਰਖ, ਬਦਮਾਸ਼, ਜ਼ਲੀਲ, ਲਫੰਗੇ, ਬੇਈਮਾਨ। ਇਹ ਨਲਾਇਕ ਹਰਕਤ ਮੈਂ ਬਰਦਾਸ਼ਤ ਨਹੀਂ ਕਰ ਸਕਦਾ। ਮੈਂ ਇਹਨਾਂ ਨੂੰ ਇਕ-ਇਕ ਕਰਕੇ...
**ਬਿਟੀਆ ਡੈਡੀ ਦੇ ਮੋਢੇ ਫੜਦੀ ਹੈ।**

ਬਿਟੀਆ : ਮੈਨੂੰ ਲਗਦੈ ਅਜ ਸੋਫਿਆਂ ਦੀ ਸਫਾਈ ਠੀਕ ਤਰ੍ਹਾਂ ਨਹੀਂ ਕੀਤੀ ਗਈ।

ਡੈਡੀ : ਤੂੰ ਹਾਲੇ ਵੀ ਸਮਝ ਨਹੀਂ ਰਹੀ। ਇਹ ਸਫਾਈ ਨਾ ਹੋਣ ਦਾ ਨਤੀਜਾ ਨਹੀਂ ਸਗੋਂ ਇਹ ਤਾਂ ਸਾਜਿਸ਼ ਹੈ। ਇਹ ਸੋਚੀ ਸਮਝੀ ਵਿਉਂਤ ਹੈ। ਬਦਮਾਸ਼ੀ ਹੈ। ਬੇਇਜ਼ਤੀ ਹੈ। ਇਹਨਾਂ ਲੋਕਾਂ ਨੇ ਸਭ ਥਾਵਾਂ ਉਪਰ ਜਾਣ ਬੁਝ ਕੇ ਪਿੰਨਾਂ ਖੁਭਾਈਆਂ ਹੋਈਆਂ ਹਨ। ਸਾਨੂੰ ਥਾਂ-ਕੁਥਾਂ ਤੋਂ ਚੁਭਦੀਆਂ ਰਹਿੰਦੀਆਂ ਹਨ।

ਬਿਟੀਆ : ਜੇ ਇਹ ਵੀ ਸੱਚ ਹੈ ਤਾਂ ਇਸਦੀ ਮੈਂ ਘੋਖ ਕਰਾਂਗੀ।

ਡੈਡੀ : ਇਹ ਸੱਚ ਨਹੀਂ ਤਾਂ ਕੀ ਝੂਠ ਹੈ, ਬਿਟੀਆ? ਇਸ ਅੱਖੀਂ ਵੇਖੇ ਸੱਚ ਉਪਰ ਵੀ ਸ਼ੱਕ ਕਰਦੀ ਹੈਂ?

ਬਿਟੀਆ : ਸ਼ੱਕ ਨਹੀਂ ਕਰ ਰਹੀ, ਸਮੇਂ ਦੀਆਂ ਜੜ੍ਹਾਂ ਤਕ ਪਹੁੰਚਣ ਦੀ ਕੋਸ਼ਿਸ਼ ਕਰ ਰਹੀ ਹਾਂ। ਆਖ਼ਿਰ ਇਹ ਲੋਕ ਇਸ ਤਰ੍ਹਾਂ ਕਿਉਂ ਕਰ ਰਹੇ ਹਨ। ਜੇ ਉਹਨਾਂ ਦੀ ਕੋਈ ਮੰਗ ਹੈ ਤਾਂ ਉਹ ਉਂਜ ਵੀ ਪੂਰੀ ਕੀਤੀ ਜਾ ਸਕਦੀ ਹੈ......ਕੌਣ ਹੋ ਸਕਦਾ ਹੈ ਇਸਦੀ ਜੜ੍ਹ ਵਿਚ?

ਡੈਡੀ : ਇਸਦੀ ਜੜ੍ਹ ਦੇ ਲੋਕਲ ਆਦਮੀ ਦਾ ਤਾਂ ਮੈਨੂੰ ਪਤਾ ਨਹੀਂ ਪਰ ਬਾਹਰੀ ਆਦਮੀ ਕੌਣ ਹੈ, ਇਹ ਮੈਨੂੰ ਜ਼ਰੂਰ ਪਤਾ ਹੈ।

ਬਿਟੀਆ : ਉਹ ਕੌਣ ਹੈ—ਗਿਰਧਾਰੀ ਲਾਲ ਕਿ ਹਫੀਜ਼ਗੀਆਂ? ਇਹ ਦੋਵੇਂ ਜ਼ਰੂਰ ਕੋਈ ਧਾਰਮਕ ਪ੍ਰਪੰਚ ਪੈਦਾ ਕਰਕੇ ਸਾਡੇ ਨੌਕਰਾਂ ਨੂੰ ਭੜਕਾ ਰਹੇ ਹੋਣਗੇ।

ਡੈਡੀ : ਬਿਟੀਆ, ਐਨੀ ਭੋਲੀ ਨਾ ਬਣ। ਧੋਖਾ ਖਾ ਜਾਵੇਂਗੀ। ਇਸਦੇ ਮੂਲ ਵਿਚ ਸਿਆਸੀ ਹੱਥ ਹੈ। ਪੁਲੀਟੀਕਲ ਸਟ੍ਰੈਟੇਜੀ। ਹੋ ਸਕਦੈ ਉਹ ਆਦਮੀ ਚੇਅਰਮੈਨ ਮਾਓ ਹੋਵੇ।

ਬਿਟੀਆ : ਕੀ ਕਹਿ ਰਹੇ ਹੋ ਤੁਸੀਂ, ਆਲਪਿੰਨ ਵਿਚ ਵੀ ਮਾਓ?

ਡੈਡੀ : ਉਹ ਆਦਮੀ ਬੰਦੂਕ ਦੀ ਗੋਲੀ ਵਿਚ ਹੋ ਸਕਦਾ ਹੈ ਤਾਂ ਆਲਪਿੰਨ ਵਿਚ ਕਿਉਂ ਨਹੀਂ ਹੋ ਸਕਦਾ? ਹੋ ਸਕਦੈ ਉਸਨੇ ਕਹਿ ਦਿਤਾ ਹੋਵੇ ਕਿ ਕਰਾਂਤੀ ਬੰਦੂਕ ਦੀ ਨਾਲ ਵਿਚੋਂ ਨਹੀਂ ਸਗੋਂ ਆਲਪਿੰਨ ਦੀ ਨੋਕ ਨਾਲ ਵੀ ਹੋ ਸਕਦੀ ਹੈ। ਵੇਖ ਰਹੀ ਹੈਂ ਨਾ ਆਲਪਿੰਨ ਦੀ ਨੋਕ ਨੇ ਹੁਣੇ ਕੀ ਕਮਾਲ ਵਿਖਾਇਆ ਹੈ ਕਿ ਮੈਂ ਆਪਣੇ ਸੋਫੇ ਤੋਂ ਉੱਛਲ

ਪਿਆ । ਸਿਰਫ ਘੋਖ ਕਰਨ ਨਾਲ ਕੁਝ ਨਹੀਂ ਹੋਣ ਲਗਾ, ਬਿਟੀਆ ।

**ਬਿਟੀਆ ਸੋਚਦੀ ਹੋਈ ਕਮਰੇ ਵਿਚ ਟਹਿਲਦੀ ਹੈ । ਡੈਡੀ ਪਰੇਸ਼ਾਨ ਹੋ ਕੇ ਸੋਫੇ ਨੂੰ ਸਾਫ਼ ਕਰਕੇ ਉਸ ਉਪਰ ਬੈਠਦੇ ਹਨ ।**

ਬਿਟੀਆ : ਮੈਂ ਸਮਝਦੀ ਹਾਂ ਚੰਗਾ ਇਹੀ ਹੋਵੇਗਾ ਕਿ ਜ਼ਰਾ ਇਹਨਾਂ ਲੋਕਾਂ ਨਾਲ ਗੱਲ ਕੀਤੀ ਜਾਵੇ । **ਬੁਲਾਂਦੀ ਹੈ** ਡਰਾਇਵਰ ।

**ਡਰਾਇਵਰ ਸਿਰ ਉਪਰ ਟੋਪੀ ਪਾਈ ਆਉਂਦਾ ਹੈ ।**

ਸ਼ੋਫਰ : ਸਲਾਮ ਡੈਡੀ ਜੀ । ਸਲਾਮ ਬਿਟੀਆ ਜੀ ।

ਡੈਡੀ : **ਉਠ ਖੜੇ ਹੁੰਦੇ ਹਨ । ਗੁੱਸੇ ਵਿਚ ।** ਇਸ ਨੂੰ ਪੁੱਛੋ ?

ਬਿਟੀਆ : ਤੁਸੀਂ ਬੈਠੋ ਡੈਡੀ । **ਉਹਨਾਂ ਨੂੰ ਬਿਠਾਉਂਦੀ ਹੈ ।** ਗੱਲ ਇਉਂ ਹੈ ਡਰਾਇਵਰ......

ਸ਼ੋਫਰ : ਕਿਧਰੇ ਜਾਣੈ ਬੀਬੀ ਜੀ ? ਗੱਡੀ ਤਿਆਰ ਹੈ, ਪਰ ਤੁਸੀਂ ਤਾਂ ਹਾਲੇ ਤਿਆਰ ਵੀ ਨਹੀਂ ਹੋਏ । ਹਾਲੇ ਨਾਈਟੀ ਵਿਚ ਹੀ ਘੁੰਮ ਰਹੇ ਹੋ ।

ਬਿਟੀਆ : ਤੈਨੂੰ ਹੋਰ ਕੁਝ ਨਹੀਂ ਦਿਸਿਆ, ਮੇਰੀ ਨਾਈਟੀ ਦਿਸ ਗਈ ।

ਸ਼ੋਫਰ : ਡੈਡੀ ਜੀ ਦੀ ਅਚਕਨ ਵੀ ਦਿਸੀ ਹੈ ਅਤੇ ਤੁਸੀਂ ਤਾਂ ਜਾਣਦੇ ਹੀ ਹੋ ਕਿ ਡੈਡੀ ਜੀ ਰਾਤੀਂ ਵੀ ਅਚਕਨ ਪਾ ਕੇ ਹੀ ਸੌਂਦੇ ਹਨ ।

ਡੈਡੀ : **ਗੁੱਸੇ ਨਾਲ ਉਠ ਕੇ** ਵੇਖਿਆ, ਵੇਖਿਐ ਨਾ, ਹੁਣ ਇਹਨੂੰ ਕਿਵੇਂ ਪਤੈ ਕਿ ਮੈਂ ਰਾਤੀਂ ਅਚਕਨ ਪਾ ਕੇ ਸੌਂਦਾ ਹਾਂ । ਕੀ ਤੂੰ ਮੇਰੇ ਬੈਡਰੂਮ ਵਿਚ ਝਾਕਦਾ ਰਹਿੰਦਾ ਹੈਂ ?

ਸ਼ੋਫਰ : ਜੀ ਨਹੀਂ, ਅਤੇ ਕੌਣ ਕੀ ਪਾ ਕੇ ਸੌਂਦਾ ਹੈ ਇਹ ਜਾਣਨ ਲਈ ਕਿਸੇ ਦੇ ਬੈਡਰੂਮ ਵਿਚ ਝਾਕਣਾ ਜ਼ਰੂਰੀ ਵੀ ਨਹੀਂ ।

ਡੈਡੀ : ਖ਼ੈਰ ! ਤੂੰ ਆਪਣੇ ਕੰਮ ਨਾਲ ਕੰਮ ਰਖਿਆ ਕਰ ।

ਸ਼ੋਫਰ : ਜਿਵੇਂ ਤਹਾਡੀ ਮਰਜ਼ੀ । ਤੁਹਾਡਾ ਲੂਣ ਖਾਂਦੇ ਹਾਂ ਤਾਂ ਬਦਲੇ ਵਿਚ ਆਪਣਾ ਪਸੀਨਾ ਵੀ ਵਹਾਂਦੇ ਹਾਂ । ਨਾ ਤੁਹਾਡਾ ਅਹਿਸਾਨ ਤੇ ਨਾ ਹੀ ਸਾਡਾ । ਸਗੋਂ ਡੈਡੀ ਜੀ ਇਹ ਸਾਡਾ ਹੱਕ ਹੈ......

ਡੈਡੀ : ਸੁਣ ਰਹੀ ਹੈਂ, ਸੁਣ ਰਹੀ ਹੈਂ ਬਿਟੀਆ, ਇਹ ਜ਼ਰੂਰ ਰਾਮਲੀਲਾ ਮੈਦਾਨ ਤੋਂ ਕਿਸੇ ਦਾ ਭਾਸ਼ਣ ਸੁਣ ਕੇ ਆ ਰਿਹੈ । ਇਸਦੀ ਆਵਾਜ਼ ਵਿਚੋਂ ਕਰਾਂਤੀ ਦਾ ਧੂੰਆਂ ਨਿਕਲ ਰਿਹਾ ਹੈ ।

ਸ਼ੋਫਰ : **ਜਾਣ ਲਗਦਾ ਹੈ** ਖ਼ੁਦਾ ਹਾਫ਼ਿਜ਼ ।

ਬਿਟੀਆ : ਰੁਕੋ । ਮੈਂ ਤੁਹਾਨੂੰ ਇਹ ਪੁੱਛਣ ਲਈ ਬੁਲਾਇਆ ਸੀ ਕਿ ਇਸ ਨੌਕਰੀ ਤੋਂ ਤੁਸੀਂ ਖ਼ੁਸ਼ ਹੋ ਕਿ ਨਹੀਂ......

ਸ਼ੋਫਰ : ਨਹੀਂ, ਬਿਲਕੁਲ ਨਹੀਂ । ਤੁਹਾਡੇ ਵਿਚ ਤਾਨਾਸ਼ਾਹੀ ਹੈ । ਤੁਸੀਂ ਆਪਣੇ ਨੌਕਰਾਂ ਨੂੰ ਪੈਰਾਂ ਦੀ ਜੁੱਤੀ ਸਮਝਦੇ ਹੋ ।

ਬਿਟੀਆ : ਤਾਂ ਤੂੰ ਕੀ ਕਹਿਣਾ ਚਾਹੁੰਦਾ ਹੈਂ ?

ਸ਼ੋਫਰ : ਕੰਮ ਦੇ ਘੰਟੇ ਘੱਟ ਹੋਣ। ਹਰ ਹਫਤੇ ਛੁੱਟੀ ਮਿਲੇ। ਸਾਲ ਵਿਚ ਇਕ ਮਹੀਨੇ ਦੀ ਛੁੱਟੀ ਤਨਖ਼ਾਹ ਦੇ ਨਾਲ। ਭੱਤਾ ਵਧਾਇਆ ਜਾਵੇ। ਓਵਰ ਟਾਈਮ ਦਾ ਪ੍ਰਬੰਧ ਹੋਵੇ। ਪ੍ਰਾਵੀਡੈਂਟ ਫੰਡ ਦਾ ਇੰਤਜ਼ਾਮ ਕੀਤਾ ਜਾਵੇ। ਨੌਕਰੀ ਖ਼ਤਮ ਹੋਣ ਤੇ ਗ੍ਰੈਚਿਊਟੀ ਮਿਲੇ। ਬੋਨਸ ਫਿਕਸ ਕੀਤਾ ਜਾਵੇ। ਵਰਦੀ ਧੋਣ ਲਈ ਦੋ ਦੀ ਥਾਂ ਤਿੰਨ ਸਾਬਨ......

ਡੈਡੀ : ਕੀ ਤੂੰ ਚੁੱਪ ਕਰ ਸਕਦਾ ਹੈਂ ?

ਸ਼ੋਫਰ : ਅਤੇ ਸਾਨੂੰ ਬੋਲਣ ਦਾ ਹੱਕ ਦਿਤਾ ਜਾਵੇ......

ਡੈਡੀ : ਤੁਸੀਂ ਕਿਹਾ ਵਰਦੀ ਦਿਉ, ਅਸੀਂ ਵਰਦੀ ਦਿਤੀ। ਤੁਸੀਂ ਕਿਹਾ ਟੋਪੀ ਦਿਉ ਅਸੀਂ ਦਿਤੀ।

ਸ਼ੋਫਰ : ਤਾਂ ਲੈ ਲਵੋ ਆਪਣੀ ਟੋਪੀ।

**ਸ਼ੋਫਰ ਆਪਣੀ ਟੋਪੀ ਡੈਡੀ ਦੇ ਹੱਥ ਫੜਾ ਦਿੰਦਾ ਹੈ। ਡੈਡੀ ਉਸਨੂੰ ਧਿਆਨ ਨਾਲ ਵੇਖਦੇ ਹਨ।**

ਡੈਡੀ : ਵੇਖਿਆ, ਵੇਖਿਐ। ਇਹ ਆਲਪਿੰਨਾਂ ਚੋਰੀ ਕਰਕੇ ਆਪਣੇ ਘਰ ਲੈ ਜਾਂਦਾ ਹੈ। **ਸ਼ੋਫਰ ਨੂੰ** ਮੀਆਂ, ਆਪਣੀ ਟੋਪੀ ਵਿਚ ਇਤਨੀਆਂ ਸਾਰੀਆਂ ਪਿੰਨਾਂ ਕਿਉਂ ਖੁਭਾ ਰਖੀਆਂ ਹਨ।

ਸ਼ੋਫਰ : ਇਸ ਵਾਸਤੇ ਕਿ ਕਿਸੇ ਵੇਲੇ ਵੀ ਕੰਮ ਆ ਸਕਦੀਆਂ ਹਨ।

ਬਿਟੀਆ : **ਡੈਡੀ ਦੇ ਹੱਥੋਂ ਟੋਪੀ ਲੈ ਕੇ ਸ਼ੋਫਰ ਨੂੰ ਦੇ ਦਿੰਦੀ ਹੈ।** ਕੋਈ ਗੱਲ ਨਹੀਂ। ਪਰ ਡਰਾਇਵਰ ਟੋਪੀ ਵਿਚ ਪਿੰਨਾਂ ਬਹੁਤ ਹਨ ਕਿਧਰੇ ਚੁੰਭ ਨਾ ਜਾਣ।

ਸ਼ੋਫਰ : ਬਹੁਤ ਸਾਰੀਆਂ ਨਹੀਂ। ਗਿਣੀਆਂ ਹੋਈਆਂ ਹਨ। ਸਾਡੀਆਂ ਜਿੰਨੀਆਂ ਮੰਗਾਂ ਹਨ, ਉਤਨੀਆਂ ਹੀ ਇਸ ਵਿਚ ਪਿੰਨਾਂ ਹਨ।

**ਡੈਡੀ ਸਿਰ ਫੜ ਕੇ ਬੈਠ ਜਾਂਦੇ ਹਨ।**

ਬਿਟੀਆ : ਕਿੰਨੀਆਂ ਹੋਣਗੀਆਂ ?

ਸ਼ੋਫਰ : ਇਕ ਸੌ ਦਸ।

ਬਿਟੀਆ : ਬਸ। ਚੰਗਾ ਹੁਣ ਤੂੰ ਜਾ ਸਕਦਾ ਹੈਂ।

**ਡਰਾਇਵਰ ਜਾਂਦਾ ਜਾਂਦਾ ਸੀਟੀ ਵਜਾਂਦਾ ਹੈ।**

ਬਿਟੀਆ : ਗੱਲ ਇਹ ਹੈ ਡੈਡੀ, ਤੁਸੀਂ ਘਬਰਾਵੋ ਨਾਂਹ। ਸਭ ਠੀਕ ਹੋ ਜਾਵੇਗਾ।

ਡੈਡੀ : ਸਵਾਹ ਠੀਕ ਹੋ ਜਾਵੇਗਾ। ਤੂੰ ਉਸ ਨਾਲ ਹੱਸ ਕੇ ਗੱਲ ਕਰ ਰਹੀ ਸੀ।

ਬਿਟੀਆ : ਇਹੀ ਜ਼ਰੂਰੀ ਹੈ । **ਡੈਡੀ ਹੱਥ ਘੁੱਟ ਕੇ ਸੋਫੇ ਉਪਰ ਬੈਠ ਜਾਂਦੇ ਹਨ ।** ਜਮਾਦਾਰਨੀ......

**ਪਰਦੇ ਪਿਛਿਉਂ ਆਵਾਜ਼ : ਬੀਬੀ ਬੁਲਾ ਰਹੇ ਨੇ ! ਆਈ ਬੀਬੀ ਜੀ । ਜਮਾਦਾਰਨੀ ਦੂਰੋਂ ਦਰਵਾਜ਼ੇ ਵਿਚੋਂ ਹੀ ਬੋਲਦੀ ਆਉਂਦੀ ਹੈ ।**

ਬਿਟੀਆ : ਕੀ ਗੱਲ ਹੈ ਜਮਾਦਾਰਨੀਏ, ਤੂੰ ਅੱਜਕਲ੍ਹ ਸਫਾਈ ਠੀਕ ਤਰ੍ਹਾਂ ਨਹੀਂ ਕਰ ਰਹੀ ?

ਜਮਾਦਾਰਨੀ : ਐਸੀ ਤਾਂ ਕੋਈ ਗੱਲ ਨਹੀਂ ਬੀਬੀ ਜੀ । ਮੈਂ ਤਾਂ ਕੋਠੀ ਦਾ ਸਾਰਾ ਕੂੜਾ ਸੰਭਾਲ ਕੇ ਲੈ ਜਾਂਦੀ ਹਾਂ । ਤੁਹਾਡੀ ਕੋਠੀ ਦੇ ਕੂੜੇ-ਕਚਰੇ ਨਾਲ ਹੀ ਤਾਂ ਸਾਡਾ ਢਿੱਡ ਭਰਦਾ ਹੈ ।

ਬਿਟੀਆ : ਜਮਾਦਾਰਨੀਏ, ਕੀ ਤੂੰ ਕੰਮ ਕਰਦਿਆਂ ਗਾਣਾ ਵੀ ਗਾਂਦੀ ਹੈਂ ?

ਜਮਾਦਾਰਨੀ : **ਸ਼ਰਮਾ ਕੇ** ਤੁਸੀਂ ਤਾਂ ਮਜ਼ਾਕ ਕਰ ਰਹੇ ਹੋ ਬੀਬੀ ਜੀ । ਜਿਵੇਂ ਕੰਮ ਕਰਦਿਆਂ ਤੁਹਾਡਾ ਚਿਹਰਾ ਤਣ ਜਾਂਦਾ ਹੈ ਇਸੇ ਤਰ੍ਹਾਂ ਕੰਮ ਕਰਦਿਆਂ ਸਾਡੇ ਮਜ਼ਦੂਰਾਂ ਦੇ ਮੂੰਹੋਂ ਗਾਣੇ ਨਿਕਲਦੇ ਹਨ ।

**ਡੈਡੀ ਉਠ ਕੇ ਕੁਝ ਬੋਲਣਾ ਚਾਹੁੰਦੇ ਹਨ ਪਰ ਰੁਕ ਜਾਂਦੇ ਹਨ ।**

ਬਿਟੀਆ : ਕਿਹੜਾ ਗਾਣਾ ਗਾਉਂਦੀ ਹੈਂ ?

ਜਮਾਦਾਰਨੀ : **ਸਿਰ ਤੇ ਚੁੰਨੀ ਕਰਕੇ** ਪਾਕੀਜ਼ਾ ਦਾ......

**ਬਿਟੀਆ ਜ਼ੋਰ ਨਾਲ ਹੱਸਦੀ ਹੈ । ਜਮਾਦਾਰਨੀ ਸ਼ਰਮਾ ਕੇ ਬਾਹਰ ਜਾਂਦੀ ਹੈ ।**

ਡੈਡੀ : **ਉਸਨੂੰ ਜਾਂਦਿਆਂ ਤੇ ਬਿਟੀਆ ਨੂੰ ਹੱਸਦਿਆਂ ਵੇਖ ਕੇ** ਚੁੱਪ ਕਰੋ ।

ਬਿਟੀਆ : ਡੈਡੀ, ਤੁਹਾਨੂੰ ਵਹਿਮ ਹੋਇਆ ਹੈ ।

ਡੈਡੀ : ਮੈਨੂੰ ਵਹਿਮ ਹੋਇਆ ਹੈ । ਸੁਣਿਆ, ਡੈਡੀ ਨੂੰ ਵਹਿਮ ਹੋਇਆ ਹੈ, ਜਿਸ ਦੀ ਜ਼ਿੰਦਗੀ ਨੂੰ ਸਾਰੇ ਲੋਕਾਂ ਨੇ ਮਿਲ ਕੇ ਪਿਨਕੁਸ਼ਨ ਬਣਾ ਦਿਤਾ ਹੈ । ਇਥੋਂ ਤਕ ਕਿ **ਪਿਛੇ ਹੱਥ ਫੇਰਦਿਆਂ** ਮੇਰੇ ਸਰੀਰ ਨੂੰ ਵੀ ਨਹੀਂ ਛੱਡਿਆ......

**ਬਿਟੀਆ ਉਹਨਾਂ ਨੂੰ ਫਿਰ ਸੋਫੇ ਉਪਰ ਬਿਠਾਉਂਦੀ ਹੈ ।**

ਬਿਟੀਆ : **ਦਰਵਾਜ਼ੇ ਨੇੜੇ ਜਾ ਕੇ ਬੁਲਾਂਦੀ ਹੈ** ਮਹਾਰਾਜ......ਆਇਆ......

**ਦੋਵੇਂ ਹੱਥਾਂ ਵਿਚ ਇਕ-ਇਕ ਚੀਜ਼, ਇਕ ਪਲੇਟ ਤੇ ਇਕ ਨਿਚੋੜਿਆ ਹੋਇਆ ਕਪੜਾ ਲੈ ਕੇ ਆਉਂਦੇ ਹਨ ।**

ਦੋਵੇਂ : ਜੀ, ਬੀਬੀ ਜੀ ।

ਬਿਟੀਆ : ਗੱਲ ਇਹ ਹੈ ਆਯਾ, ਮੈਨੂੰ ਤੁਹਾਡੀ ਸ਼ਿਕਾਇਤ ਮਿਲੀ ਹੈ ਕਿ ਤੂੰ ਹਮੇਸ਼ਾ ਕਪੜੇ ਹੀ ਨਿਚੋੜਦੀ ਹੈਂ......

ਆਯਾ : ਬੀਬੀ ਜੀ, ਇਕ ਸਮਾਂ ਸੀ ਜਦੋਂ ਇਸ ਕੰਮ ਵਾਸਤੇ ਬਖ਼ਸ਼ੀਸ਼ ਮਿਲਦੀ ਸੀ ਅਤੇ ਅੱਜ ਵਧੇਰੇ ਕੰਮ ਕਰਨਾ ਸ਼ਿਕਾਇਤ ਹੋ ਗਈ ਹੈ ।

ਬਿਟੀਆ : ਮੈਂ ਇਹ ਕਹਿ ਰਹੀ ਸਾਂ ਕਿ ਤੈਨੂੰ ਓਵਰ ਟਾਈਮ ਮਿਲਣਾ ਚਾਹੀਦੈ ।

ਆਯਾ : ਓਵਰ ਟਾਈਮ ਕੀ ਕਰਨੈ ਬੀਬੀ ਜੀ । ਚੌਵੀ ਘੰਟਿਆਂ ਵਿਚ ਹੀ ਐਸੀ ਤੈਸੀ ਹੋ ਜਾਂਦੀ ਏ ।

ਬਿਟੀਆ : **ਹੱਸ ਕੇ** ਠੀਕ ਹੈ ਠੀਕ ਹੈ । ਤੂੰ ਜਾ, ਆਯਾ ।

**ਆਯਾ ਜਾਂਦੀ ਹੈ ਤੇ ਬਾਵਰਚੀ ਪਲੇਟ ਅੱਗੇ ਵਧਾਂਦਾ ਹੈ ।**

ਬਾਵਰਚੀ : ਮੈਂ ਸਮਝਿਆ ਬੀਬੀ ਜੀ ਕਿ ਤੁਸੀਂ ਰੋਜ਼ ਵਾਂਗ ਇਹ ਪੁੱਛਣ ਲਈ ਬੁਲਾਇਆ ਹੈ ਕਿ ਅੱਜ ਕਿਹੜੀ ਸਬਜ਼ੀ ਬਣੀ ਹੈ । ਅਜ ਭਰਵੇਂ ਕਰੇਲੇ ਬਣਾਏ ਹਨ । ਬੀਬੀ ਜੀ......

**ਡੈਡੀ ਉਠ ਕੇ ਨੇੜੇ ਆ ਜਾਂਦੇ ਹਨ ।**

ਡੈਡੀ : ਭਰਵੇਂ ਕਰੇਲੇ ।

ਬਾਵਰਚੀ : ਜੀ, ਡੈਡੀ ਜੀ, ਤੁਹਾਨੂੰ ਬੜੇ ਪਸੰਦ ਨੇ ਨਾ ।

**ਡੈਡੀ ਇਕ ਕਰੇਲਾ ਚੁੱਕ ਕੇ ਮੂੰਹ ਵਿਚ ਪਾਂਦੇ ਹਨ ।**

ਬਿਟੀਆ : ਵੇਖੋ ਡੈਡੀ, ਮਹਾਰਾਜ ਤੁਹਾਡਾ ਕਿੰਨਾ ਧਿਆਨ ਰਖਦੈ । ਜਿਹੜੀ ਸਬਜ਼ੀ ਤੁਹਾਨੂੰ ਪਸੰਦ ਹੈ ਉਹੀ ਬਣਾਉਂਦਾ ਹੈ ।

**ਡੈਡੀ ਕਰੇਲਾ ਥੁੱਕ ਦਿੰਦੇ ਹਨ । ਹੇਠਾਂ ਝੁਕ ਕੇ ਕੁਝ ਚੁੱਕਦੇ ਹਨ ।**

ਬਾਵਰਚੀ : ਕੀ ਹੋਇਆ ਡੈਡੀ ਜੀ ?

ਡੈਡੀ : ਕੀ ਹੋਇਆ ਦੇ ਬੱਚੇ, ਕਰੇਲੇ ਵਿਚ ਆਲਪਿੰਨ । ਬੋਲ ਇਹ ਕੀ ਹੈ ?

ਬਾਵਰਚੀ : ਹਾਂ, ਹੈ ਤਾਂ ਆਲਪਿੰਨ ਹੀ ।

ਬਿਟੀਆ : ਸਬਜ਼ੀ ਵਿਚ ਆਲਪਿੰਨ ਕਿਵੇਂ ਆਈ, ਮਹਾਰਾਜ ?

ਬਾਵਰਚੀ : ਮੈਂ ਇਹ ਕਢਣੀ ਭੁੱਲ ਗਿਆ । ਪਹਿਲਾਂ ਮੈਂ ਭਰਵੇਂ ਕਰੇਲੇ ਧਾਗੇ ਨਾਲ ਬੰਨ੍ਹਦਾ ਸਾਂ । ਇਸ ਵਾਰ ਧਾਗਾ ਨਹੀਂ ਮਿਲਿਆ ਤਾਂ ਕਰੇਲੇ ਨੂੰ ਆਲਪਿੰਨਾਂ ਲਗਾ ਦਿਤੀਆਂ । ਸੋਚਿਆ ਸੀ ਕੱਢ ਲਵਾਂਗਾ ।

ਡੈਡੀ : ਸਬਜ਼ੀ ਵਿਚੋਂ ਆਲਪਿੰਨ ਕੱਢਣ ਦੇ ਬੱਚੇ...।

**ਬਾਵਰਚੀ ਪਲੇਟ ਚੁੱਕ ਕੇ ਚਲਾ ਜਾਂਦਾ ਹੈ ।**

: ਹੁਣ ਵੀ ਕੋਈ ਸ਼ੱਕ ਰਹਿ ਗਿਐ ?

ਬਿਟੀਆ : ਇਹ ਤਾਂ ਐਕਸਪੇਰੀਮੈਂਟਲ ਬਾਵਰਚੀ ਹੈ । ਕਰੇਲੇ ਨੂੰ ਪਿੰਨ ਨਾਲ ਜੋੜ ਰਿਹਾ ਹੈ । **ਹੱਸਦੀ ਹੈ ।**

ਡੈਡੀ : ਅਤੇ ਤੂੰ ਹੱਸ ਰਹੀ ਹੈਂ।

ਬਿਟੀਆ : ਡੈਡੀ, ਮੈਨੂੰ ਉਸਦੀ ਅਕਲ ਉਪਰ ਤਰਸ ਆ ਰਿਹਾ ਹੈ। ਵਿਚਾਰਾ ਅਨਪੜ੍ਹ ਹੈ। ਜੇ ਥੋੜ੍ਹੀ ਜੇਹੀ ਵੀ ਸਮਝ ਹੁੰਦੀ ਤਾਂ ਇਹ ਮੂਰਖਤਾ ਕਿਉਂ ਕਰਦਾ ?

ਡੈਡੀ : ਮੈਂ ਕਹਿੰਦਾ ਹਾਂ ਕਿ ਇਹ ਮੇਰੇ ਖ਼ਿਲਾਫ਼ ਕਰਾਂਤੀ ਹੈ। ਸਾਜ਼ਿਸ਼ ਹੈ। ਇਸ ਧੂੰਏ ਨੂੰ ਵੇਖ ਕੇ ਅੱਗ ਲਗਣ ਦਾ ਅੰਦਾਜ਼ਾ ਲਗਾ ਲੈਣਾ ਚਾਹੀਦਾ ਹੈ। 1857 ਦੀ ਕਰਾਂਤੀ ਵੀ ਮੰਗਲ ਪਾਂਡੇ ਦੀ ਜ਼ਰਾ ਜਿਹੀ ਗੱਲ ਨਾਲ ਸ਼ੁਰੂ ਹੋਈ ਸੀ। ਮੈਨੂੰ ਉਹ ਸਭ ਵਾਪਰਦਾ ਦਿਸ ਰਿਹੈ। ਉਦੋਂ ਭਰਵਾਂ ਕਾਰਤੂਸ ਕਾਰਨ ਸੀ, ਹੁਣ ਭਰਵਾਂ ਕਰੇਲਾ।

ਬਿਟੀਆ : **ਦਰਵਾਜ਼ੇ ਵਲ ਜਾ ਕੇ** ਮਾਲੀ। **ਦੂਜੇ ਦਰਵਾਜ਼ੇ ਵਲ** ਧੋਬਣ...।

**ਮਾਲੀ ਹੱਥ ਵਿਚ ਖੁਰਪਾ ਅਤੇ ਧੋਬਣ ਹੈਂਗਰ ਵਿਚ ਟੰਗੀ ਪੈਂਟ ਫੜੀ ਆਉਂਦੀ ਹੈ। ਦੋਵੇਂ ਝੁਕ ਕੇ ਸਲਾਮ ਕਰਦੇ ਹਨ।**

ਮਾਲੀ : ਤੁਸੀਂ ਬੁਲਾਇਐ ਬੀਬੀ ਜੀ ?

ਡੈਡੀ : ਹਾਂ, ਮੈਂ ਬੁਲਾਇਐ। ਇਹ ਕਮਰੇ ਵਿਚ ਕੈਕਟਸ ਦਾ ਬੂਟਾ ਕਿਉਂ ਰਖਿਆ ਹੈ ? ਇਸ ਵਾਸਤੇ ਕਿ ਇਸਦੇ ਕੰਡੇ ਮੇਰਾ ਮੂੰਹ ਚਿੜ੍ਹਾ ਕੇ ਆਲਪਿੰਨਾਂ ਦੀ ਯਾਦ ਦਿਵਾਉਣ ?

ਮਾਲੀ : ਮੈਂ ਤਾਂ ਬੀਬੀ ਜੀ ਨੇ ਜੋ ਕਿਹਾ ਸੋ ਕਰ ਦਿਤਾ।

ਬਿਟੀਆ : ਹਾਂ ਡੈਡੀ, ਮੈਂ ਇਹ ਗਮਲਾ ਇਥੇ ਰਖਣ ਲਈ ਕਿਹਾ ਸੀ। ਇਸ ਨਾਲ ਕਮਰੇ ਵਿਚ ਇਕ ਚੇਂਜ ਦਿਸਦਾ ਹੈ। ਮੈਂ ਤੁਹਾਡੇ ਲਗਾਏ ਗੁਲਾਬ ਦੇ ਫੁੱਲ ਨੂੰ ਵੇਖ-ਵੇਖ ਕੇ ਬੋਰ ਹੋਣ ਲਗ ਪਈ ਸਾਂ।

**ਡੈਡੀ ਚੁੱਪਚਾਪ ਸੋਫੇ ਤੇ ਜਾ ਬੈਠਦੇ ਹਨ ਅਤੇ ਕਵਿਤਾ ਦੇ ਅੰਦਾਜ਼ ਵਿਚ ਬੋਲਦੇ ਹਨ।**

ਡੈਡੀ : ਕੰਡੇ, ਕੰਡੇ, ਕੰਡੇ।
ਅਸੀਂ ਕਿਵੇਂ ਇਹਨਾਂ ਨੂੰ ਵੰਡੀਏ, ਛਾਂਟੀਏ।
ਕਿੱਥੇ ਜਾਈਏ, ਕਿਸ ਰਾਹ ਉਪਰ
ਆਲਪਿੰਨਾਂ, ਆਲਪਿੰਨਾਂ ਅਤੇ ਆਲਪਿੰਨਾਂ
ਕੌਣ ਇਹ ਚੁਣੇ, ਕੌਣ ਇਹ ਦੂਰ ਕਰੇ,
ਕਿਥੇ ਜਾਈਏ ਕਿਸ ਰਾਹ ਉਪਰ...।

ਬਿਟੀਆ : ਤੂੰ ਜਾ ਸਕਦੈਂ ਮਾਲੀ। ਅਤੇ ਜਾਂਦਿਆਂ ਇਹ ਗਮਲਾ ਵੀ ਲੈਂਦਾ ਜਾ। ਹੁਣ ਕਦੀ ਕੈਕਟਸ ਇਥੇ ਨਾ ਲਿਆਵੀਂ......

**ਮਾਲੀ ਗਮਲਾ ਚੁੱਕ ਕੇ ਤੁਰ ਪੈਂਦਾ ਹੈ।**

ਡੈਡੀ : ਇਹ ਕਿਸਦੀ ਪੈਂਟ ਹੈ ?

ਬਿਟੀਆ : ਕਿਸ ਦੀ ਹੋਵੇਗੀ, ਤੁਹਾਡੀ। ਮੈਂ ਤਾਂ ਪੈਂਟ ਪਾਂਦੀ ਹੀ ਨਹੀਂ।

**ਧੋਬਣ ਡੈਡੀ ਨੂੰ ਪੈਂਟ ਦਿੰਦੀ ਹੈ। ਡੈਡੀ ਪੈਂਟ ਦੀ ਕਰੀਜ਼ ਵੇਖਦੇ ਹਨ।**

ਡੈਡੀ : ਇਹ ਲਵੋ। ਵੇਖੋ ਵੇਖੋ......

ਬਿਟੀਆ : **ਪੈਂਟ ਹੱਥ ਵਿਚ ਫੜ ਕੇ** ਕਿਉਂ ਧੋਬਣ, ਡੈਡੀ ਦੀ ਪੈਂਟ ਵਿਚ ਇਹ ਪਿੰਨ ਤੂੰ ਪਾਈ ਹੈ ?

ਧੋਬਣ : ਹਾਂ ਬੀਬੀ ਜੀ। ਕੀ ਕਰਦੀ, ਵੇਖੋ ਨਾ ਪੈਂਟ ਉਧੜ ਗਈ ਹੈ। ਹੁਣ ਸਾਡੇ ਕੋਲ ਸੂਈ ਧਾਗਾ ਤਾਂ ਹੈ ਨਹੀਂ। ਇਕ ਪਿੰਨ ਪਈ ਸੀ ਸੋ ਲਗਾ ਦਿਤੀ।

ਬਿਟੀਆ : ਅੱਛਾ, ਅੱਛਾ, ਜਾ ਤੂੰ......

ਡੈਡੀ : **ਚੀਕ ਕੇ** ਪਿੰਨ ਪਈ ਸੀ। ਲਗਾ ਦਿਤੀ ਦੀ ਬੱਚੀ......**ਧੋਬਣ ਡਰ ਕੇ ਰੁਕਦੀ ਹੈ ਅਤੇ ਫਿਰ ਭੱਜ ਜਾਂਦੀ ਹੈ** ਤੂੰ ਕਹਿੰਦੀ ਹੈਂ ਕਿ ਇਹ ਸਭ ਕੁਝ ਸਹਿਜ ਹੈ। ਜਵਾਬ ਦੇ ਬਿਟੀਆ, ਸਾਰਾ ਆਵਾ ਹੀ ਊਤਿਆ ਹੋਇਆ ਹੈ ਤੇ ਤੂੰ ਕਹਿੰਦੀ ਹੈਂ ਕਿ ਕੁਝ ਵੀ ਨਹੀਂ ਹੋਇਆ।

ਬਿਟੀਆ : ਮੈਂ ਅਜੇ ਕੁਝ ਨਹੀਂ ਬੋਲਣਾ ਚਾਹੁੰਦੀ। ਮੈਨੂੰ ਸੋਚਣ ਲਈ ਸਮਾਂ ਚਾਹੀਦੈ।

ਡੈਡੀ : ਹਰ ਪਾਸੇ ਆਲਪਿੰਨ। ਹਰ ਪਾਸੇ ਆਲਪਿੰਨ। ਤੂੰ ਵੇਖੇਂਗੀ ਕਿ ਕਿਸੇ ਦਿਨ ਇਹ ਆਲਪਿੰਨਾਂ ਮੈਨੂੰ ਘੇਰ ਲੈਣਗੀਆਂ। ਮੈਂ ਕੈਦ ਹੋ ਜਾਵਾਂਗਾ ਇਹਨਾਂ ਵਿਚਾਲੇ। ਇਹਨਾਂ ਆਲਪਿੰਨਾਂ ਦੀ ਇਕ ਅਰਥੀ ਬਣਾਈ ਜਾਵੇਗੀ ਅਤੇ ਮੈਨੂੰ ਉਸ ਉਪਰ ਲਿਟਾ ਦਿਤਾ ਜਾਵੇਗਾ।

ਬਿਟੀਆ : ਗੱਲ ਇਹ ਹੈ ਡੈਡੀ, ਤੁਸੀਂ ਸਾਲਾਂ ਤੋਂ ਰਾਜ ਕਰਦੇ ਆਏ ਹੋ। ਤੁਸੀਂ ਆਪਣੇ ਹੈਂਟਰਾਂ ਤੇ ਬੂਟਾਂ ਨਾਲ ਤਾਨਾਸ਼ਾਹੀ ਫੈਲਾ ਰਖੀ ਸੀ। ਹੁਣ ਜ਼ਮਾਨਾ ਬਦਲ ਗਿਆ ਹੈ।

ਡੈਡੀ : ਫਿਰ ਮੈਨੂੰ ਆਲਪਿੰਨਾਂ ਨਿਗਲ ਲੈਣੀਆਂ ਚਾਹੀਦੀਆਂ ਨੇ, ਮੈਨੂੰ ਪਿਨਕੁਸ਼ਨ ਬਣ ਜਾਣਾ ਚਾਹੀਦੈ ਬਈ ਦੁਨੀਆਂ ਮੇਰੇ ਸਰੀਰ ਵਿਚ ਪਿੰਨਾਂ ਠੋਕੀ ਜਾਵੇ।

ਬਿਟੀਆ : ਤੁਹਾਨੂੰ ਅਰਾਮ ਦੀ ਲੋੜ ਹੈ, ਡੈਡੀ।

ਡੈਡੀ : ਮੇਰੇ ਲਈ ਆਰਾਮ ਹਰਾਮ ਹੈ। ਇਸ ਵੇਲੇ ਮੇਰਾ ਸਿਰ ਫਟ ਰਿਹੈ। ਕਿਸੇ ਦਿਨ ਮੈਂ ਇਸੇ ਤਰ੍ਹਾਂ ਚੀਕਦਿਆਂ ਜ਼ਮੀਨ ਉਪਰ ਡਿੱਗ ਜਾਵਾਂਗਾ ਅਤੇ ਤੁਹਾਨੂੰ ਪਤਾ ਹੋਵੇਗਾ ਕਿ, ਪਤਾ ਲਗੇਗਾ ਕਿ, ਉਦੋਂ ਪਤਾ ਲਗੇਗਾ ਕਿ ਤੁਹਾਨੂੰ, ਉਦੋਂ ਤਕ ਤੁਹਾਨੂੰ ਪਤਾ ਹੀ ਨਹੀਂ ਹੋਵੇਗਾ... ਉਦੋਂ ਤਕ ਤੁਸੀਂ ਲੋਕ...

**ਬਿਟੀਆ ਉਹਨਾਂ ਨੂੰ ਮੋਢੇ ਤੋਂ ਫੜਦੀ ਹੈ ਅਤੇ ਲਿਜਾਣ ਲਗਦੀ ਹੈ। ਉਹੀ ਪੀਪੇ ਉਪਰ ਜ਼ੋਰ ਦੀ ਥਾਪ। ਜਮਾਦਾਰਨੀ ਅਤੇ ਸ਼ੋਫਰ ਦੀ ਜੋੜੀ ਮੰਚ ਉਪਰ ਦਿਸਦੀ ਹੈ।**

ਸ਼ੋਫਰ : **ਹੱਥ ਦੀ ਟੋਪੀ ਹਿਲਾਂਦਿਆਂ** ਡੇਡੀ ਜੀ—

ਜਮਾਦਾਰਨੀ : **ਝਾੜੂ ਚੁੱਕ ਕੇ** ਮੁਰਦਾਬਾਦ।

ਸ਼ੋਫਰ : ਆਲ ਇੰਡੀਆ ਆਲਪਿੰਨ ਕੰਪਨੀ ਦਾ—

ਜਮਾਦਾਰਨੀ : ਨਾਸ ਹੋਵੇ।

ਸ਼ੋਫਰ : ਇਕ-ਇਕ ਆਲਪਿੰਨ—

ਜਮਾਦਾਰਨੀ : ਬੰਦੂਕ ਦੀ ਗੋਲੀ ਹੈ।

**ਉਹ ਮੰਚ ਉਪਰ ਘੇਰੇ ਵਿਚ ਘੁੰਮਦੇ ਹਨ।**

ਸ਼ੋਫਰ : ਜ਼ੋਰ ਲਗਾ ਕੇ ਆਲਪਿੰਨ ਭਰਾਵਾ।

ਜਮਾਦਾਰਨੀ : ਜ਼ੋਰ ਲਗਾ ਕੇ ਆਲਪਿੰਨ।

ਸ਼ੋ. ਜਮਾ. : ਜ਼ੋਰ ਲਗਾ ਕੇ ਆਲਪਿੰਨ ਭਰਾਵਾ, ਜ਼ੋਰ ਲਗਾ ਕੇ ਆਲਪਿੰਨ......

ਸ਼ੋਫਰ : ਸ਼ਾਂਤ ਹੋ ਜਾਵੋ ਦੋਸਤੋ, ਸ਼ਾਂਤ ਹੋ ਜਾਵੋ। ਅੱਜ ਤੋਂ ਮੈਂ ਭਗਤ ਸਿੰਘ ਹੋ ਗਿਆ ਹਾਂ ਅਤੇ ਇਸ ਕੋਠੀ ਵਿਚ ਕੰਮ ਕਰਨ ਵਾਲੀ ਜਮਾਦਾਰਨੀ, ਧੋਬਣ ਅਤੇ ਆਯਾ ਇਕ-ਇਕ ਲਕਸ਼ਮੀਬਾਈ ਹੈ। ਉਹ ਝਾਂਸੀ ਦੀਆਂ ਰਾਣੀਆਂ ਆਲਪਿੰਨਾਂ ਦੇ ਇਸ ਮੁਗਲੇਆਜ਼ਮ ਦਾ ਤਖ਼ਤਾ ਹਿਲਾ ਕੇ ਰਹਿਣਗੀਆਂ। ਦੋਸਤੋ, ਇਕ ਹੋ ਜਾਵੋ ਅਤੇ ਇਹਨਾਂ ਆਲਪਿੰਨਾਂ ਦੀਆਂ ਕੜੀਆਂ ਹਿਲਾ ਦਿਉ। ਅੱਜ ਸਾਡਾ ਨਾਅਰਾ ਹੋਵੇਗਾ ਕਿ ਅਸੀਂ ਡੇਡੀ ਦੀ ਤਾਨਾਸ਼ਾਹੀ ਨਹੀਂ ਬਰਦਾਸ਼ਤ ਕਰਾਂਗੇ।

ਜਮਾਦਾਰਨੀ : ਨਹੀਂ ਕਰਾਂਗੇ, ਨਹੀਂ ਕਰਾਂਗੇ।

ਸ਼ੋਫਰ : ਦੋਸਤੋ, ਮੇਰਾ ਲਾਲ ਸਲਾਮ ਕਬੂਲ ਕਰੋ ਅਤੇ ਆਪੋ ਆਪਣੇ ਰੁਮਾਲਾਂ ਨੂੰ ਗੰਢਾਂ ਮਾਰ ਲਵੋ ਕਿ ਜਦੋਂ ਤਕ ਅਸੀਂ ਇਸ ਬੁਰਜੂਆ ਪੂੰਜੀਵਾਦੀ ਤਾਨਾਸ਼ਾਹੀ ਕੰਪਨੀ ਦੇ ਫੱਟੇ ਨਹੀਂ ਚੁਕ ਦਿਆਂਗੇ ਉਦੋਂ ਤਕ ਚੁੱਪ ਨਹੀਂ ਬੈਠਾਂਗੇ। ਸਾਡੀਆਂ ਮੰਗਾਂ ਜਦੋਂ ਤਕ ਪੂਰੀਆਂ ਨਹੀਂ ਹੋਣਗੀਆਂ ਮਾਲੀ ਬਾਗ਼ ਵਿਚ ਪਾਣੀ ਨਹੀਂ ਦੇਵੇਗਾ। ਮਾਹਰਾਜ ਕਰੇਲੇ ਨਹੀਂ ਬਣਾਵੇਗਾ। ਧੋਬਣ ਪ੍ਰੈਸ ਨਹੀਂ ਕਰੇਗੀ ਜਦੋਂ ਤਕ ਲੋਹੇ ਨਾਲ ਲੋਹਾ ਨਹੀਂ ਟਕਰਾ ਜਾਂਦਾ। ਆਯਾ ਕਪੜੇ ਨਹੀਂ ਨਿਚੋੜੇਗੀ ਜਦੋਂ ਤਕ ਕੰਪਨੀ ਦੀ ਬੇਈਮਾਨੀ ਨੂੰ ਹੀ ਅਸੀਂ ਨਹੀਂ ਨਿਚੋੜ ਲੈਂਦੇ ਅਤੇ ਜਮਾਦਾਰਨੀ......

ਜਮਾਦਾਰਨੀ : ਜਮਾਦਾਰਨੀ ਝਾੜੂ ਜ਼ਰੂਰ ਲਗਾਵੇਗੀ। ਪਰ ਸਿਰਫ਼ ਡੈਡੀ ਜੀ ਦੀ ਕਿਸਮਤ ਉਪਰ।

ਸ਼ੋਫ਼ਰ : ਸਾਡੀ ਏਕਤਾ ?

ਜਮਾਦਾਰਨੀ : ਜ਼ਿੰਦਾਬਾਦ !

ਸ਼ੋਫ਼ਰ : ਸਾਡੀ ਏਕਤਾ ?

ਜਮਾਦਾਰਨੀ : ਜ਼ਿੰਦਾਬਾਦ !

**ਉਹ ਕਈ ਵਾਰ ਇਹ ਨਾਅਰਾ ਦੁਹਰਾਉਂਦੇ ਹਨ ਅਤੇ ਗੋਲ ਘੇਰੇ ਵਿਚ ਘੁੰਮਦੇ ਬਾਹਰ ਚਲੇ ਜਾਂਦੇ ਹਨ। ਚਾਨਣਾ ਵਾਪਸ ਆਉਂਦਾ ਹੈ ਤਾਂ ਬਿਟੀਆ ਸਾੜ੍ਹੀ ਪਾਈ ਡੈਡੀ ਨੂੰ ਫੜੀ ਮੰਚ ਉਪਰ ਆਉਂਦੀ ਹੈ। ਡੈਡੀ ਦੇ ਹੱਥ ਵਿਚ ਡੰਗੋਰੀ ਹੈ।**

ਬਿਟੀਆ : ਤੁਸੀਂ ਕਲ੍ਹ ਰਾਤ ਸਿਰਫ਼ ਸੁਪਨਾ ਵੇਖਿਆ ਹੈ, ਡੈਡੀ ਜੀ। ਸੱਚ ਜਾਣੋ ਤਾਂ ਕਿਧਰੇ ਕੋਈ ਕਰਾਂਤੀ ਨਹੀਂ ਹੋ ਰਹੀ। ਸਭ ਕੁਝ ਸ਼ਾਂਤ ਹੈ। ਸਾਰੇ ਲੋਕ ਆਪੋ ਆਪਣੇ ਕੰਮ ਕਰ ਰਹੇ ਹਨ। ਨਾ ਕਿਸੇ ਨੇ ਮੁਰਦਾਬਾਦ ਕਿਹਾ ਹੈ ਅਤੇ ਨਾ ਕਿਸੇ ਨੇ ਤੁਹਾਡੇ ਖ਼ਿਲਾਫ਼ ਭਾਸ਼ਣ ਦਿੱਤਾ ਹੈ।

ਡੈਡੀ : ਕਲ੍ਹ ਹਰ ਚੀਜ਼ ਵਿਚੋਂ ਆਲਪਿੰਨ ਨਿਕਲੀ। ਕਲ੍ਹ ਸਵੇਰੇ ਮੈਂ ਕੋਰਸ ਸੁਣਿਆ। ਕਲ੍ਹ ਰਾਤੀਂ ਮੈਂ ਡਰਾਉਣਾ ਸੁਪਨਾ ਵੇਖਿਆ।

ਬਿਟੀਆ : ਅਖ਼ੀਰ ਤੁਸੀਂ ਕੀ ਚਾਹੁੰਦੇ ਹੋ ?

ਡੈਡੀ : ਇਹਨਾਂ ਸਾਰਿਆਂ ਤੋਂ ਮੁਕਤੀ। ਮੈਂ ਉਹ ਦਿਨ ਨਹੀਂ ਵੇਖਣਾ ਜਦੋਂ ਹਰ ਪਾਸਿਉਂ ਮੈਨੂੰ ਕਾਲੇ ਝੰਡੇ ਵਿਖਾਏ ਜਾਣਗੇ।

ਬਿਟੀਆ : ਤੁਸੀਂ ਬੈਠੋ ਅਤੇ ਸ਼ਾਂਤ ਹੋ ਕੇ ਸੁਣੋ।

**ਡੈਡੀ ਜੀ ਬੈਠਦੇ ਹਨ। ਬਿਟੀਆ ਉਹਨਾਂ ਦੇ ਸਾਹਮਣੇ ਖੜੀ ਹੈ।**

ਡੈਡੀ : ਹਾਂ, ਬਿਟੀਆ, ਬੋਲ !

ਬਿਟੀਆ : ਕੀ ਤੁਸੀਂ ਸੁਣਨ ਵਾਸਤੇ ਤਿਆਰ ਹੋ ?

ਡੈਡੀ : ਮੈਂ ਉਹ ਸਭ ਸੁਣਨ ਵਾਸਤੇ ਤਿਆਰ ਹਾਂ ਜਿਸ ਨਾਲ ਮੈਨੂੰ ਇਹਨਾਂ ਸਾਰੀਆਂ ਪਰੇਸ਼ਾਨੀਆਂ ਤੋਂ ਛੁਟਕਾਰਾ ਮਿਲ ਸਕੇ।

ਬਿਟੀਆ : ਸੱਚਾਈ ਇਹ ਹੈ ਕਿ ਹੁਣ ਲੋਕ ਤੁਹਾਨੂੰ ਬਰਦਾਸ਼ਤ ਨਹੀਂ ਕਰ ਰਹੇ। ਤਰੀਕਾ ਸਿਰਫ਼ ਇਹ ਹੈ ਕਿ ਤੁਸੀਂ ਆਪ ਹੀ ਕੁਰਸੀ ਤੋਂ ਉਤਰ ਜਾਵੋ। ਤੁਸੀਂ ਆਪ ਆਪਣੇ ਆਪ ਨੂੰ ਸ਼ਕਤੀਹੀਣ ਕਰ ਲਵੋ।

ਡੈਡੀ : **ਭੜਕ ਕੇ** ਪਰ ਮੇਰੀ ਕੰਪਨੀ ਦਾ ਕੀ ਹੋਵੇਗਾ ? ਇਹ ਬੂਟਾ ਜਿਹੜਾ ਮੈਂ ਲਗਾਇਆ ਹੈ......?

ਬਿਟੀਆ : ਇਹ ਬੂਟਾ ਲੱਗਾ ਰਹੇਗਾ ਅਤੇ ਵਧੇ-ਫੁੱਲੇਗਾ। ਹੁਣ ਤੋਂ ਬਾਅਦ ਮੈਂ ਇਸ ਕੰਪਨੀ ਦੀ ਮਾਲਕ ਹਾਂ ?

ਡੈਡੀ : ਜੀ ?

ਬਿਟੀਆ : ਅਜ ਤੋਂ ਬਾਅਦ ਇਸ ਕੰਪਨੀ ਦੀ ਦੇਖਭਾਲ ਮੈਂ ਕਰਾਂਗੀ ਅਤੇ ਇਹ ਸੁਣ ਲਵੋ ਕਿ ਜੇ ਤੁਸੀਂ ਆਪਣੀ ਇੱਛਾ ਨਾਲ ਕੁਰਸੀ ਤੋਂ ਨਾ ਉਤਰੇ ਤਾਂ ਮੈਂ ਤੁਹਾਨੂੰ ਕੁਰਸੀ ਤੋਂ ਉਤਰਵਾ ਦਿਆਂਗੀ। ਮੈਨੂੰ ਕੁਝ ਕਰਨਾ ਪਵੇ ਇਸ ਤੋਂ ਚੰਗਾ ਤਾਂ ਇਹੀ ਹੈ ਕਿ......

ਡੈਡੀ : ਪਰ ਤੂੰ ਇਸ ਕੰਮ ਨੂੰ ਚਲਾ ਸਕੇਂਗੀ ?

ਬਿਟੀਆ : ਹੁਣ ਇਹ ਤੁਹਾਡੀ ਚਿੰਤਾ ਦਾ ਵਿਸ਼ਾ ਨਹੀਂ। ਇਸ ਸਾਰੇ ਕੁਝ ਦੀ ਚਿੰਤਾ ਮੈਂ ਕਰਾਂਗੀ।

ਡੈਡੀ : ਤੂੰ ਉਸ ਪੀਪੀ ਦੀ ਅਵਾਜ਼ ਕਿਵੇਂ ਰੋਕ ਸਕੇਂਗੀ ?

ਬਿਟੀਆ : ਉਸਨੂੰ ਰੋਕਾਂਗੀ ਨਹੀਂ ਸਗੋਂ ਮੈਂ ਆਪ ਹੀ ਪੀਪਾ ਵਜਾਵਾਂਗੀ।

ਡੈਡੀ : ਉਸ ਕੋਰਸ ਦਾ ਤੂੰ ਕੀ ਕਰੇਂਗੀ ?

ਬਿਟੀਆ : ਉਸ ਕੋਰਸ ਨੂੰ ਮੈਂ ਆਪਣੀ ਕੰਪਨੀ ਦਾ ਰਾਸ਼ਟਰੀ ਗੀਤ ਬਣਾ ਦਿਆਂਗੀ ਅਤੇ ਉਹ ਬੱਚੇ-ਬੱਚੇ ਦੇ ਮੂੰਹ ਤੇ ਹੋਵੇਗਾ।

ਡੈਡੀ : ਤੇਰਾ ਦਿਮਾਗ਼ ਫਿਰ ਗਿਐ ?

ਬਿਟੀਆ : ਇਸ ਨਾਲ ਮੈਨੂੰ ਇਤਰਾਜ਼ ਨਹੀਂ।

**ਡੈਡੀ ਸਿਰ ਉਪਰ ਹੱਥ ਰਖ ਲੈਂਦੇ ਹਨ। ਬਿਟੀਆ ਸਾਰੇ ਮੰਚ ਉਪਰ ਚੱਕਰ ਲਗਾਉਂਦੀ ਹੈ।**

ਡੈਡੀ : ਤੂੰ ਉਹਨਾਂ ਨੂੰ ਸ਼ਾਂਤ ਨਹੀਂ ਕਰ ਸਕੇਂਗੀ।

ਬਿਟੀਆ : ਮੈਂ ਉਹਨਾਂ ਦੀਆਂ ਸਾਰੀਆਂ ਮੰਗਾਂ ਮੰਨ ਲਵਾਂਗੀ।

ਡੈਡੀ : ਉਹ ਫੈਕਟਰੀ ਵਿਚੋਂ ਆਲਪਿੰਨਾਂ ਚੋਰੀ ਕਰਕੇ ਵੇਚਣਗੇ।

ਬਿਟੀਆ : ਮੈਂ ਹਰ ਤਨਖ਼ਾਹ ਦੇ ਨਾਲ ਢਾਈ ਸੌ ਗਰਾਮ ਆਲਪਿੰਨਾਂ ਹਰ ਮਜ਼ਦੂਰ ਨੂੰ ਮੁਫਤ ਵੰਡਾਂਗੀ। ਇਸ ਨਾਲ ਉਹ ਚੋਰੀ ਬੰਦ ਕਰ ਦੇਣਗੇ।

ਡੈਡੀ : ਚੋਰੀ ਬੰਦ ਕਰ ਦੇਣਗੇ ਦੀ ਬੱਚੀ...ਤੂੰ...ਤੂੰ...

ਬਿਟੀਆ : ਹਾਂ ਮੈਂ-ਮੈਂ-ਮੈਂ। ਤੁਸੀਂ ਸ਼ਾਂਤੀ ਨਾਲ ਬੈਠ ਜਾਵੋ।

ਡੈਡੀ : ਮੈਂ ਨਹੀਂ ਬੈਠਾਂਗਾ। ਅਜੇ ਵੀ ਬੜੇ ਲੋਕ ਮੈਨੂੰ ਚਾਹੁੰਦੇ ਹਨ।

ਬਿਟੀਆ : ਤੁਸੀਂ ਬੈਠ ਜਾਵੋ।

**ਡੈਡੀ ਬੈਠ ਜਾਂਦੇ ਹਨ।**

ਡੈਡੀ : ਆਖ਼ਿਰ ਬਿਟੀਆ ਤੂੰ ਇਹ ਕੀ ਕਰ ਰਹੀ ਹੈਂ। ਇਹ ਕੀ ਕਰ ਰਹੀ ਹੈਂ ?

ਬਿਟੀਆ : ਆਪਣੇ ਵਿਰੋਧ ਨੂੰ ਦਰੜ ਰਹੀ ਹਾਂ। ਡੈਡੀ ਤੁਹਾਡੇ ਵਾਂਗ ਹੀ ਮੈਨੂੰ ਵੀ ਆਪਣਾ ਵਿਰੋਧ ਪਸੰਦ ਨਹੀਂ।

ਡੈਡੀ : ਅੱਜ ਮੈਂ ਆਪਣਾ ਵਨ ਐਪਲ ਏ ਡੇ ਵੀ ਨਹੀਂ ਖਾਧਾ।

ਬਿਟੀਆ : ਹੁਣ ਤੁਹਾਨੂੰ ਐਪਲ ਦੀ ਨਹੀਂ ਸਗੋਂ ਡਾਕਟਰ ਦੀ ਲੋੜ ਹੈ।

ਡੈਡੀ : ਹੁਣ ਮੈਨੂੰ ਲਗਿਆ, ਸੱਚਮੁੱਚ ਲਗਿਆ ਕਿ ਮੇਰੇ ਆਪਣੇ ਵਿਸ਼ਵਾਸਪਾਤਰ ਹੀ ਮੈਨੂੰ ਧੋਖਾ ਦੇ ਰਹੇ ਹਨ।

ਬਿਟੀਆ : ਡੈਡੀ ਤੁਸੀਂ ਕੀ ਪਸੰਦ ਕਰੋਗੇ ? ਨੈਨੀਤਾਲ ਜਾ ਕੇ ਰਹਿਣਾ ਕਿ ਇਸੇ ਕੋਠੀ ਦੇ ਪਿਛਲੇ ਪਾਸੇ ਵਾਲੇ ਕਮਰੇ ਵਿਚ ਤੁਹਾਡਾ ਬਿਸਤਰਾ ਲਗਵਾ ਦਿਆਂ।

**ਡੈਡੀ ਆਪਣੀ ਡੰਗੋਰੀ ਸਹਾਰੇ ਖੜ ਬਿਟੀਆ ਵਲ ਸਿਰ ਚੁਕ ਕੇ ਵੇਖਦੇ ਹਨ ਅਤੇ ਫਰੀਜ਼ ਹੋ ਜਾਂਦੇ ਹਨ। ਅਚਾਨਕ ਪੀਪੇ ਉਪਰ ਚੋਰ ਦੀ ਥਾਪ ਵਜਦੀ ਹੈ। ਬਿਟੀਆ ਬੂਹੇ ਵਲ ਜਾਂਦੀ ਹੈ ਤਾਂ ਸ਼ੋਫਰ ਅਤੇ ਜਮਾਦਾਰਨੀ ਇਕ ਇਕ ਹਾਰ ਲਿਆ ਕੇ ਉਸਨੂੰ ਪਾਂਦੇ ਹਨ। ਚਾਨਣਾ ਸਿਰਫ ਡੈਡੀ ਉਪਰ ਹੈ। ਬਾਕੀ ਸਾਰਾ ਕੁਝ ਹਨੇਰੇ ਵਿਚ ਹੋ ਰਿਹਾ ਹੈ।**

ਸ਼ੋ. ਜਮਾ. : ਬਿਟੀਆ ਜੀ, ਜ਼ਿੰਦਾਬਾਦ ! ਬਿਟੀਆ ਜ਼ਿੰਦਾਬਾਦ !

ਬਿਟੀਆ : ਸੰਭਲ ਕੇ ਭਰਾਵੋ। ਕਿਧਰੇ ਹਾਰ ਵਿਚ ਵੀ ਤਾਂ ਆਲਪਿੰਨਾਂ ਨਹੀਂ ?

**ਤਿੰਨੋ ਹੱਸਦੇ ਹਨ। ਸ਼ੋਫਰ ਅਤੇ ਜਮਾਦਾਰਨੀ ਇਕ ਵਾਰ ਫਿਰ ਨਾਅਰਾ ਲਗਾਂਦੇ ਹਨ।**

ਬਿਟੀਆ : ਜ਼ਰਾ ਡੈਡੀ ਨੂੰ ਤਾਂ ਵੇਖ ਲਵਾਂ। ਮੈਂ ਉਹਨਾਂ ਨੂੰ ਪਰੇਸ਼ਾਨੀਆਂ ਤੋਂ ਮੁਕਤੀ ਦਿਤੀ ਹੈ। ਬਦਲੇ ਵਿਚ ਉਹ ਮੈਨੂੰ ਸ਼ੁਭ-ਇਛਾਵਾਂ ਤਾਂ ਦੇ ਸਕਦੇ ਹਨ।

**ਬਿਟੀਆ ਡੈਡੀ ਦੇ ਨੇੜੇ ਆਉਂਦੀ ਹੈ। ਉਹ ਫਰੀਜ਼ ਹਨ।**

ਬਿਟੀਆ : ਡੈਡੀ, ਡੈਡੀ..... **ਅਚਾਨਕ ਪਿਛੇ ਹਟਦੀ ਹੈ, ਸਿਰ ਝੁਕਾ ਲੈਂਦੀ ਹੈ। ਸ਼ੋਫਰ ਅਤੇ ਜਮਾਦਾਰਨੀ ਵੀ ਡੈਡੀ ਦੇ ਨੇੜੇ ਸਿਰ ਝੁਕਾ ਕੇ ਖੜੇ ਹੋ ਜਾਂਦੇ ਹਨ। ਬਿਟੀਆ ਅੱਗੇ ਵਧ ਕੇ ਆਪਣੇ ਗਲੇ ਵਿਚ ਪਏ ਹਾਰ ਡੈਡੀ ਦੇ ਕਦਮਾਂ ਉਪਰ ਰਖ ਦਿੰਦੀ ਹੈ।**

ਬਿਟੀਆ : **ਸ਼ਰਧਾ ਨਾਲ** ਮੈਂ ਤਹਿ ਕੀਤਾ ਹੈ ਡੈਡੀ ਕਿ ਤੁਹਾਡੀ ਯਾਦ ਵਿਚ ਸ਼ਹਿਰ ਦੇ ਵਿਚਕਾਰ ਕੁਤਬ ਦੇ ਅਕਾਰ ਦੀ ਇਕ ਆਲਪਿੰਨ ਬਣਵਾ ਦਿਆਂਗੀ ਜਿਹੜੀ ਅਨੰਤ ਕਾਲ ਤਕ ਧਰਤੀ ਨੂੰ ਚੁਭਦੀ ਰਹੇਗੀ ਵਿਦ ਫਾਈਨ ਪਾਇੰਟ ਐਂਡ ਪਰਫੈਕਟ ਸਾਲਿਡ ਹੈਡ।

ਅਚਾਨਕ ਚਾਨਣ ਦਾ ਗੋਲਾ ਡੈਡੀ ਤੋਂ ਹਟ ਕੇ ਬਿਟੀਆ ਉਪਰ ਆ ਜਾਂਦਾ ਹੈ ਅਤੇ ਪੀਪੇ ਦੀ ਆਵਾਜ਼ ਦੇ ਨਾਲ ਸ਼ੋਫਰ ਅਤੇ ਜਮਾਦਾਰਨੀ ਬਿਟੀਆ ਦੇ ਪਿਛੇ ਆ ਕੇ ਖੜੇ ਹੋ ਜਾਂਦੇ ਹਨ ।



# ਕਲਪਨਾ ਦੀ ਖੇਡ

## ਲਲਿਤ ਮੋਹਨ ਥਪਲਿਆਲ

### ਪਾਤਰ

ਮਿਸਟਰ ਟੀ/ਸੂਤਰਧਾਰ/ਪ੍ਰੋਫੈਸਰ ਰਤਨ ਨਾਥ

ਮਿਸਟਰ ਮੂਰਤੀ/ਮਿਸਟਰ ਮੁਰਾਰੀ

ਮਿਸੇਜ਼ ਮੂਰਤੀ/ਨਟੀ/ਮਿਸੇਜ਼ ਮੁਰਾਰੀ

ਮਿਸਟਰ ਕੁਮਾਰ

ਮਿਸੇਜ਼ ਕੁਮਾਰ

ਮਿਸਟਰ ਭਾਟੀਆ

ਮਿਸੇਜ਼ ਭਾਟੀਆ

ਕੁਝ ਲੋਕ

**ਨਿਊਯਾਰਕ ਵਿਚ ਮਿਸਟਰ ਕੁਮਾਰ ਦੇ ਅਪਾਰਟਮੈਂਟ ਦਾ ਲਿਵਿੰਗ ਰੂਮ। ਰੋਸ਼ਨੀ ਮੱਧਮ ਹੈ। ਬਹੁਤ ਸਾਰੇ ਲੋਕਾਂ ਦੇ ਬੈਠੇ ਹੋਣ ਦਾ ਭੁਲੇਖਾ ਪੈਂਦਾ ਹੈ ਪਰ ਚਿਹਰੇ ਨਹੀਂ ਦਿਸਦੇ। ਇਕ ਭੀੜ ਹੈ ਜਿਸ ਵਿਚ ਨਿਜੀ ਚਿਹਰੇ ਗੁਆਚ ਗਏ ਹਨ। ਕਮਰੇ ਵਿਚ ਰਖੇ ਲੈਂਪਾਂ ਦੇ ਸ਼ੇਡ ਕਟਾਓ ਪੈਟਰਨ ਦੇ ਹਨ ਜਿਸ ਨਾਲ ਕੰਧਾਂ ਉਪਰ ਅਜੀਬ ਸ਼ਕਲਾਂ ਦੇ ਪਰਛਾਵੇਂ ਬਣੇ ਹੋਏ ਹਨ। ਹੁਣੇ ਡਿਨਰ ਖ਼ਤਮ ਹੋਇਆ ਹੈ ਅਤੇ ਕੁਝ ਗਾਣਾ ਵਗੈਰਾ ਹੋ ਰਿਹਾ ਹੈ। ਜਦੋਂ ਨਾਟਕ ਸ਼ੁਰੂ ਹੋਇਆ ਤਾਂ ਮਹਿਮਾਨ ਤਾੜੀਆਂ ਵਜਾਣ ਲਗੇ। ਸ੍ਰੀਮਤੀ ਕੁਮਾਰ ਹੁਣੇ ਹੁਣੇ ਗਾਣਾ ਸੁਣਾ ਕੇ ਸ੍ਰੀਮਤੀ ਭਾਟੀਆ ਦੇ ਨੇੜੇ ਆ ਕੇ ਬੈਠੀ ਹੈ। ਮਿਸਟਰ ਟੀ. ਵਿਸਕੀ ਦਾ ਖ਼ਾਲੀ ਗਿਲਾਸ ਹੱਥ ਵਿਚ ਫੜੀ ਖੜੇ ਹੋ ਜਾਂਦੇ ਹਨ।**

ਮਿਸਟਰ ਟੀ. : ਬਈ ਵਾਹ। ਤੁਸੀਂ ਤਾਂ ਵਾਕਈ ਕਮਾਲ ਕਰ ਦਿਤੈ। ਕੀ ਧੁੰਨ ਹੈ ਅਤੇ ਕੀ ਆਵਾਜ਼ ਮਿਲੀ ਹੈ। ਅਜ ਰਾਤ ਦਾ ਤੁਹਾਡਾ ਇਹ ਡਿਨਰ ਮਿਸੇਜ਼ ਕੁਮਾਰ, ਭਾਰਤੀ ਸੰਸਕ੍ਰਿਤੀ ਦਾ ਸੱਚਾ ਨਮੂਨਾ ਹੈ। ਸਿਰਫ਼ ਖਾਣ ਨਾਲ ਸਾਡੇ ਲੋਕਾਂ ਦਾ ਕੰਮ ਨਹੀਂ ਚਲਦਾ। ਆਤਮਾ ਦੀ ਖ਼ੁਰਾਕ ਵੀ ਚਾਹੀਦੀ ਹੈ।

ਮਿ. ਕੁਮਾਰ : **ਗਲਾਸ ਲੈ ਕੇ** ਐਧਰ ਦਿਉ। ਆਤਮਾ ਦੀ ਖ਼ੁਰਾਕ ਸੋਡਾ ਮਿਲਾ ਕੇ ਪੇਸ਼ ਕਰਦਾ ਹਾਂ।

ਮਿ. ਟੀ. : ਧੰਨਵਾਦ। ਹਾਲਾਂਕਿ ਮੇਰਾ ਇਸ਼ਾਰਾ ਉਸ ਖ਼ੁਰਾਕ ਵਲ ਸੀ ਜਿਸਦਾ ਅਹਿਸਾਸ ਤੁਹਾਨੂੰ ਹੁਣੇ ਹੁਣੇ ਹੋ ਜਾਵੇਗਾ ਜਦੋਂ ਸ੍ਰੀਮਤੀ ਭਾਟੀਆ ਆਪਣਾ ਗਾਣਾ ਪੇਸ਼ ਕਰਨਗੇ।

**ਤਾੜੀਆਂ ਵਜਦੀਆਂ ਹਨ। ਸ੍ਰੀਮਤੀ ਭਾਟੀਆ ਇਕ ਲੋਕ ਗੀਤ ਗਾਉਂਦੀ ਹੈ। ਗਾਣਾ ਖ਼ਤਮ ਹੁੰਦਾ ਹੈ ਤਾਂ ਫੇਰ ਤਾੜੀਆਂ ਵਜਦੀਆਂ ਹਨ।**

ਮਿ. ਟੀ. : ਵਾਹ ਉਏ ਹਿੰਦੋਸਤਾਨ । ਤੇਰੇ ਕਿੰਨੇ ਰੂਪ,ਕਿੰਨੇ ਰੰਗ ਨੇ । ਤੁਸੀਂ ਤਾਂ ਭੈਣ ਜੀ, ਦੇਸ਼ ਦੇ ਦੀਦਾਰ ਕਰਾ ਦਿਤੈ । ਬਹੁਤ ਪਹਿਲਾਂ ਹਿੰਦੋਸਤਾਨ ਦੇ ਕਿਸੇ ਕਿਨਾਰੇ ਦੂਰ ਪਿੰਡ ਵਿਚ, ਪਤਾ ਨਹੀਂ ਕਿਸਨੇ ਕਿਸੇ ਚਰਖਾ ਕੱਤਦੀ ਵਿਧਵਾ ਨੇ ਜਾਂ ਪਸ਼ੂ ਚਰਾਂਦੇ ਮੁੰਡੂ ਨੇ ਇਸ ਗੀਤ ਦੀਆਂ ਸਤਰਾਂ ਜੋੜੀਆਂ ਸਨ । ਅੱਜ ਇਹ ਗੀਤ ਬਾਰਾਂ ਹਜ਼ਾਰ ਮੀਲ ਚਲ ਕੇ ਸਾਡੇ ਦਿਲਾਂ ਨੂੰ ਛੂਹ ਰਹੇ ਨੇ । ਇਹ ਅਸਲ ਚੀਜ਼ ਹੈ । ਇਹ ਪਲਾਸਟਿਕ ਦੇ ਫੁੱਲ ਨਹੀਂ । ਇਹ ਜੰਗਲੀ ਗੁਲਾਬ ਹਨ ਜਿਨ੍ਹਾਂ ਨੂੰ ਦੇਸ਼ ਦੀ ਮਿੱਟੀ ਅਤੇ ਇਨਸਾਨ ਦੇ ਦਰਦ ਨੇ ਜਨਮ ਦਿਤਾ ਹੈ ।

ਮਿ. ਭਾਟੀਆ : ਓ ਬਈ, ਮਿਸਟਰ ਟੀ. ਤਾਂ ਬਿਲਕੁਲ ਸ਼ਾਇਰੀ ਕਰਨ ਲਗੇ ਨੇ ।

ਮਿ. ਟੀ. : ਇਸ ਵਿਚ, ਮੇਰੇ ਭਰਾਵਾ, ਦੋ ਗੱਲਾਂ ਨੇ । ਪਹਿਲੀ ਤਾਂ ਇਹ ਕਿ ਜਦੋਂ ਆਪਣਾ ਕੋਈ ਆਈਡੀਆ ਜ਼ੋਰ ਫੜ ਜਾਂਦਾ ਹੈ; ਜਾਂ ਤਾਂ ਸ਼ਾਇਰੀ ਦੇ ਅੰਦਾਜ਼ ਵਿਚ ਨਿਕਲਦੈ ਜਾਂ ਗਾਲ੍ਹ ਦੇ । ਅਤੇ ਦੂਜੀ ਇਹ ਕਿ ਮਿਸਟਰ ਕੁਮਾਰ ਦੀ ਵਿਸਕੀ ਸੌ ਫੀਸਦੀ ਐਗ ਮਾਰਕਾ ਹੁੰਦੀ ਹੈ ।

ਸ੍ਰੀਮਤੀ ਮੂਰਤੀ : ਅੱਜ ਸਿਰਫ ਗੱਲਾਂ ਨਾਲ ਨਹੀਂ ਚਲੇਗਾ ਮਿਸਟਰ ਟੀ. । ਅੱਜ ਤੁਹਾਨੂੰ ਵੀ ਗਾਣਾ ਪਵੇਗਾ ।

**ਕਈ ਲੋਕ ਹਾਮੀ ਭਰਦੇ ਹਨ ।**

ਮਿ. ਟੀ. : ਰੁਕੋ, ਰੁਕੋ । ਮੈਂ ਇਕ ਹੋਰ ਮਤਾ ਰਖਦਾ ਹਾਂ । ਮੈਂ ਅਤੇ ਮਿਸਜ਼ ਮੂਰਤੀ, ਅਸੀਂ ਇਕ ਦੂਜੀ ਹੀ ਕਲਾ ਦੇ ਉਪਾਸਕ ਹਾਂ । ਕਿਉਂ ਨਾ ਅਸੀਂ ਇਕ ਨਾਟਕ ਪੇਸ਼ ਕਰੀਏ ?

ਸ੍ਰੀਮਤੀ ਮੂਰਤੀ : ਪਰ ਕਿਵੇਂ ? ਨਾਟਕ ਕਿਥੇ ਹੈ ? ਤੇ ਹੁਣੇ ਹੁਣੇ ਸਾਰਾ ਕੁਝ ਹੋ ਜਾਵੇਗਾ ?

ਮਿ. ਟੀ. : ਐਸੀ ਕੀ ਮੁਸ਼ਕਲ ਹੈ ? ਸਾਰੀ ਕਲਪਨਾ ਦੀ ਤਾਂ ਖੇਡ ਹੈ । ਹੁਣੇ ਤੁਸੀਂ ਵੇਖਿਆ ਮਿਸਜ਼ ਕੁਮਾਰ ਗਾ ਰਹੀ ਸੀ ਤਾਂ ਗੜ੍ਹਵਾਲ ਦੀਆਂ ਚੀੜ੍ਹਾਂ ਅਤੇ ਦਿਉਦਾਰ ਦੇ ਜੰਗਲ ਸਾਡੀਆਂ ਅੱਖਾਂ ਸਾਹਮਣੇ ਝੂਮਣ ਲਗੇ । ਮਿਸਜ਼ ਭਾਟੀਆ ਨੇ ਤਾਂ ਹਰਿਆਣੇ ਦਾ ਪਿੰਡ ਨਿਊਯਾਰਕ ਵਿਚ ਹਾਜ਼ਰ ਕਰ ਦਿਤਾ । ਫਿਰ ਅਸੀਂ ਨਾਟਕ ਕਿਉਂ ਨਹੀਂ ਵਿਖਾ ਸਕਦੇ ?

ਸ੍ਰੀਮਤੀ ਮੂਰਤੀ : ਚੰਗਾ, ਦੱਸੋ ਕਿਵੇਂ ?

ਮਿ. ਟੀ. : ਤੁਸੀਂ ਆਵੋ ਮੇਰੇ ਨਾਲ । ਕਲਪਨਾ ਦੇ ਬੂਹੇ ਖੁਲ੍ਹ ਰਹੇ ਹਨ । ਬਾਕੀ ਆਪੇ ਹੋ ਜਾਵੇਗਾ ।

**ਦੋਵੇਂ ਇਕ ਨਿਸਚਤ ਥਾਂ ਉਪਰ ਆ ਜਾਂਦੇ ਹਨ। ਬਾਕੀ ਕਮਰੇ ਵਿਚ ਹਨੇਰਾ ਹੁੰਦਾ ਹੈ।**

ਸ੍ਰੀਮਤੀ ਮੂਰਤੀ : ਦੋ ਹੀ ਪਾਤਰਾਂ ਨਾਲ ਕੰਮ ਚਲਾਣਾ ਪਵੇਗਾ ? ਹੋਰ ਨਹੀਂ ਚਾਹੀਦੇ ?

ਮਿ. ਟੀ. : ਇਕ ਹੋਰ ਵਧਾ ਲੈਂਦੇ ਹਾਂ, ਜੇ ਤੁਸੀਂ ਚਾਹੋ। ਮਿਸਟਰ ਮੂਰਤੀ ਨੂੰ ਰਖ ਲਈਏ ? ਤੁਹਾਡੇ ਨਾਲ ਪਾਰਟ ਕਰਨ ਵਾਸਤੇ ਸ਼ਰਮਾਉਣਗੇ ਤਾਂ ਨਹੀਂ ?

ਸ੍ਰੀਮਤੀ ਮੂਰਤੀ : ਸਗੋਂ ਡਰ ਹੈ ਕਿ ਜੇ ਪਾਰਟ ਨਾ ਮਿਲਿਆ ਤਾਂ ਕਿਧਰੇ ਨਰਾਜ਼ ਹੀ ਨਾ ਹੋ ਜਾਣ।

ਮਿ. ਟੀ. : ਫਿਰ ਤਾਂ ਹੀਰੋ ਦਾ ਪਾਰਟ ਉਹਨਾਂ ਦਾ। ਹੀਰੋਇਨ ਦਾ ਪਤੀ ਹੋਣ ਤੋਂ ਵੱਡੀ ਕੁਆਲੀਫਿਕੇਸ਼ਨ ਹੋਰ ਕੀ ਹੋ ਸਕਦੀ ਹੈ ? **ਦਰਸ਼ਕਾਂ ਵਿਚ ਬੈਠਿਆਂ ਮਿ. ਮੂਰਤੀ ਵਲ ਵੇਖ ਕੇ** ਮੂਰਤੀ ਸਾਹਿਬ, ਤੁਸੀਂ ਵੀ ਫਸ ਗਏ ਇਸ ਝਮੇਲੇ ਵਿਚ। ਪਰ ਮੈਨੂੰ ਦੋਸ਼ ਨਾ ਦੇਣਾ।

ਸ੍ਰੀਮਤੀ ਮੂਰਤੀ : ਹੋਰ ਕਿਸਨੂੰ ਰਖਿਆ ਜਾਵੇ ?

ਮਿ. ਟੀ. : ਬਸ ਬਈ। ਤਿੰਨ ਦਾ ਟ੍ਰਾਈਐਂਗਲ ਬਣਦੈ। ਇਸ ਤੋਂ ਵਧੀਆ ਡਰਾਮਾ ਹੋਰ ਕੀ ਹੁੰਦੈ। **ਦਰਸ਼ਕਾਂ ਵਲ** ਅਤੇ ਫਿਰ ਇਹ ਸਾਰੇ ਵੀ ਤਾਂ ਆਪੋ-ਆਪਣਾ ਪਾਰਟ ਖੇਡ ਰਹੇ ਹਨ।

ਸ੍ਰੀਮਤੀ ਮੂਰਤੀ : ਤੁਹਾਡੀਆਂ ਡਰਾਮੇ ਦੀਆਂ ਥੀਊਰੀਆਂ ਬੜੀਆਂ ਸੁਣੀਆਂ ਹਨ। ਪਰ ਜੇ ਨਾਟਕ ਫਲੈਟ ਹੋ ਗਿਆ ਤਾਂ ਸਾਰੀ ਜ਼ਿੰਮੇਵਾਰੀ ਤੁਹਾਡੀ ਹੋਵੇਗੀ, ਮਿਸਟਰ ਟੀ.।

ਮਿ. ਟੀ. : ਹੁਣ ਮਿਸਟਰ ਟੀ. ਨਹੀਂ। ਮਿਸਟਰ ਟੀ. ਨੂੰ ਭੁਲ ਜਾਵੋ। ਮੈਂ ਤਾਂ ਹੁਣ ਸੂਤਰਧਾਰ ਬਣ ਗਿਆਂ, ਅਤੇ ਤੂੰ ਨਟੀ ਦਾ ਰੋਲ ਖੇਡ ਰਹੀ ਹੈਂ। **ਮਿਸਟਰ ਟੀ. ਇਕ ਪੁਰਾਣੇ ਢੰਗ ਦਾ ਸਿਰ ਦਾ ਗਹਿਣਾ ਜਾਂ ਮੁਕਟ ਸ੍ਰੀਮਤੀ ਟੀ. ਨੂੰ ਦਿੰਦੇ ਹਨ ਅਤੇ ਆਪ ਪੱਗ ਬੰਨ੍ਹਣੀ ਸ਼ੁਰੂ ਕਰ ਦਿੰਦੇ ਹਨ।**

ਸ੍ਰੀਮਤੀ ਮੂਰਤੀ : ਵੇਰੀ ਗੁਡ ਆਈਡੀਆ। ਅਤੇ ਮਿਸਟਰ ਮੂਰਤੀ ?

ਮਿ. ਟੀ. : ਉਹਨਾਂ ਦਾ ਅਜੇ ਕੰਮ ਨਹੀਂ। ਸਮਾਂ ਆਣ ਤੇ ਜਦੋਂ ਤੁਸੀਂ ਇਕ 'ਬੋਰਡ' ਪਤਨੀ ਦਾ ਰੋਲ ਅਦਾ ਕਰੋਗੇ...

ਨਟੀ : **ਇਕ ਪਲ ਸੋਚ ਕੇ** ਸਮਝ ਗਈ। ਫਿਰ ਤਾਂ ਉਹ ਮਿਸਟਰ ਮੁਰਾਰੀ ਬਣ ਕੇ ਆਣਗੇ।

ਸੂਤਰਧਾਰ : ਬਿਲਕੁਲ ਠੀਕ। ਪਰ ਹੁਣ ਵਾਪਸ ਵਰਤਮਾਨ ਸੀਨ ਵਿਚ ਆ ਜਾਵੋ। ਸੂਤਰਧਾਰ ਨਟੀ ਨੂੰ ਕਹਿ ਰਿਹਾ ਹੈ ਕਿ ਹੇ ਪਿਆਰੀ......

**ਨਗਾੜੇ ਦੇ ਬੋਲ ਸੁਣਦੇ ਹਨ।**

ਸੂਤਰਧਾਰ : ਹੇ ਪਿਆਰੀ। ਅਜ ਨਾਟਕ ਦਿਖਾਣ ਦਾ ਬੀੜਾ ਕੀ ਚੁਕ ਲਿਆ
ਸਿਰ ਤੇ ਪਹਾੜ ਚੁਕ ਲਿਆ।

ਨਟੀ : ਵਾਹ !
ਹੁਣੇ ਤਾਂ ਫੜ੍ਹਾਂ ਮਾਰਦਾ ਸੀ, ਹੁਣੇ ਘਬਰਾਣ ਲਗੇ।
ਨਜ਼ਰ ਆਇਆ ਜੰਗ ਦਾ ਮੈਦਾਨ, ਹਜ਼ੂਰ ਝਿਜਕਣ ਲਗੇ ॥

ਸੂਤਰਧਾਰ : ਕੀ ਦੱਸਾਂ ਪਿਆਰੀ ਕੁਝ ਨਹੀਂ ਆਉਂਦਾ।
ਕਹਿਣਾ ਬਹੁਤ ਕੁਝ ਹੈ ਪਰ ਕਿਹਾ ਨਹੀਂ ਜਾਂਦਾ ॥
ਮੈਂ ਕੁਝ ਕਹਿੰਦਾ ਹਾਂ, ਇਹ ਸੁਣਦੇ ਕੁਝ ਹੋਰ ਨੇ।
ਪਰ ਕੀ ਕਰਾਂ ਇਹ ਸਮਾਜ ਦੇ ਸਿਰਮੌਰ ਨੇ ॥
ਜ਼ਿੰਦਗੀ ਦਾ ਸੱਚ ਇਹਨਾਂ ਤੋਂ ਵੇਖਿਆ ਨਹੀਂ ਜਾਂਦਾ।
ਸੱਚ ਤੇ ਪਰਦਾ ਪਾਣਾ ਸਾਥੋਂ ਸਿਖਿਆ ਨਹੀਂ ਜਾਂਦਾ ॥

ਨਟੀ : ਫ਼ਲਸਫ਼ੇ ਦੇ ਚਕਰ 'ਚ ਨਾ ਪਵੋ ਸ੍ਰੀਮਾਨ।
ਸਮੇਂ ਦੇ ਮੁਹਤਾਜ ਨੇ ਇਹ ਮਿਹਰਬਾਨ ॥
ਇਸ ਆਹਲਾ ਦਿਮਾਗ਼ ਨੂੰ ਲੜਖੜਾਓ ਜ਼ਰਾ।
ਦਿਲ ਦੇ ਕਬੂਤਰ ਨੂੰ ਫੜਫੜਾਓ ਜ਼ਰਾ।
ਵਧੀਆ ਜਿਹਾ ਪਲਾਟ ਚੁਰਾਓ ਜ਼ਰਾ।
ਉਸ ਵਿਚ ਗਰਮ ਚੁਟਕਲੇ ਮਿਲਾਓ ਜ਼ਰਾ ॥
ਹਰਦਿਲ ਪਸੰਦ, ਹਰਦਿਲ ਫਰੇਬ, ਡਰਾਮਾ ਵਿਖਾਓ ਜ਼ਰਾ।
ਹੱਸੋ, ਹੱਸਾਓ, ਤਾੜੀਆਂ ਤੇਜ਼-ਤੇਜ਼ ਵਜਾਓ ਜ਼ਰਾ ॥

ਸੂਤਰਧਾਰ : ਹਰਦਿਲ ਪਸੰਦ ਖੇਡ ਹੋਵੇ, ਪਿਆਰ ਦੀਆਂ ਗਲਾਂ ਵਿਚ ਮਜ਼ਾਕੀਆ ਮੇਲ ਹੋਵੇ। ਹੀਰੋ ਦਾ ਬੋਲਬਾਲਾ ਹੋਵੇ, ਬਦਮਾਸ਼ਾਂ ਦਾ ਮੂੰਹ ਕਾਲਾ ਹੋਵੇ, ਐਸਾ ਕੁਝ ਮੰਤਰ ਦਲ ਜਾਵੇ ਕਿ ਸ਼ੇਰ-ਬਕਰੀ ਇਕ ਥਾਂ ਪਾਣੀ ਪੀਵੇ। ਅਮੀਰ ਤੇ ਗ਼ਰੀਬ ਦਾ ਫ਼ਰਕ ਨਾ ਰਹਿ ਜਾਵੇ। ਕਿਉਂ ?

ਨਟੀ : ਬਿਲਕੁਲ ਠੀਕ।

ਸੂਤਰਧਾਰ : ਬਿਲਕੁਲ ਠੀਕ। ਮਤਲਬ ਇਹ ਕਿ ਇਹੋ ਜੇਹੀ ਦੁਨੀਆਂ ਬਣਾ ਦੇਈਏ ਜਿਹੋ ਜੇਹੀ ਨਾ ਭਗਵਾਨ ਨੇ ਬਣਾਈ ਹੋਵੇ ਅਤੇ ਨਾ ਇਨਸਾਨ ਨੇ।

ਨਟੀ : **ਡਾਂਟ ਕੇ**
ਦੁਨੀਆਂ ਤੋਂ ਅਸੀਂ ਕੀ ਲੈਣਾ ਹੈ
ਅਸੀਂ ਤਾਂ ਤਮਾਸ਼ਾ ਵਿਖਾਣਾ ਹੈ
ਜੋ ਦਰਸ਼ਕਾਂ ਦਾ ਦਿਲ ਲਗਾਏ
ਉਹੀ ਨਾਟਕ ਅਸਲ ਕਹਾਏ।

ਆਵੋ ਚਲ ਕੇ ਆਪਣਾ ਕੰਮ ਵਿਖਾਈਏ। ਚੰਗਾ ਕੀ ਹੈ ਤੇ ਮਾੜਾ ਕੀ, ਇਸ ਝਗੜੇ ਵਿਚ ਨਾ ਫਸ ਜਾਈਏ ?

ਸੂਤਰਧਾਰ : ਅੱਛਾ ਭਰਾਵੋ, ਅੱਛਾ। ਤੁਹਾਡੀ ਗੱਲ ਸਿਰ-ਅੱਖਾਂ ਤੇ। ਆਪਣੀ ਬਕਵਾਸ ਬੰਦ ਕਰਕੇ ਨਾਟਕ ਸ਼ੁਰੂ ਕਰਦਾ ਹਾਂ। **ਸੋਚਦਾ ਹੈ** ਜੋ ਸੁਖੀ ਲੋਕਾਂ ਦਾ ਕਿੱਸਾ ਸੁਣਾਉਣਗੇ, ਤਾਂ ਕਿਸੇ ਦਾ ਕੀ ਦਿਲ ਦੁਖਾਣਗੇ। ਜੇ ਮੀਆਂ-ਬੀਬੀ ਵਿਚ ਬਣਦੀ ਰਹੇਗੀ ਤਾਂ ਕਿਉਂ ਕਿਸੇ ਨੂੰ ਗੱਲ ਲਗੇਗੀ, ਕਿਉਂ ਕਿਸੇ ਦੀ ਦੁਖਦੀ ਰੱਗ ਦੁੱਖੇਗੀ ? **ਨਗਾੜੇ ਦੇ ਬੋਲ ਸੁਣਦੇ ਹਨ।** ਅਮਰੀਕਾ ਨਾਮ ਦਾ ਇਕ ਬੜਾ ਅਮੀਰ ਦੇਸ਼ ਹੈ। ਉਸ ਵਿਚ ਨਿਊਯਾਰਕ ਨਾਮੀ ਇਕ ਵੱਡਾ ਸ਼ਹਿਰ ਹੈ। ਉਥੇ ਇਕ ਸੁਖੀ ਭਾਰਤੀ ਜੋੜਾ ਰਹਿੰਦਾ ਹੈ।

ਨਟੀ : ਸ੍ਰੀ ਅਤੇ ਸ੍ਰੀਮਤੀ ਮੁਰਾਰੀ।

ਸੂਤਰਧਾਰ : ਸ੍ਰੀ ਅਤੇ ਸ੍ਰੀਮਤੀ ਮੁਰਾਰੀ। ਪਿਆਰ, ਰੂਪ, ਧੰਨ—ਕਿਸੇ ਚੀਜ਼ ਦੀ ਘਾਟ ਨਹੀਂ। ਜੇ ਕੋਈ ਹੈ ਤਾਂ ਇਹ ਕਿ ਮਿਸਟਰ ਮੁਰਾਰੀ ਦਾ ਦਫ਼ਤਰ ਜਾਣਾ ਜ਼ਰੂਰੀ ਹੈ ਅਤੇ ਮਿਸਜ਼ ਮੁਰਾਰੀ ਨੇ ਸਾਰਾ ਦਿਨ ਇਕੱਲਿਆਂ ਲੰਘਾਣਾ ਹੈ। ਟੈਲੀਵਿਜ਼ਨ ਵਿਚ ਹੁਣ ਪਹਿਲਾਂ ਵਾਲਾ ਆਨੰਦ ਨਹੀਂ ਰਿਹਾ। ਅਤੇ ਨਾਵਲ ਵੀ ਸਾਰੇ ਪੜ੍ਹ ਲਏ ਨੇ। ਪਹਿਲਾਂ-ਪਹਿਲ ਮਿਸਟਰ ਮੁਰਾਰੀ ਹਰ ਘੰਟੇ ਬਾਅਦ ਫੋਨ ਕਰ ਲਿਆ ਕਰਦੇ ਸਨ। ਹੁਣ ਉਹਨਾਂ ਨੂੰ ਵਿਹਲ ਵੀ ਘੱਟ ਮਿਲਦੀ ਹੈ ਅਤੇ ਇਸ ਗੱਲ ਵਿਚ ਵੀ ਹੁਣ ਗੱਲ ਨਹੀਂ ਰਹਿ ਗਈ। ਹੁਣ ਕੁਝ ਹੋਰ ਨਸ਼ਾ ਚਾਹੀਦੈ। ਹੁਣ ਉਹ ਸਾਰਾ ਦਿਨ ਕਲਪਨਾ-ਜਗਤ ਵਿਚ ਗੁਆਚੀ ਰਹਿੰਦੀ ਹੈ। ਉਹਨਾਂ ਦਾ ਦਿਲ ਰੂਪੀ ਪੰਛੀ ਕਦੀ ਉਹਨਾਂ ਨੂੰ ਵਾਪਸ ਬਚਪਨ ਵਿਚ, ਕਦੀ ਕਾਲਜ ਦੀ ਜ਼ਿੰਦਗੀ ਵਿਚ ਪਹੁੰਚਾ ਦਿੰਦਾ ਹੈ। ਕਦੀ ਕਦੀ ਐਸੇ ਘਟਨਾ ਚੱਕਰਾਂ ਦੀ ਨਾਇਕਾ ਬਣਾ ਦਿੰਦਾ ਹੈ ਜਿਨ੍ਹਾਂ ਦਾ ਅਸਲੀਅਤ ਨਾਲ ਕੋਈ ਰਿਸ਼ਤਾ ਨਹੀਂ। ਅੱਜ ਕਿਥੇ-ਕਿਥੇ ਸੈਰ ਕੀਤੀ, ਇਹ ਸਵਾਲ ਪਤੀ-ਪਤਨੀ ਵਿਚਾਲੇ ਖ਼ਾਸੇ ਹਾਸੇ ਮਜ਼ਾਕ ਦਾ ਵਿਸ਼ਾ ਬਣ ਗਿਆ ਹੈ, ਸ਼ਾਮ ਹੋਵੇ ਭਾਵੇਂ ਰਾਤ ਜਦੋਂ ਮਿਸਟਰ ਮੁਰਾਰੀ ਘਰ ਪਰਤਦੇ ਹਨ ਤਾਂ ਜਾ ਕੇ ਕਿਧਰੇ ਸ੍ਰੀਮਤੀ ਮੁਰਾਰੀ ਉਸ ਕਾਲਪਨਿਕ ਦੁਨੀਆਂ ਵਿਚੋਂ ਨਿਕਲ ਕੇ ਵਰਤਮਾਨ ਵਿਚ ਆਉਂਦੀ ਹੈ। ਇਸੇ ਤਰ੍ਹਾਂ ਦਿਨ, ਹਫ਼ਤੇ, ਮਹੀਨੇ ਤੇ ਸਾਲ ਲੰਘਦੇ ਜਾਂਦੇ ਹਨ। ਅਤੇ ਜ਼ਿੰਦਗੀ ਹੈ ਕਿ ਬੀਤਦੀ ਜਾਂਦੀ ਹੈ। **ਨਟੀ ਨੂੰ** ਸ੍ਰੀਮਤੀ ਮੁਰਾਰੀ। ਸੰਭਾਲੋ ਆਪਣਾ ਘਰ। ਮਿਸਟਰ ਮੁਰਾਰੀ ਆਉਂਦੇ ਹੀ ਹੋਣਗੇ।

**ਨਟੀ ਸਿਰ ਦੇ ਗਹਿਣੇ ਉਤਾਰ ਕੇ ਸੂਤਰਧਾਰ ਨੂੰ ਦੇਂਦੀ ਹੈ ਅਤੇ ਸ੍ਰੀਮਤੀ ਮੁਰਾਰੀ ਦੀ ਭੂਮਿਕਾ ਵਿਚ ਹੱਥ ਵਿਚ ਇਕ ਕਿਤਾਬ ਫੜੀ ਸੋਫੇ ਉਪਰ ਆ ਬੈਠਦੀ ਹੈ। ਸੂਤਰਧਾਰ ਚਲਾ ਜਾਂਦਾ ਹੈ ਅਤੇ ਪਗੜੀ ਉਤਾਰ ਕੇ ਦਰਸ਼ਕਾਂ ਨਾਲ ਬੈਠ ਜਾਂਦਾ ਹੈ।**

**ਸ੍ਰੀਮਤੀ ਮੁਰਾਰੀ ਕਿਤਾਬ ਪੜ੍ਹਦਿਆਂ-ਪੜ੍ਹਦਿਆਂ ਸੋਫੇ ਉਪਰ ਸੌਂ ਗਈ ਹੈ। ਬਹੁਤ ਹੌਲੀ ਆਵਾਜ਼ ਵਿਚ ਬੰਸਰੀ ਦੀ ਧੁਨ ਸੁਣਾਈ ਦੇਂਦੀ ਹੈ। ਸ੍ਰੀਮਤੀ ਮੁਰਾਰੀ ਦੇ ਚਿਹਰੇ ਉਪਰ ਖ਼ੁਸ਼ੀ ਦੀ ਝਲਕ ਆਉਂਦੀ ਹੈ। ਬੰਸਰੀ ਦੀ ਆਵਾਜ਼ ਰੁਕਦਿਆਂ ਹੀ ਉਸਦੀ ਨੀਂਦਰ ਖੁਲ੍ਹ ਜਾਂਦੀ ਹੈ।**

**ਸੋਫੇ ਉਪਰ ਬੈਠ ਕੇ ਇਕ ਪਲ ਆਪਣੇ ਆਪ ਵਿਚ ਡੁੱਬੀ ਰਹਿੰਦੀ ਹੈ ਜਿਵੇਂ ਸੁਪਨਾ ਦੁਹਰਾ ਰਹੀ ਹੋਵੇ। ਫਿਰ ਕਿਤਾਬ ਸੁਟ ਕੇ ਉਠਦੀ ਹੈ ਅਤੇ ਸਿਧੀ ਫਰਿਜ ਨੇੜੇ ਜਾਂਦੀ ਹੈ। ਕੁਝ ਕੱਢ ਕੇ ਖਾਂਦੀ ਹੈ। ਰਿਕਾਰਡ ਪਲੇਅਰ ਦੇ ਨੇੜੇ ਜਾ ਕੇ ਇਕ ਫਿਲਮੀ ਰਿਕਾਰਡ ਲਾਉਂਦੀ ਹੈ। ਅਲਮਾਰੀ ਤੋਂ ਇਕ ਬੋਤਲ ਕੱਢਦੀ ਹੈ। ਇਕ ਡਰਿੰਕ ਬਣਾਂਦੀ ਹੈ। ਇਕ ਘੁੱਟ ਪੀ ਕੇ ਡਰਿੰਕ ਰਖ ਦੇਂਦੀ ਹੈ। ਰਿਕਾਰਡ ਬੰਦ ਕਰਦੀ ਹੈ। ਰੇਡੀਓ ਚਲਾਂਦੀ ਹੈ। ਕਈ ਸਟੇਸ਼ਨ ਘੁੰਮਾ ਕੇ ਉਸਨੂੰ ਵੀ ਝੁੰਜਲਾ ਕੇ ਬੰਦ ਕਰ ਦਿੰਦੀ ਹੈ। ਟੈਲੀਫੋਨ ਮਿਲਾਂਦੀ ਹੈ।**

ਸ੍ਰੀਮਤੀ ਮੁਰਾਰੀ : **ਟੈਲੀਫੋਨ ਮਿਲਾ ਕੇ** ਗੁਡ ਆਫਟਰਨੂਨ, ਐਕਸਟੈਂਸ਼ਨ 325, ਪਲੀਜ਼। ਮਿਸਟਰ ਮੁਰਾਰੀ ਹੈਂ ? ਜੀ ਹਾਂ, ਮੈਂ ਮਿਸਜ਼ ਮੁਰਾਰੀ ਬੋਲ ਰਹੀ ਹਾਂ—ਨਮਸਤੇ। ਦੋ ਵਜੇ ਹੀ ਘਰ ਚਲੇ ਗਏ ? ਇਥੇ ਤਾਂ ਹਾਲੇ ਨਹੀਂ ਪਹੁੰਚੇ—ਜੀ ਹਾਂ, ਜੀ ਹਾਂ, ਧੰਨਵਾਦ। ਨਹੀਂ, ਨਹੀਂ, ਕੋਈ ਖ਼ਾਸ ਗੱਲ ਨਹੀਂ। ਜੀ ਜੀ, ਨਮਸਤੇ। **ਫੋਨ ਰਖ ਦਿੰਦੀ ਹੈ।** ਦੋ ਵਜੇ ਹੀ ਘਰ ਚਲੇ ਗਏ ? ਘਰ ਕੌਣ ਆਉਂਦਾ ਹੈ ? ਘਰ ਵਿਚ ਰਖਿਆ ਹੀ ਕੀ ਹੈ ?

**ਸ੍ਰੀਮਤੀ ਮੁਰਾਰੀ ਇਕ ਘੁੱਟ ਪੀਂਦੀ ਹੈ। ਫਿਰ ਗਿਲਾਸ ਨੂੰ ਚਾਨਣੇ ਵਲ ਚੁਕ ਕੇ ਵੇਖਦੀ ਹੈ। ਦਰਵਾਜ਼ੇ ਦੀ ਘੰਟੀ ਵਜਦੀ ਹੈ। ਸ੍ਰੀਮਤੀ ਮੁਰਾਰੀ ਹੈਰਾਨੀ ਨਾਲ ਉਠਦੀ ਹੈ ਅਤੇ ਡਰਿੰਕ ਡੋਲ੍ਹ ਕੇ ਗਿਲਾਸ ਸਿੰਕ ਵਿਚ ਸੁੱਟ ਦੇਂਦੀ ਹੈ। ਬੂਹਾ ਖੋਲ੍ਹਦੀ ਹੈ। ਮੁਰਾਰੀ ਆਉਂਦਾ ਹੈ। ਉਹ ਪਤਨੀ ਵਲ ਵੇਖ ਕੇ ਪਿਆਰ ਨਾਲ ਮੁਸਕਰਾਉਂਦਾ ਹੈ। ਕੋਟ ਉਤਾਰਦਾ ਹੈ। ਉਹ**

**ਉਸ ਵਲ ਧਿਆਨ ਨਾਲ ਪਰ ਬਿਨਾਂ ਮੁਸਕਰਾਏ ਵੇਖ ਰਹੀ ਹੈ।**

ਮੁਰਾਰੀ : ਹੁਣ ਮੁਸਕਰਾਓ। ਕਦੋਂ ਤਕ ਅੱਖਾਂ ਦੀ ਬੋਲੀ ਰਾਹੀਂ ਡਾਂਟਦੇ ਰਹੋਗੇ ?

ਸ੍ਰੀਮਤੀ ਮੁਰਾਰੀ : ਕੰਮ ਹੀ ਡਾਂਟ ਖਾਣ ਵਾਲਾ ਕਰੋਗੇ ਤਾਂ ਕੀ ਹੋ ਸਕਦੈ ? ਦੋ ਵਜੇ ਦਫਤਰ ਤੋਂ ਤੁਰੇ ਸੀ। ਹੁਣ ਤਕ ਕਿਥੇ ਰਹੇ ?

ਮੁਰਾਰੀ : ਅੱਛਾ, ਇਹ ਗੱਲ ਹੈ। ਇਹ ਦਫਤਰ ਵਾਲੇ ਮੇਰੀ ਸਾਰੀ ਪੋਲ ਖੋਲ੍ਹ ਕੇ ਰਖ ਦਿੰਦੇ ਹਨ। ਪਤਨੀ ਤੋਂ ਕੁਝ ਵੀ ਲੁਕਾਣਾ ਮੁਸ਼ਕਿਲ ਹੋ ਜਾਂਦਾ ਹੈ। ਦਸ ਤਾਂ ਸਹੀ, ਕਿਥੇ ਰਿਹਾ ਹੋਵਾਂਗਾ, ਮੈਂ ਜਿਹੜਾ ਸਿਧਾ ਘਰ ਨਹੀਂ ਆਇਆ ?

ਸ੍ਰੀਮਤੀ ਮੁਰਾਰੀ : ਸਾਨੂੰ ਕੀ ਪਤੈ। ਹੋਵੇਗੀ ਕੋਈ ਸਹੇਲੀ ਤੁਹਾਡੀ।

ਮੁਰਾਰੀ : ਬਸ ਤੁਸੀਂ ਲੋਕ ਤਾਂ ਸਹੇਲੀ-ਸਹੇਲਾ ਤੋਂ ਬਿਨਾਂ ਕੁਝ ਸੋਚ ਹੀ ਨਹੀਂ ਸਕਦੀਆਂ। ਸ੍ਰੀਮਤੀ ਜੀ ਤੁਸੀਂ ਆਪਣਾ ਵਿਸ਼ਵਾਸ ਕਾਇਮ ਰਖੋ। ਮੈਂ ਬੜੇ ਨੇਕ ਕੰਮ ਨਾਲ ਗਿਆ ਸਾਂ। ਇਕ ਬਿਮਾਰ ਨੂੰ ਵੇਖਣ। ਇਸੇ ਲਈ ਦਫਤਰ ਤੋਂ ਛੇਤੀ ਆ ਗਿਆ ਸਾਂ।

ਸ੍ਰੀਮਤੀ ਮੁਰਾਰੀ : ਕੌਣ ਬਿਮਾਰ ਹੈ ?

ਮੁਰਾਰੀ : ਉਸ ਦਿਨ ਉਹ ਮਿਸਟਰ ਨੋਟਰਨ ਨਾਮ ਦਾ ਆਦਮੀ ਮਿਲਿਆ ਸੀ ਨਾ ਪੋਲਿਸ਼ ਅੰਬੇਸੀ ਦੀ ਪਾਰਟੀ ਵਿਚ, ਯਾਦ ਹੈ ? ਬਸ ਕਲ੍ਹ ਉਸ ਵਿਚਾਰੇ ਦਾ ਐਕਸੀਡੈਂਟ ਹੋ ਗਿਆ। ਲੱਤ ਵਿਚ ਬੜੀ ਸੱਟ ਲਗੀ ਹੈ। ਇਕ ਦਿਨ ਤੂੰ ਵੀ ਚਲੀਂ। ਮਿਸਜ਼ ਨੋਟਰਨ ਬੜਾ ਯਾਦ ਕਰ ਰਹੀ ਸੀ।

ਸ੍ਰੀਮਤੀ ਮੁਰਾਰੀ : ਰਾਮ, ਰਾਮ, ਇਹ ਤਾਂ ਬੜਾ ਮਾੜਾ ਹੋਇਆ। ਹਾਂ, ਇਕ ਦਿਨ ਮੈਨੂੰ ਵੀ ਲੈ ਚਲਣਾ।

ਮੁਰਾਰੀ : ਮੇਰੀ ਤਾਂ ਸਫਾਈ ਹੋ ਗਈ। ਹੁਣ ਤੁਸੀਂ ਦਸੋ। ਮੈਂ ਦਫਤਰ ਤੋਂ ਚਲਣ ਵੇਲੇ ਫੋਨ ਕੀਤਾ ਸੀ, ਤੁਸੀਂ ਕਿਥੇ ਸੀ ?

ਸ੍ਰੀਮਤੀ ਮੁਰਾਰੀ : ਓ ਸਚਮੁਚ। ਲਗਦੈ ਜਿਉਂ ਹੀ ਮੈਂ ਮੇਲਾ ਵੇਖਣ ਹੇਠਾਂ ਆਈ ਤੁਹਾਡਾ ਫੋਨ ਆ ਗਿਆ।

ਮੁਰਾਰੀ : ਚਲੋ ਮੰਨ ਲੈਂਦੇ ਹਾਂ। ਅਸੀਂ ਤਾਂ ਵਿਸ਼ਵਾਸ ਕਰਦੇ ਹਾਂ। ਜੋ ਕਿਹਾ ਸੋ ਮੰਨ ਲਿਆ।

ਸ੍ਰੀਮਤੀ ਮੁਰਾਰੀ : ਚਲੋ, ਚਲੋ, ਬਹੁਤੀ ਦਿੱਲਲਗੀ ਨਾ ਕਰੋ। ਜਦੋਂ ਕਿਸੇ ਨੇ ਵੀ ਫੋਨ ਨਹੀਂ ਚੁਕਿਆ ਤਾਂ ਚਿੰਤਾ ਤਕ ਨਹੀਂ ਹੋਈ। ਸੋਚਿਆ ਹੋਵੇਗਾ ਕਿ ਛੁੱਟੀ ਹੋਈ।

**ਮੁਰਾਰੀ ਸੋਫੇ ਉਪਰ ਬੈਠ ਕੇ ਅੰਗੜਾਈ ਲੈਂਦਾ ਹੈ।**

ਮੁਰਾਰੀ : ਮੈਂ ਤੁਹਾਡੇ ਪ੍ਰਸ਼ਨ ਦੀ ਉਡੀਕ ਵਿਚ ਹਾਂ।

ਸ੍ਰੀਮਤੀ ਮੁਰਾਰੀ : ਕਿਹੜਾ ਪ੍ਰਸ਼ਨ ?

ਮੁਰਾਰੀ : ਇਕ ਬੁਨਿਆਦੀ ਪ੍ਰਸ਼ਨ ਜਿਹੜਾ ਤੂੰ ਰੋਜ਼ ਪੁਛਦੀ ਹੈਂ ਕਿ ਪਹਿਲਾਂ ਚਾਹ ਪੀਵੋਗੇ ਕਿ ਖਾਣਾ ਖਾਵੋਗੇ ?

ਸ੍ਰੀਮਤੀ ਮੁਰਾਰੀ : ਮੈਂ ਸਚਮੁਚ ਬੜੀ ਖ਼ਰਾਬ ਹਾਂ। ਇਕ ਦਿਨ ਤੁਸੀਂ ਮੈਨੂੰ ਖ਼ੂਬ ਕੁਟਾਪਾ ਚਾੜ੍ਹੋ। ਬੋਲੋ ਚਾਹ ਬਣਾਵਾਂ ਕਿ ਖਾਣਾ ਲਗਾਵਾਂ ?

ਮੁਰਾਰੀ : ਮਾਰਕੁਟਾਈ ਵਾਲੀ ਤਾਂ ਕੋਈ ਗੱਲ ਨਹੀਂ ਹੋਈ। ਸਗੋਂ ਮੈਂ ਤਾਂ ਅਜ ਰੋਜ਼ ਨਾਲੋਂ ਪਹਿਲਾਂ ਘਰ ਪਹੁੰਚ ਗਿਆ ਹਾਂ।

ਸ੍ਰੀਮਤੀ ਮੁਰਾਰੀ : ਚਾਹ ਬਣਾ ਦਿੰਦੀ ਹਾਂ। ਜਦੋਂ ਤਕ ਚਾਹ ਪੀਵੋਗੇ ਖਾਣਾ ਗਰਮ ਹੋ ਜਾਵੇਗਾ।

ਮੁਰਾਰੀ : ਧੰਨਵਾਦ। ਪਰ ਨਾ ਹਾਲੇ ਚਾਹ ਬਣਾਵੋ ਤੇ ਨਾ ਖਾਣਾ। ਇਕ ਗਿਲਾਸ ਵਿਚ ਥੋੜ੍ਹੀ ਵਿਸਕੀ ਪਾਵੋ। ਪਾਣੀ ਵੀ ਬਰਾਬਰ ਪਾ ਦਿਉ। ਦੋ ਟੁਕੜੇ ਬਰਫ਼ ਪਾਵੋ। ਫਿਰ ਪਿਆਰ ਨਾਲ ਲੈ ਕੇ ਮੇਰੇ ਕੋਲ ਆਵੋ।

ਸ੍ਰੀਮਤੀ ਮੁਰਾਰੀ : ਇਸ ਤਰ੍ਹਾਂ ਦਸ ਰਹੇ ਹੋ ਜਿਵੇਂ ਵੈਦ ਦੀ ਦਵਾਈ ਬਣ ਰਹੀ ਹੋਵੇ। **ਸ਼ਰਾਬਾਂ ਦੀ ਅਲਮਾਰੀ ਵਲ ਜਾਂਦਿਆਂ-ਜਾਂਦਿਆਂ** ਪਤਾ ਨਹੀਂ ਕੀ ਸੁਆਦ ਮਿਲਦੈ ਤੁਹਾਨੂੰ ਵਿਸਕੀ ਵਿਚੋਂ। ਬਿਲਕੁਲ ਕੌੜੀ।

ਮੁਰਾਰੀ : ਪੁਸ਼ਪਾ !

ਸ੍ਰੀਮਤੀ ਮੁਰਾਰੀ : ਕੀ ਹੋਇਐ ?

ਮੁਰਾਰੀ : ਕੀ ਤੂੰ ਵਿਸਕੀ ਪੀਤੀ ਹੈ ?

ਸ੍ਰੀਮਤੀ ਮੁਰਾਰੀ : **ਹੱਸ ਕੇ** ਨਹੀਂ, ਪਰ ਪੀਣ ਦਾ ਇਰਾਦਾ ਹੈ ਇਕ ਦਿਨ।

ਮੁਰਾਰੀ : ਤੂੰ ਕਿਵੇਂ ਕਿਹਾ ਕਿ ਉਸਦਾ ਸੁਆਦ...

ਸ੍ਰੀਮਤੀ ਮੁਰਾਰੀ : ਉਹ ਤਾਂ ਪਤਾ ਲਗ ਜਾਂਦਾ ਹੈ। ਜਿਵੇਂ ਪੀਣ ਵਾਲੇ ਮੂੰਹ ਬਣਾਂਦੇ ਹਨ। ਉਸਤੋਂ ਪਤਾ ਲਗ ਜਾਂਦੈ ਕਿ ਕੋਈ ਕੌੜੀ ਚੀਜ਼ ਹੈ।

ਮੁਰਾਰੀ : ਰਹਿਣ ਦੇ, ਪੁਸ਼ਪਾ। ਡ੍ਰਿੰਕ ਰਹਿਣ ਦੇ।

ਸ੍ਰੀਮਤੀ ਮੁਰਾਰੀ : **ਡ੍ਰਿੰਕ ਬਣਾਂਦਿਆਂ-ਬਣਾਂਦਿਆਂ** ਰਹਿਣ ਕਿਉਂ ਦਿਆਂ ? ਤੁਹਾਨੂੰ ਕੌੜੀ ਨਹੀਂ ਲਗਦੀ ਤਾਂ ਤੁਸੀਂ ਪੀਵੋ। ਮੈਨੂੰ ਕੌੜੀ ਚੰਗੀ ਨਹੀਂ ਲਗਦੀ। ਮੇਰੇ ਪੇਕੇ ਕਰੇਲੇ ਸਭ ਨੂੰ ਪਸੰਦ ਨੇ। ਪਰ ਮੈਂ ਹਥ ਵੀ ਨਹੀਂ ਲਾਂਦੀ।

**ਸ੍ਰੀਮਤੀ ਮੁਰਾਰੀ ਡ੍ਰਿੰਕ ਲੈ ਕੇ ਆਂਦੀ ਹੈ ਅਤੇ ਨੈਪਕਿਨ ਨਾਲ ਪੂੰਝ ਕੇ ਪਤੀ ਦੇ ਹਥ ਫੜਾ ਦੇਂਦੀ ਹੈ। ਉਸਦੇ ਨੇੜੇ ਫ਼ਰਸ਼**

**ਉਪਰ ਬਹਿ ਜਾਂਦੀ ਹੈ। ਉਸਦੀ ਕਮੀਜ਼ ਦਾ ਕੱਢ ਠੀਕ ਕਰਦੀ ਹੈ। ਸ਼ਕ ਨਾਲ ਉਸ ਵਲ ਵੇਖਦੀ ਹੈ। ਉਠ ਕੇ ਰਿਕਾਰਡ ਪਲੇਅਰ ਕੋਲ ਜਾਂਦੀ ਹੈ ਅਤੇ ਇਕ ਰਿਕਾਰਡ ਲਗਾਂਦੀ ਹੈ। ਸਿਤਾਰ ਤੇ ਪੀਲੂ ਦਾ ਅਲਾਪ ਵਜਦਾ ਹੈ। ਉਹ ਫਿਰ ਪਤੀ ਕੋਲ ਆ ਕੇ ਬੈਠਦੀ ਹੈ। ਮੁਰਾਰੀ ਦੋ ਘੁਟ ਪੀ ਕੇ ਗਿਲਾਸ ਰਖ ਦਿੰਦਾ ਹੈ।**

ਮੁਰਾਰੀ : ਅਜ ਕੋਈ ਚਿੱਠੀ ਆਈ ?

ਸ੍ਰੀਮਤੀ ਮੁਰਾਰੀ : ਨਹੀਂ, ਕੌਣ ਲਿਖੇਗਾ ਚਿੱਠੀ ? ਕਿਸ ਨੂੰ ਚਿੰਤਾ ਹੈ ? ਸਾਰੇ ਸਮਝਦੇ ਹਨ ਪੁਸ਼ਪਾ ਨਿਊਯਾਰਕ ਵਿਚ ਮਜ਼ੇ ਨਾਲ ਰਹਿ ਰਹੀ ਹੈ।

ਮੁਰਾਰੀ : ਤੈਨੂੰ ਚਿੱਠੀ ਦੀ ਲੋੜ ਵੀ ਕੀ ਹੈ ? ਤੂੰ ਤਾਂ ਕਲਪਨਾ ਦੇ ਘੋੜੇ ਉਪਰ ਹਰ ਰੋਜ਼ ਪੇਕਿਆਂ ਦਾ ਚੱਕਰ ਲਗਾ ਲੈਂਦੀ ਹੈਂ ਅਜ ਕਿਥੇ-ਕਿਥੇ ਗਈ ਸੀ, ਜ਼ਰਾ ਪਤਾ ਲਗੇ।

ਸ੍ਰੀਮਤੀ ਮੁਰਾਰੀ : ਇਲਾਹਾਬਾਦ ਤਕ ਹੋ ਆਈ ਹਾਂ। ਐਲਫ੍ਰੇਅਰਡ ਪਾਰਕ ਵਿਚ ਕੇਨਾ ਦੇ ਫੁਲ ਖਿੜੇ ਹਨ। ਚੰਦਨ ਦੇ ਰੰਗ ਦੇ।

ਮੁਰਾਰੀ : ਮੈਂ ਨਾਲ ਨਹੀਂ ਸੀ ?

ਸ੍ਰੀਮਤੀ ਮੁਰਾਰੀ : **ਹੱਸ ਕੇ** ਤੁਸੀਂ ਕਿਥੇ ? **ਬਨਾਵਟੀ ਨਾਟਕੀਅਤਾ ਨਾਲ** ਤੁਸੀਂ ਉਸ ਵੇਲੇ ਤਕ ਮੇਰੇ ਭਾਗ ਰੂਪੀ ਆਕਾਸ਼ ਵਿਚ ਕਿਥੇ ਸੀ ?

ਮੁਰਾਰੀ : ਵਾਹ ! ਬੋਲੀ ਅਤੇ ਭਾਵ ? ਤੁਹਾਡਾ ਕਾਲਜ ਦਾ ਦੋਸਤ ਤੁਹਾਡੇ ਨਾਲ ਹੋਵੇਗਾ।

ਸ੍ਰੀਮਤੀ ਮੁਰਾਰੀ : ਕੋਈ ਜ਼ਰੂਰੀ ਹੈ ? ਅਤੇ ਮੇਰੀ ਜਿਹੜੀ ਸਹੇਲੀ ਹੈ, ਮੇਰੇ ਨਾਲ ਰਹੀ ਹੋਵੇ ਤਾਂ ?

ਮੁਰਾਰੀ : ਜ਼ਰੂਰੀ ਤਾਂ ਨਹੀਂ। ਪਰ ਜੇ ਸਹੇਲੀ ਨਾਲ ਰਹੀ ਹੋਵੇ ਤਾਂ ਹੀਰੋ ਦੇ ਆਂਦਿਆਂ ਹੀ ਕਿਸੇ ਤਰੀਕੇ ਸਹੇਲੀ ਨੂੰ ਗ਼ਾਇਬ ਕਰਨਾ ਹੋਵੇਗਾ। ਨਹੀਂ ਤਾਂ ਕਹਾਣੀ ਅਗੇ ਕਿਵੇਂ ਵਧੇਗੀ ?

ਸ੍ਰੀਮਤੀ ਮੁਰਾਰੀ : ਤਾਂ ਠੀਕ ਹੈ। ਸਹੇਲੀ ਤੁਰ ਗਈ ਆਪਣੇ ਹੀਰੋ ਦੇ ਨਾਲ। ਠੀਕ ਹੈ ਨਾ ? ਤਦ ਆਇਆ ਮੁਖ-ਨਾਇਕ।

ਮੁਰਾਰੀ : ਆਇਆ। ਫਿਰ ? ਕਵਿਤਾ ਵਿਚ ਪਿਆਰ ਪ੍ਰਗਟਾਇਆ ਕਿ ਵਾਰਤਕ ਵਿਚ ?

ਸ੍ਰੀਮਤੀ ਮੁਰਾਰੀ : ਉਸ ਦਿਨ ਪਹਿਲੀ ਵਾਰ ਮੈਂ ਰਵਿੰਦਰ ਸੰਗੀਤ ਸੁਣਿਆ। ਪਹਿਲੀ ਵਾਰ।

ਮੁਰਾਰੀ : ਆਹਾ ! ਫਿਰ ਆਕਾਸ਼ ਵਿਚ ਦੇਵਤੇ ਪ੍ਰਗਟ ਹੋਏ ਤੇ ਫੁਲ ਵਰ੍ਹਾਣ ਲਗੇ।

ਸ੍ਰੀਮਤੀ ਮੁਰਾਰੀ : **ਹੱਸ ਕੇ** ਤੁਸੀਂ ਸਾਰੀਆਂ ਗੱਲਾਂ ਝੂਠੀਆਂ ਸਮਝ ਰਹੇ ਹੋ ?

ਮੁਰਾਰੀ : ਬਿਲਕੁਲ ਝੂਠ, ਸੋਲ੍ਹਾਂ ਆਨੇ ਝੂਠ । ਮੈਂ ਸਿੱਧ ਕਰ ਸਕਦਾ ਹਾਂ ।

ਸ੍ਰੀਮਤੀ ਮੁਰਾਰੀ : ਕਿਵੇਂ ? ਸਿਧ ਕਰੋ ।

ਮੁਰਾਰੀ : ਸਿਧੀ ਗੱਲ ਹੈ ? ਜਿਥੇ ਕੋਈ ਸਚਮੁਚ ਨਹੀਂ ਆਇਆ ਉਥੇ ਕਲਪਨਾ ਵਿਚ ਕਿਉਂ ਆਏਗਾ ?

ਸ੍ਰੀਮਤੀ ਮੁਰਾਰੀ : ਮੈਂ ਇਲਾਹਾਬਾਦ ਨਹੀਂ ਗਈ ? ਪੁਛ ਲਵੋ ਜੋ ਪੁਛਣੈਂ ? ਐਲਫ੍ਰੇਅਰਡ ਪਾਰਕ, ਕੈਨਿੰਗ ਰੋਡ, ਟੈਗੋਰ ਟਾਊਨ ਤੋਂ ਲੈ ਕੇ ਕਟੜਾ ਕਰਨਲਗੰਜ ਦਾਰਾਗੰਜ ਤਕ ।

ਮੁਰਾਰੀ : **ਹੈਰਾਨੀ ਨਾਲ** ਤੂੰ ਸਭ ਜਾਣਦੀ ਹੈਂ ? ਫਿਰ ਤੂੰ ਉਦੋਂ ਕਿਉਂ ਕਿਹਾ ਸੀ ਕਿ ਤੂੰ ਇਲਾਹਾਬਾਦ ਨਹੀਂ ਵੇਖਿਆ ?

ਸ੍ਰੀਮਤੀ ਮੁਰਾਰੀ : ਕਿਸ ਦਿਨ ?

ਮੁਰਾਰੀ : ਜਿਸ ਦਿਨ ਅਸੀਂ ਗੱਲਾਂ ਕਰ ਰਹੇ ਸਾਂ ਕਿ ਵਿਆਹ ਤੋਂ ਪਹਿਲਾਂ ਕਿਹੜਾ ਕਿਹੜਾ ਤੀਰਥ ਵੇਖਿਆ ਹੈ ?

ਸ੍ਰੀਮਤੀ ਮੁਰਾਰੀ : ਭੁਲ ਗਈ ਹੋਵਾਂਗੀ । ਬਹੁਤ ਸਾਰੀਆਂ ਗੱਲਾਂ ਹੁੰਦੀਆਂ ਹਨ ਜਿਹੜੀਆਂ ਮੈਂ ਕਦੀ ਕਦੀ ਭੁਲ ਜਾਂਦੀ ਹਾਂ । ਫਿਰ ਪਤਾ ਨਹੀਂ ਕਿਉਂ ਯਾਦ ਆ ਜਾਂਦੀਆਂ ਨੇ ?

ਮੁਰਾਰੀ : ਐਸੀ ਕੋਈ ਗੱਲ ਹੋਈ ਇਲਾਹਾਬਾਦ ਵਿਚ ਜਿਹੜੀ ਤੂੰ ਭੁਲ੍ਹਾ ਦੇਣਾ ਚਾਹੁੰਦੀ ਹੈਂ ?

ਸ੍ਰੀਮਤੀ ਮੁਰਾਰੀ : ਐਸੀ ਤਾਂ ਕੋਈ ਗੱਲ ਨਹੀਂ ? ਮੈਂ ਕਿਹੈ ਕਿ ਐਸੀ ਕੋਈ ਗਲਾਂ ਹੋਈ ਹੈ ?

**ਰਿਕਾਰਡ ਖ਼ਤਮ ਹੋ ਚੁਕਾ ਹੈ । ਸ੍ਰੀਮਤੀ ਮੁਰਾਰੀ ਜਾਂਦੀ ਹੈ ਅਤੇ ਰਿਕਾਰਡ ਪਲੇਅਰ ਬੰਦ ਕਰ ਦੇਂਦੀ ਹੈ ।**

ਮੁਰਾਰੀ : ਮੈਨੂੰ ਤਾਂ ਇਸੇ ਤਰ੍ਹਾਂ ਲਗ ਰਿਹਾ ਹੈ ।

ਸ੍ਰੀਮਤੀ ਮੁਰਾਰੀ : **ਹੱਸ ਕੇ** ਸਭ ਝੂਠ ਹੈ । ਬਿਲਕੁਲ ਝੂਠ । ਸਭ ਝੂਠ ਹੈ ।

ਮੁਰਾਰੀ : ਕੀ ਝੂਠ ਹੈ ?

ਸ੍ਰੀਮਤੀ ਮੁਰਾਰੀ : ਜੋ ਤੁਸੀਂ ਸਮਝ ਰਹੇ ਹੋ । ਮੈਂ ਤੁਹਾਨੂੰ ਬੁਧੂ ਬਣਾਇਆ ਹੈ ?

ਮੁਰਾਰੀ : ਕਿਵੇਂ ?

ਸ੍ਰੀਮਤੀ ਮੁਰਾਰੀ : ਮੈਂ ਕਦੀ ਇਲਾਹਾਬਾਦ ਗਈ ਹੀ ਨਹੀਂ । ਮਾਇਆ ਦੀਆਂ ਕਹਾਣੀਆਂ ਪੜ੍ਹ ਕੇ ਇਲਾਹਾਬਾਦ ਦੇ ਕਈ ਮੁਹੱਲਿਆਂ ਦੇ ਨਾਮ ਯਾਦ ਹੋ ਗਏ ।

ਮੁਰਾਰੀ : ਚਲੋ, ਮੰਨ ਗਏ । ਹੁਣ ਆਪਣੀ ਕਹੀ ਗੱਲ ਯਾਦ ਰਖੀਂ । ਫਿਰ ਕਦੀ ਇਲਹਾਬਾਦ ਦੀ ਗੱਲ ਹੋਈ ਤਾਂ ਯਾਦ ਕਰਾਵਾਂਗਾ ।

ਸ੍ਰੀਮਤੀ ਮੁਰਾਰੀ : ਹੁਣ ਕਦੀ ਇਲਾਹਾਬਾਦ ਦਾ ਨਾਮ ਨਹੀਂ ਲਵਾਂਗੀ ।

ਮੁਰਾਰੀ : ਪਰ ਕਿਉਂ ? ਐਸੀ ਕਿਹੜੀ ਗੱਲ ਹੈ ਇਲਹਾਬਾਦ ਵਿਚ ? ਜਿਹੋ

ਜਹੇ ਹੋਰ ਸ਼ਹਿਰ ਉਹੋ ਜਿਹਾ ਇਲਾਹਾਬਾਦ। ਉਸਦਾ ਨਾਮ ਹੀ ਨਾ ਲੈਣ ਦਾ ਸੰਕਲਪ ਕਿਉਂ ?

ਸ੍ਰੀਮਤੀ ਮੁਰਾਰੀ : ਕਿਹਾ ਤਾਂ ਹੈ, ਕੋਈ ਖ਼ਾਸ ਗੱਲ ਨਹੀਂ। ਤੁਸੀਂ ਇਕ ਗੱਲ ਦੇ ਪਿਛੇ ਪੈਂਦੇ ਹੋ ਤਾਂ ਛੱਡਣ ਦਾ ਨਾਮ ਹੀ ਨਹੀਂ ਲੈਂਦੇ।

**ਮੁਰਾਰੀ ਇਸ ਬੇਕਾਰ ਝੁੰਝਲਾਹਟ ਉਪਰ ਮੁਸਕਰਾਂਦਾ ਹੈ। ਸਿਰ ਹਿਲਾਂਦਾ ਹੈ। ਉਸਦਾ ਗਿਲਾਸ ਖ਼ਤਮ ਹੋ ਚੁੱਕੇ। ਦੂਜਾ ਗਿਲਾਸ ਬਣਾਂਦਾ ਹੈ। ਸ੍ਰੀਮਤੀ ਮੁਰਾਰੀ ਖ਼ਿਆਲਾਂ ਵਿਚ ਗੁਆਚੀ ਕੁਝ ਪਰੇਸ਼ਾਨ ਜਿਹੀ ਦਰਸ਼ਕਾਂ ਵਲ ਵਧਦੀ ਹੈ। ਬੰਸਰੀ ਤੇ ਉਹੀ ਧੁੰਨ ਸੁਣਾਈ ਦੇਂਦੀ ਹੈ ਜਿਹੜੀ ਪਹਿਲਾਂ ਸੁਣੀ ਜਾ ਚੁਕੀ ਹੈ। ਸੂਤਰਧਾਰ ਪ੍ਰੋਫ਼ੈਸਰ ਰਤਨਨਾਥ ਦੀ ਭੂਮਿਕਾ ਵਿਚ ਦਾਖ਼ਲ ਹੁੰਦਾ ਹੈ ਅਤੇ ਉਸੇ ਥਾਂਵੇਂ ਬਹਿ ਜਾਂਦਾ ਹੈ ਜਿਹੜੀ ਮੁਰਾਰੀ ਨੇ ਹੁਣੇ ਹੀ ਖ਼ਾਲੀ ਕੀਤੀ ਸੀ। ਸ੍ਰੀਮਤੀ ਮੁਰਾਰੀ ਅਗੇ ਵੱਲ ਵੇਖ ਰਹੀ ਹੈ। ਨਾ ਉਹ ਪ੍ਰੋਫ਼ੈਸਰ ਨੂੰ ਆਂਦਿਆਂ ਵੇਖਦੀ ਹੈ ਅਤੇ ਨਾ ਹੀ ਸਾਰੇ ਦ੍ਰਿਸ਼ ਵਿਚ ਉਸ ਵਲ ਵੇਖਦੀ ਹੈ। ਪਰ ਜਿਉਂ ਹੀ ਪ੍ਰੋਫ਼ੈਸਰ ਬੈਠ ਜਾਂਦਾ ਹੈ ਉਹ ਸਥਿਰ ਖੜੀ ਰਹਿ ਜਾਂਦੀ ਹੈ।**

ਸ੍ਰੀਮਤੀ ਮੁਰਾਰੀ : ਸਾਰੇ ਬੂਹੇ ਤਾਂ ਬੰਦ ਹਨ। ਤੁਸੀਂ ਅੰਦਰ ਕਿਵੇਂ ਆ ਗਏ ?

ਪ੍ਰੋਫ਼ੈਸਰ : ਬੂਹੇ ਬੰਦ ਕਰਕੇ ਮੈਨੂੰ ਕਿਵੇਂ ਰੋਕੇਂਗੀ ? ਮੈਂ ਤਾਂ ਤੁਹਾਡੇ ਦਿਲ ਵਿਚ ਹਾਂ।

ਸ੍ਰੀਮਤੀ ਮੁਰਾਰੀ : ਤੁਸੀਂ ਕਿਉਂ ਆਏ ? ਮੇਰੇ ਪਤੀ ਵੇਖਣਗੇ ਤਾਂ ਕੀ ਕਹਿਣਗੇ ?

ਪ੍ਰੋਫ਼ੈਸਰ : ਉਹ ਮੈਨੂੰ ਨਹੀਂ ਵੇਖ ਸਕਦੇ, ਜਦੋਂ ਤਕ ਤੂੰ ਨਾ ਵਿਖਾਏਂ। ਮੈਂ ਕਿਹਾ ਨਾ, ਮੈਂ ਤਾਂ ਤੇਰੇ ਅੰਦਰ ਹਾਂ। ਬਾਹਰ ਮੇਰੀ ਹੋਂਦ ਹੀ ਨਹੀਂ।

ਸ੍ਰੀਮਤੀ ਮੁਰਾਰੀ : ਤੂੰ ਜਾ, ਚਲਾ ਜਾ, ਬਿਲਕੁਲ ਚਲੇ ਜਾਓ।

ਪ੍ਰੋਫ਼ੈਸਰ : ਬਿਨਾਂ ਬੁਲਾਏ ਕੋਈ ਨਹੀਂ ਆਉਂਦਾ।

ਸ੍ਰੀਮਤੀ ਮੁਰਾਰੀ : ਨਹੀਂ, ਮੈਂ ਤੁਹਾਨੂੰ ਨਹੀਂ ਬੁਲਾਇਆ। ਮੈਨੂੰ ਕੁਝ ਨਹੀਂ ਚਾਹੀਦਾ। ਲੈ ਜਾਵੋ ਆਪਣਾ ਰਵਿੰਦਰ ਸੰਗੀਤ, ਆਪਣਾ ਖੁਲ੍ਹਾ ਆਕਾਸ਼, ਆਪਣੇ ਬਾਂਸ ਦੇ ਝੁਰਮਟ, ਆਪਣੀਆਂ ਕੇਨਾ ਦੀਆਂ ਕਿਆਰੀਆਂ। ਸਭ ਲੈ ਜਾਵੋ।

ਪ੍ਰੋਫ਼ੈਸਰ : ਮੇਰਾ ਕੁਝ ਨਹੀਂ, ਸਭ ਕੁਝ ਤੁਹਾਡਾ ਹੈ। ਤੇਰਾ ਸੁਹਜ ਨਾ ਹੁੰਦਾ ਤਾਂ ਮੇਰੇ ਗਾਣੇ ਵਿਚ ਜਾਦੂ ਕਿਥੋਂ ਆਉਂਦਾ, ਕੇਨਾ ਦੇ ਫੁਲਾਂ ਵਿਚ ਰੰਗ ਕਿਥੋਂ ਆਉਂਦਾ ?

ਸ੍ਰੀਮਤੀ ਮੁਰਾਰੀ : ਉਹ ਸਭ ਬੀਤ ਗਿਆ। ਉਸਨੂੰ ਯਾਦ ਕਰਨ ਦਾ ਕੋਈ ਫ਼ਾਇਦਾ

ਨਹੀਂ । ਕੁਝ ਸੀ ਜਿਹੜਾ ਹਮੇਸ਼ਾਂ ਵਾਸਤੇ ਗੁਆਚ ਗਿਆ ।

ਪ੍ਰੋਫੈਸਰ : ਅਤੀਤ ਕਦੀ ਨਹੀਂ ਗੁਆਚਦਾ । ਅਨੁਭਵ ਦੇ ਉਹਨਾਂ ਪਲਾਂ ਵਿਚ ਤੁਹਾਡਾ ਵਿਅਕਤਿੱਤਵ ਨਿਖਰਿਆ । ਤੂੰ ਆਪਣੇ ਆਪ ਨੂੰ ਪਾਇਆ । ਜੋ ਤੈਨੂੰ ਮਿਲਿਆ ਉਹ ਹਮੇਸ਼ਾਂ ਤੇਰੇ ਕੋਲ ਰਹੇਗਾ ।

ਸ੍ਰੀਮਤੀ ਮਰਾਰੀ : ਨਾ ਬਾਬਾ ਨਾ, ਤੁਸੀਂ ਜਾਵੋ, ਤੁਸੀਂ ਜਾਵੋ । ਉਹ ਕਦੀ ਇਸ ਗੱਲ ਨੂੰ ਸਮਝ ਨਹੀਂ ਸਕਣਗੇ ।

**ਪ੍ਰੋਫੈਸਰ ਉਠ ਕੇ ਜਾਂਦਾ ਹੈ। ਮੁਰਾਰੀ ਹਥ ਵਿਚ ਗਿਲਾਸ ਫੜੀ ਆਉਂਦਾ ਹੈ। ਪ੍ਰੋਫੈਸਰ ਉਸਦੇ ਸਾਹਮਣਿਉਂ ਲੰਘਦਾ ਹੈ ਪਰ ਉਸਨੂੰ ਪਤਾ ਨਹੀਂ ਲਗਦਾ। ਮੁਰਾਰੀ ਆ ਕੇ ਆਪਣੀ ਥਾਵੇਂ ਬਹਿ ਜਾਂਦਾ ਹੈ। ਸ੍ਰੀਮਤੀ ਮੁਰਾਰੀ ਰਿਕਾਰਡ ਪਲੇਅਰ ਦੇ ਨੇੜੇ ਜਾ ਕੇ ਰਿਕਾਰਡ ਵੇਖਦੀ ਹੈ।**

ਮੁਰਾਰੀ : ਐਧਰ ਆਓ । ਕਿੰਨੀ ਵਾਰ ਪੁਰਾਣੇ ਰਿਕਾਰਡ ਸੁਣੇਂਗੀ ?

**ਸ੍ਰੀਮਤੀ ਮੁਰਾਰੀ ਆਂਦੀ ਹੈ ਅਤੇ ਪਤੀ ਦੇ ਪਿਛੇ ਉਸਦੇ ਮੋਢਿਆਂ ਉਪਰ ਹਥ ਰਖ ਕੇ ਖੜੀ ਹੋ ਜਾਂਦੀ ਹੈ।**

ਸ੍ਰੀਮਤੀ ਮੁਰਾਰੀ : ਮੈਂ ਬੜੀ ਖ਼ਰਾਬ ਹਾਂ ।

ਮੁਰਾਰੀ : ਇਹ ਸੁਆਗਤੀ ਭਾਸ਼ਣ ਹੈ ਕਿ ਮੈਨੂੰ ਕਿਹਾ ਗਿਆ ਹੈ ?

ਸ੍ਰੀਮਤੀ ਮੁਰਾਰੀ : ਜੇ ਤੁਸੀਂ ਸੁਣ ਲਿਆ ਹੈ ਤਾਂ ਤੁਹਾਨੂੰ ਹੀ ਕਿਹਾ ਗਿਆ ਹੈ ।

ਮੁਰਾਰੀ : ਤਾਂ ਫਿਰ ਕਾਰਣ ਵੀ ਦਸੋ । ਕੰਨਫੇਸ਼ਨ ਹੋਵੇ ਤਾਂ ਪੂਰਾ ਹੋਣਾ ਚਾਹੀਦੇ ।

ਸ੍ਰੀਮਤੀ ਮੁਰਾਰੀ : ਤੁਸੀਂ ਉਸ ਵੇਲੇ ਤੋਂ ਸਿਰਫ਼ ਵਿਸਕੀ ਪੀ ਰਹੇ ਹੋ । ਮੇਰੇ ਤੋਂ ਇਹ ਵੀ ਨਹੀਂ ਹੋਇਆ ਕਿ ਥੋੜੇ ਜਿਹੇ ਕਾਜੂ ਹੀ ਸਾਹਮਣੇ ਰਖ ਦਿਆਂ ।

**ਕਾਜੂ ਦੀ ਸ਼ੀਸ਼ੀ ਤੇ ਪਲੇਟ ਲਿਆਂਦੀ ਹੈ। ਥੋੜੇ ਜਿਹੇ ਕਾਜੂ ਪਲੇਟ ਵਿਚ ਪਾ ਕੇ ਉਸਦੇ ਸਾਹਮਣੇ ਰਖਦੀ ਹੈ।**

ਮੁਰਾਰੀ : ਇਸ ਗ਼ਲਤੀ ਵਾਸਤੇ ਆਪਣੇ ਆਪ ਨੂੰ ਬੁਰਾ ਕਹਿ ਰਹੀ ਸੈਂ ?

ਸ੍ਰੀਮਤੀ ਮੁਰਾਰੀ : ਇਸਨੂੰ ਵੀ ਇਕ ਲੱਛਣ ਸਮਝੋ । ਮੈਂ ਭੁਲ ਕਿਉਂ ਜਾਂਦੀ ਹਾਂ ? ਮੈਨੂੰ ਤੁਹਾਡਾ ਉਤਨਾ ਖ਼ਿਆਲ ਕਿਉਂ ਨਹੀਂ ਰਹਿੰਦਾ ਜਿੰਨਾ ਪਹਿਲਾਂ ਰਹਿੰਦਾ ਸੀ ? ਮੈਨੂੰ ਇਉਂ ਲਗਦਾ ਹੈ ਕਿ ਤੁਸੀਂ ਮੇਰੇ ਤੋਂ ਦੂਰ ਜਾ ਰਹੇ ਹੋ ?

ਮੁਰਾਰੀ : ਸਾਰੀ ਤੁਹਾਡੀ ਕਲਪਨਾ ਦੀ ਪੈਦਾਵਾਰ ਹੈ । ਇਹ ਸਾਰੀਆਂ ਕਹਾਣੀਆਂ ਤੇ ਨਾਵਲ ਜਿਹੜੇ ਤੂੰ ਪੜ੍ਹਦੀ ਰਹਿੰਦੀ ਹੈਂ, ਉਸੇ ਦਾ ਨਤੀਜਾ ਹੈ । ਇਸ ਤਰ੍ਹਾਂ ਦੀਆਂ ਗੱਲਾਂ ਆਪਣੇ ਖ਼ਿਆਲ ਵਿਚੋਂ ਕਢ ਦੇ । ਮੈਂ ਤਾਂ ਤੈਨੂੰ ਪਾ ਕੇ—ਬਸ ਕੀ ਕਹਾਂ ? ਜੇ ਕੁਝ ਕਹਾਂ ਤਾਂ ਫ਼ਿਲਮੀ ਡਾਇਲਾਗ ਹੋ ਜਾਵੇਗਾ ।

**ਕਾਜੂ ਦੀ ਸ਼ੀਸ਼ੀ ਵਾਪਸ ਰਖਦੀ ਹੈ। ਬੰਸਰੀ ਦੀ ਜਾਣੀ ਪਛਾਣੀ ਧੁੰਨ ਸੁਣਾਈ ਦੇਂਦੀ ਹੈ। ਸ੍ਰੀਮਤੀ ਮੁਰਾਰੀ ਜੜ੍ਹ ਖੜੀ ਰਹਿੰਦੀ ਹੈ। ਕਮਰੇ ਦੇ ਦੂਜੇ ਪਾਸੇ ਉਸਤੋਂ ਉਲਟੇ ਪਾਸੇ ਪ੍ਰੋਫ਼ੈਸਰ ਆਕੇ ਖੜਾ ਹੋ ਜਾਂਦਾ ਹੈ। ਤਿੰਨੋ ਪਾਤਰ ਇਕ ਹੀ ਰੇਖਾ ਵਿਕ ਤਿੰਨ ਬਿੰਦੂ ਹਨ। ਸ੍ਰੀਮਤੀ ਮੁਰਾਰੀ ਆਪਣੇ ਉਪਰ ਸੰਜਮ ਰਖਕੇ ਘੁੰਮ ਪੈਂਦੀ ਹੈ।**

ਸ੍ਰੀਮਤੀ ਮੁਰਾਰੀ : ਤੁਸੀਂ ਹਮੇਸ਼ਾਂ ਲਈ ਗੁਆਚ ਕਿਉਂ ਨਹੀਂ ਜਾਂਦੇ ?

ਪ੍ਰੋਫ਼ੈਸਰ : ਇਹ ਸੰਭਵ ਨਹੀਂ, ਤੂੰ ਕਿਉਂ ਨਹੀਂ ਸੋਚ ਸਕਦੀ ? ਮੈਂ ਤਾਂ ਤੇਰੇ ਚੇਤ-ਅਚੇਤ ਦੇ ਤਾਣੇ-ਪੇਟੇ ਵਿਚ ਬੁਣਿਆ ਹੋਇਆ ਹਾਂ। ਤੇਰੇ ਜੀਵਨ ਦਾ ਸਭ ਤੋਂ ਵਡਾ ਅਨੁਭਵ ਹਾਂ। ਮੇਰੇ ਤੋਂ ਮੂੰਹ ਮੋੜਨਾ ਸੰਭਵ ਨਹੀਂ।

ਸ੍ਰੀਮਤੀ ਮੁਰਾਰੀ : ਪਰ ਇਹ ਕਿਹੋ ਜਹੀ ਸਚਾਈ ਹੈ, ਜ਼ਰਾ ਸੋਚ ਤਾਂ। ਤੂੰ ਵਿਆਹਿਆ ਸੈਂ। ਮੇਰਾ ਪ੍ਰੋਫ਼ੈਸਰ ਸੀ। ਅਤੇ ਮੈਂ ਤੇਰੇ ਨਾਲ ਭੱਜ ਨਿਕਲੀ।

ਪ੍ਰੋਫ਼ੈਸਰ : ਅਸੀਂ ਕਿਸੇ ਦਾ ਬੁਰਾ ਨਹੀਂ ਕੀਤਾ। ਆਪਣਾ ਦਰਦ ਆਪ ਸਹਿਆ।

ਸ੍ਰੀਮਤੀ ਮੁਰਾਰੀ : ਸਿਰਫ ਸੱਤ ਦਿਨ੍ਹ ਅਲਾਹਾਬਾਦ ਵਿਚ ਤੇ ਜ਼ਿੰਦਗੀ ਭਰ ਦੀ ਘੁਟਨ।

ਪ੍ਰੋਫ਼ੈਸਰ : ਜੋ ਗੁਆਇਆ ਉਸਨੂੰ ਕਦੋਂ ਤਕ ਰੋਂਦੀ ਰਹੇਂਗੀ ? ਉਨ੍ਹਾਂ ਸਤ ਦਿਨਾਂ ਵਿਚ ਤੂੰ ਜੋ ਪਾਇਆ ਉਹ ਅਣਮੋਲ ਹੈ, ਉਸਨੂੰ ਸੰਭਾਲ ਕੇ ਰਖ।

**ਸ੍ਰੀਮਤੀ ਮੁਰਾਰੀ ਪਤੀ ਕੋਲ ਆ ਕੇ ਉਸਦੇ ਮੋਢੇ ਤੇ ਹਥ ਰਖ ਕੇ ਖੜੀ ਹੋ ਜਾਂਦੀ ਹੈ।**

ਸ੍ਰੀਮਤੀ ਮੁਰਾਰੀ : ਉਹ ਸਮਝ ਸਕਣਗੇ ?

ਪ੍ਰੋਫ਼ੈਸਰ : ਉਹਨਾਂ ਨੂੰ ਸਮਝਾਣਾ ਪਵੇਗਾ। ਹੋਰ ਕੋਈ ਰਾਹ ਨਹੀਂ।

ਸ੍ਰੀਮਤੀ ਮੁਰਾਰੀ : ਕੋਈ ਅਣਹੋਣੀ ਤਾਂ ਨਹੀਂ ਹੋਵੇਗੀ।

**ਪ੍ਰੋਫ਼ੈਸਰ ਕੁਝ ਕਹਿਣ ਲਗਦਾ ਹੇ ਪਰ ਬਿਨਾਂ ਜਵਾਬ ਦਿਤੇ ਹੀ ਚਲਾ ਜਾਂਦਾ ਹੈ।**

ਮੁਰਾਰੀ : **ਪਤਨੀ ਦੇ ਹੱਥ ਤੇ ਆਪਣਾ ਹੱਥ ਰਖ ਕੇ** ਜਿਸਨੂੰ ਤੂੰ ਐਨੀ ਪੱਕੀ ਤਰ੍ਹਾਂ ਫੜਿਆ ਹੈ ਉਹ ਮੇਰਾ ਮੋਢਾ ਹੈ, ਸਾਈਕਲ ਦਾ ਹੈਂਡਲ ਨਹੀਂ।

ਸ੍ਰੀਮਤੀ ਮੁਰਾਰੀ : **ਹੱਸ ਕੇ** ਮੈਂ ਸਾਈਕਲ ਚਲਾ ਰਹੀ ਸਾਂ, ਇਹ ਕਿਵੇਂ ਸਮਝ ਲਿਆ ?

ਮੁਰਾਰੀ : ਦੋ ਪੈਗ ਵਿਸਕੀ ਪੀ ਕੇ ਮੇਰੇ ਗਿਆਨ-ਨੇਤਰ ਖੁਲ੍ਹ ਜਾਂਦੇ ਹਨ। ਭੂਤ-ਭਵਿਖ ਸਭ ਦਿਸਣ ਲਗਦਾ ਹੈ। ਦੂਜੇ ਦੇ ਦਿਲ ਦੀ ਗੱਲ ਕਿਤਾਬ ਵਾਂਗ ਪੜ੍ਹ ਲੈਂਦਾ ਹਾਂ।

ਸ੍ਰੀਮਤੀ ਮੁਰਾਰੀ : ਤਾਂ ਫਿਰ ਮੇਰੇ ਦਿਲ ਦੀ ਕਿਤਾਬ ਪੜ੍ਹਣ ਦੀ ਕੋਸ਼ਿਸ਼ ਕਰੋ।

ਮੁਰਾਰੀ : ਕਈ ਵਾਰ ਪੜ੍ਹੀ ਹੈ। ਇਕ ਇਕ ਸਫ਼ਾ ਜਾਣਦਾ ਹਾਂ।

ਸ੍ਰੀਮਤੀ ਮੁਰਾਰੀ : ਕਿਤਾਬ ਖ਼ਤਮ ਹੋ ਗਈ ? ਪੜ੍ਹਕੇ ਇਕ ਪਾਸੇ ਰਖ ਦਿਤੀ ?

ਮੁਰਾਰੀ : ਇਹ ਕੋਈ ਚਲਦਾ ਨਾਵਲ ਨਹੀਂ ਜਿਸਨੂੰ ਪੜ੍ਹ ਕੇ ਇਕ ਪਾਸੇ ਰਖ ਦਿਤਾ। ਇਸਨੂੰ ਜਿੰਨੀ ਵਾਰ ਪੜ੍ਹੋ ਨਵਾਂ ਰਸ ਮਿਲਦਾ ਹੈ, ਨਵਾਂ ਗਿਆਨ ਮਿਲਦਾ ਹੈ।

ਸ੍ਰੀਮਤੀ ਮੁਰਾਰੀ : ਸੱਚ ਕਹਿ ਰਹੇ ਹੋ ? ਮੈਨੂੰ ਇਤਨਾ ਮੰਨਦੇ ਹੋ ?

ਮੁਰਾਰੀ : ਤੁਹਾਡਾ ਕੀ ਖ਼ਿਆਲ ਹੈ ?

ਸ੍ਰੀਮਤੀ ਮੁਰਾਰੀ : ਚੰਗਾ ਇਕ ਗੱਲ ਦਸੋ। ਤੁਸੀਂ ਹਮੇਸ਼ਾ ਮੇਰੇ ਨਾਲ ਸੱਚ ਬੋਲਦੇ ਹੋ ਨਾ ਕਦੀ ਕੋਈ ਗੱਲ ਲੁਕਾਂਦੇ ਵੀ ਹੋ ?

ਮੁਰਾਰੀ : ਲੁਕਾਣ ਵਾਲੀ ਕੋਈ ਗੱਲ ਵੀ ਤਾਂ ਹੋਵੇ ?

ਸ੍ਰੀਮਤੀ ਮੁਰਾਰੀ : ਤੁਹਾਡੀ ਦੁਨੀਆਂ ਬੜੀ ਦੂਰ ਲਗਦੀ ਹੈ। ਦਿਨੇ ਕੀ ਕਰਦੇ ਹੋ, ਕਿਥੇ ਰਹਿੰਦੇ ਹੋ, ਦਫ਼ਤਰ ਵਿਚ ਕਿਹੋ ਜਹੇ ਲੋਕਾਂ ਨੂੰ ਮਿਲਦੇ ਹੋ— ਇਹਨਾਂ ਸਾਰੀਆਂ ਗੱਲਾਂ ਦੀ ਮੈਂ ਕਲਪਨਾ ਨਹੀਂ ਕਰ ਸਕਦੀ।

ਮੁਰਾਰੀ : ਇਕ ਦਿਨ ਲੈ ਜਾਵਾਂਗਾ, ਤੂੰ ਵੀ ਵੇਖ ਲਵੀਂ। ਵੇਖਕੇ ਬੜੀ ਨਿਰਾਸ਼ਾ ਹੋਵੇਗੀ, ਦਸ ਰਿਹਾ ਹਾਂ।

**ਚਾਨਣ ਹਲਕਾ ਹੁੰਦਾ ਹੈ। ਮੁਰਾਰੀ ਨਹੀਂ ਦਿਸਦਾ, ਉਸਦੀ ਆਵਾਜ਼ ਸੁਣਾਈ ਦੇਂਦੀ ਹੈ। ਸ੍ਰੀਮਤੀ ਮੁਰਾਰੀ ਦੇ ਚਿਹਰੇ ਤੇ ਚਾਨਣ ਦੀ ਇਕ ਕਿਰਨ ਦਿਸਦੀ ਹੈ। ਹੁਣ ਜਿਹੜੀ ਗੱਲਬਾਤ ਹੋ ਰਹੀ ਹੈ, ਉਹ ਇਕ-ਦੂਜੇ ਨੂੰ ਸੁਣਾਈ ਨਹੀਂ ਦੇ ਰਹੀ।**

ਸ੍ਰੀਮਤੀ ਮੁਰਾਰੀ : ਤੁਸੀਂ ਕੁਝ ਕਹਿ ਰਹੇ ਸੀ ? ਮੈਨੂੰ ਸੁਣਦਾ ਕਿਤੇ ਨਹੀਂ ?

ਮੁਰਾਰੀ : ਦਫ਼ਤਰ ਤਾਂ ਰੋਜ਼ ਦਾ ਧੰਦਾ ਹੈ। ਉਥੇ ਕਿਹੜੀ ਨਵੀਂ ਗੱਲ ਹੁੰਦੀ ਹੈ ?

ਸ੍ਰੀਮਤੀ ਮੁਰਾਰੀ : ਜਦੋਂ ਸਾਡਾ ਵਿਆਹ ਹੋਇਆ ਸੀ ਤਾਂ ਸਭ ਕੁਝ ਨਵਾਂ ਸੀ। ਕਈ ਵਾਰ ਸੁਪਨਾ ਵੇਖਦੀ ਹਾਂ ਕਿ ਤੁਸੀਂ ਦੂਰ ਪਹਾੜੀ ਤੇ ਚੜ੍ਹ ਗਏ ਹੋ ਤੇ ਮੈਂ ਹੇਠਾਂ ਖੜੀ ਵੇਖ ਰਹੀ ਹਾਂ।

ਮੁਰਾਰੀ . ਹੋਰ ਕੋਈ ਨਵੀਂ ਗੱਲ ਹੁੰਦੀ ਤਾਂ ਮੈਂ ਤੈਨੂੰ ਦੱਸ ਹੀ ਦਿੰਦਾ ਹਾਂ। ਜਿਵੇਂ ਘੋਸ਼ ਬਾਬੂ ਦੀ ਤਰੱਕੀ ਹੋ ਗਈ ਹੈ। ਕ੍ਰਿਸ਼ਨਣ ਬਦਲ ਕੇ ਸਿੰਗਾਪੁਰ ਜਾ ਰਹੇ ਹਨ। ਮਿਸਿਜ਼ ਸ਼ਰਮਾ ਮੈਟਨਿਟੀ ਲੀਵ ਤੇ ਗਈ ਹੈ। ਅਤੇ ਸਭ ਤੋਂ ਵੱਡੀ ਖ਼ਬਰ ਕਿ ਦਫ਼ਤਰ ਵਾਲੇ ਹਾਂਗਕਾਂਗ ਤੋਂ ਸਾੜ੍ਹੀਆਂ ਮੰਗਵਾ ਰਹੇ ਨੇ।

ਸ੍ਰੀਮਤੀ ਮੁਰਾਰੀ : ਤੁਸੀਂ ਦਫ਼ਤਰ ਹੁੰਦੇ ਹੋ ਤਾਂ ਮੈਂ ਸੋਚਦੀ ਹਾਂ ਅਜ ਇਹ ਕਹਾਂਗੀ, ਉਹ ਕਹਾਂਗੀ ਪਰ ਜਦੋਂ ਤੁਸੀਂ ਆਉਂਦੇ ਹੋ ਤਾਂ ਲਗਦੈ ਕਿ ਕਹਿਣ ਲਈ ਕੁਝ ਵੀ ਨਹੀਂ।

ਮੁਰਾਰੀ : ਪਰ ਇਹ ਮਿਸਟਰ ਐਕਸ ਮਿਸਟਰ ਵਾਈ ਦੀ ਸਾਹਿਬ ਨੂੰ ਚੁਗਲੀ ਕਰ ਰਹੇ ਸਨ ਜਾਂ ਕਿ ਮਿਸਟਰ ਜ਼ੈਡ ਦਾ ਪ੍ਰਟੀਸ਼ਨ ਰਿਜੈਕਟ ਹੋ ਗਿਆ—ਇਹਨਾਂ ਸਾਰੇ ਦਫ਼ਤਰੀ ਝਗੜਿਆਂ ਨਾਲ ਤੇਰਾ ਕੀ ਮਤਲਬ ?

ਸ੍ਰੀਮਤੀ ਮੁਰਾਰੀ : ਜਦੋਂ ਤੁਸੀਂ ਘਰ ਹੁੰਦੇ ਹੋ ਉਦੋਂ ਤਾਂ ਮੈਨੂੰ ਇਕਲੀ ਨਹੀਂ ਹੋਣਾ ਚਾਹੀਦਾ ।

ਮੁਰਾਰੀ : ਸਚ ਕਹਿੰਦਾ ਹਾਂ ਦੁਨੀਆਂ ਬੜੀ ਜ਼ਲੀਲ ਹੈ । ਚੰਗੇ ਭਲੇ ਲੋਕ ਆਪਣੇ ਮਤਲਬ ਲਈ ਦੂਜੇ ਦੀ ਜਾਨ ਲੈਣ ਵਾਸਤੇ ਤਿਆਰ ਹੋ ਜਾਂਦੇ ਹਨ । ਇਹ ਸਭ ਕਹਿਕੇ ਤੁਹਾਨੂੰ ਦੁਖੀ ਕਰਨ ਦਾ ਕੀ ਫ਼ਾਇਦਾ ?

ਸ੍ਰੀਮਤੀ ਮੁਰਾਰੀ : ਕਈ ਵਾਰ ਸੁਪਨਾ ਵੇਖਦੀ ਹਾਂ ਕਿ ਚਾਰੋਂ ਪਾਸੇ ਧੁੰਦ ਹੈ; ਧੁੰਦ ਹੀ ਧੁੰਦ । ਕੁਝ ਨਜ਼ਰ ਨਹੀਂ ਆਉਂਦਾ, ਨਾ ਕੁਝ ਸੁਣਾਈ ਦਿੰਦਾ ਹੈ । ਸਿਰਫ਼ ਤਰ੍ਹਾਂ-ਤਰ੍ਹਾਂ ਦੀਆਂ ਆਵਾਜ਼ਾਂ ਦੀ ਗੂੰਜ ਆਉਂਦੀ ਹੈ ।

ਮੁਰਾਰੀ : ਤੂੰ ਉਹ ਹੈਂ, ਜਿਸਨੂੰ ਘਰ ਦੀ ਸ਼ੋਭਾ ਕਹਿੰਦੇ ਹਨ । ਮਨ ਦਾ ਮੰਦਰ । ਆਦਮੀ ਲੱਖ ਝੰਜਟਾਂ ਵਿਚ ਫਸਿਆ ਹੋਵੇ, ਜ਼ਮਾਨੇ ਦੀਆਂ ਠੋਕਰਾਂ ਖਾਂਦਾ ਹੋਵੇ, ਪਰ ਪਤਨੀ ਕੋਲ ਆ ਕੇ ਆਪਣੇ ਸਾਰੇ ਦੁਖ ਭੁੱਲ ਜਾਂਦਾ ਹੈ । ਤੂੰ ਦੁਨੀਆਂ ਦੇ ਝੰਜਟਾਂ ਤੋਂ ਦੂਰ ਰਹੀ, ਇਹ ਚੰਗੀ ਗੱਲ ਨਹੀਂ ?

ਸ੍ਰੀਮਤੀ ਮੁਰਾਰੀ : ਤੁਸੀਂ ਪਤਾ ਨਹੀਂ ਕੀ ਕਹਿ ਰਹੇ ਹੋ, ਮੈਂ ਪਤਾ ਨਹੀਂ ਕੀ ਕਹਿ ਰਹੀ ਹਾਂ ।

ਮੁਰਾਰੀ : ਕੁਝ ਕਹਿ ਨਾ । ਚੁਪ ਕਿਉਂ ਹੋ ਗਈ ? ਪੁਸ਼ਪਾ !

**ਕਮਰੇ ਵਿਚ ਚਾਨਣਾ ਹੋ ਜਾਂਦਾ ਹੈ ।**

ਸ੍ਰੀਮਤੀ ਮੁਰਾਰੀ : ਹਾਂ !

ਮੁਰਾਰੀ : ਕੀ ਸੋਚਣ ਲਗ ਪਈ ਏਂ ? ਬੋਲਦੀ ਕਿਉਂ ਨਹੀਂ ?

ਸ੍ਰੀਮਤੀ ਮੁਰਾਰੀ : ਇਸਦਾ ਮਤਲਬ ਇਹ ਹੋਇਆ ਕਿ ਬਾਹਰਲੀ ਦੁਨੀਆਂ ਦੀਆਂ ਜਿਹੜੀਆਂ ਖ਼ਬਰਾਂ ਮੈਨੂੰ ਮਿਲਦੀਆਂ ਹਨ, ਸੈਂਸਰ ਹੋ ਕੇ । ਕੁਝ ਚੀਜ਼ਾਂ ਮੇਰੇ ਲਈ ਚੰਗੀਆਂ ਹਨ, ਕੁਝ ਨਹੀਂ ।

ਮੁਰਾਰੀ : ਇਹ ਠੀਕ ਨਹੀਂ ?

ਸ੍ਰੀਮਤੀ ਮੁਰਾਰੀ : ਠੀਕ ਹੈ ।

ਮੁਰਾਰੀ : ਤੇਰੇ ਕਹਿਣ ਤੋਂ ਤਾਂ ਠੀਕ ਨਹੀਂ ਲਗਦਾ ।

ਸ੍ਰੀਮਤੀ ਮੁਰਾਰੀ : ਜੋ ਤੁਸੀਂ ਕਹਿੰਦੇ ਹੋ ਉਹੀ ਠੀਕ ਹੈ । ਮੇਰੇ ਸਮਝਣ ਜਾਂ ਨਾ ਸਮਝਣ ਨਾਲ ਕੋਈ ਫ਼ਰਕ ਨਹੀਂ ਪੈਂਦਾ ।

ਮੁਰਾਰੀ : ਇਹ ਕੀ ਕਿਹਾ ਤੂੰ ? ਕਿਉਂ ਬਈ ?

ਸ੍ਰੀਮਤੀ ਮੁਰਾਰੀ : **ਕੁਝ ਦੇਰ ਚੁਪ ਰਹਿ ਕੇ** ਇਸਤਰੀ ਦਾ ਜਨਮ ਜੁ ਲਿਆ ਹੈ । ਹੁਣ

ਮੈਨੂੰ ਸਮਝ ਆਇਆ ਹੈ । ਸਾਨੂੰ ਆਪਣੇ ਮਨ ਨਾਲ ਸੋਚਣ-ਸਮਝਣ ਦੀ ਲੋੜ ਨਹੀਂ । ਜੋ ਕਿਹਾ ਜਾਵੇ ਕਰੀ ਜਾਣਾ ਹੈ । ਇਸੇ ਲਈ ਇਸਤਰੀ ਨੂੰ ਠੱਪ ਕੇ ਪਾਸੇ ਰਖ ਦਿਤਾ ਜਾਂਦਾ ਹੈ । ਬਾਹਰ ਦੀ ਹਵਾ ਵੀ ਉਹਨੂੰ ਨਾ ਲਗੇ ।

ਮੁਰਾਰੀ : ਤਾਂ ਕੀ ਹਰਜ ਹੈ ? ਦੁਨੀਆਂ ਭਰ ਦੀ ਜ਼ਲਾਲਤ ਤੋਂ ਤਾਂ ਬਚੀਆਂ ਰਹਿੰਦੀਆਂ ਨੇ ? ਤਾਂ ਹੀ ਦੇਵੀ ਅਖਵਾਉਂਦੀ ਹੈ ।

ਸ੍ਰੀਮਤੀ ਮੁਰਾਰੀ : ਹਾਂ ਦੇਵੀ ਤਾਂ ਬਣਾ ਦਿਤਾ, ਪਰ ਇਨਸਾਨ ਮੰਨਣ ਲਈ ਕੋਈ ਤਿਆਰ ਨਹੀਂ ।

ਮੁਰਾਰੀ : ਦੇਵਤਾ ਤਾਂ ਬਈ, ਇਨਸਾਨ ਤੋਂ ਵੀ ਇਕ ਦਰਜਾ ਉਪਰ ਹੁੰਦਾ ਹੈ । ਇਸ ਵਿਚ ਕੀ ਬੁਰਾਈ ਹੈ ?

ਸ੍ਰੀਮਤੀ ਮੁਰਾਰੀ : **ਆਵੇਸ਼ ਵਿਚ** ਝੂਠ ਹੈ, ਵਿਖਾਵਾ ਹੈ, ਮਿਥਿਆ ਹੋਣ ਵਿਚ ਕੀ ਬੁਰਾਈ ਹੈ ?

ਮੁਰਾਰੀ : **ਹੱਸ ਕੇ** ਅੱਛਾ, ਇਹ ਦੋਸ਼ ਮੇਰੇ ਤੇ ਲਗ ਰਿਹੈ ?

ਸ੍ਰੀਮਤੀ ਮੁਰਾਰੀ : ਤੁਸੀਂ ਵੀ ਤਾਂ ਮਰਦ ਜ਼ਾਤ ਹੋ ।

ਮੁਰਾਰੀ : ਮੇਰੇ ਅਤਿਆਚਾਰ ਦਾ ਇਕ ਉਦਾਹਰਣ ਤਾਂ ਦੇ ।

ਸ੍ਰੀਮਤੀ ਮੁਰਾਰੀ : ਸੁਣੋਗੇ ? ਤਾਂ ਲਵੋ ਇਕ ਉਦਾਹਰਣ । ਸਾਰੇ ਜਾਣਤੇ ਹਨ ਕਿ ਸ਼ਰਾਬ ਪੀਣਾ ਮਾੜਾ ਹੈ । ਸਾਰੇ ਇਹ ਵੀ ਜਾਣਦੇ ਨੇ ਕਿ ਥੋੜ੍ਹੀ ਜੇਹੀ ਪੀ ਲੈਣ ਵਿਚ ਕੋਈ ਹਰਜ਼ਾ ਨਹੀਂ । ਪਰ ਤੁਸੀਂ ਆਪਣੇ ਉਪਰ ਤਾਂ ਵਿਸ਼ਵਾਸ ਕਰ ਸਕਦੇ ਹੋ ਕਿ ਸ਼ਰਾਬੀ ਨਹੀਂ ਬਣੋਗੇ, ਪਰ ਮੇਰੇ ਉਪਰ ਨਹੀਂ ਕਰ ਸਕਦੇ । ਕਿਉਂ ?

ਮੁਰਾਰੀ : **ਕੁਝ ਹੈਰਾਨ ਪਰ ਹੱਸਦਿਆਂ** ਕਿਉਂਕਿ ਮੈਨੂੰ ਆਪਣੀ ਜਾਨ ਦੀ ਐਨੀ ਪਰਵਾਹ ਨਹੀਂ ਜਿੰਨੀ ਤੇਰੀ ।

ਸ੍ਰੀਮਤੀ ਮੁਰਾਰੀ : ਇਸਤਰ੍ਹਾਂ ਕਹੋ ਕਿ ਔਰਤ ਦੀ ਅਕਲ ਦਾ ਕੀ ਭਰੋਸਾ ? ਆਖ਼ਿਰ ।

**"ਪਿਤਾ ਰਕਸ਼ਤੀ ਕੋਮਾਰਿ ਭਰਤਾ ਰਕਸ਼ਤੀ ਯੌਵਨੇ ।"**

ਮੁਰਾਰੀ : **ਗਿਲਾਸ ਉਸ ਵਲ ਵਧਾਂਦਿਆਂ** ਲੈ ਬਈ, ਨਰਾਜ਼ ਨਾ ਹੋ । ਜੋ ਇਹ ਐਨੀ ਵੱਡੀ ਚੀਜ਼ ਹੈ ।

ਸ੍ਰੀਮਤੀ ਮੁਰਾਰੀ : ਇਹ ਵੱਡੀ ਚੀਜ਼ ਨਹੀਂ । ਵੱਡੀ ਚੀਜ਼ ਹੈ ਵਿਸ਼ਵਾਸ ।

ਮੁਰਾਰੀ : ਵਿਸ਼ਵਾਸ ਹੈ ਤਾਂ ਹੀ ਦੇ ਰਿਹਾ ਹਾਂ, ਸੱਚੀਂ ! ਇਸ ਨਜ਼ਰ ਨਾਲ ਮੈਂ ਇਹਨੂੰ ਕਦੀ ਨਹੀਂ ਸੀ ਵੇਖਿਆ । ਪਰ ਤੂੰ ਪੀ ਕੇ ਵੇਖ । ਮੈਨੂੰ ਕੋਈ ਇਤਰਾਜ਼ ਨਹੀਂ । ਨਾ ਮੈਂ ਸਮਝਦਾ ਹਾਂ ਕਿ ਤੂੰ ਪੀਵੇਂਗੀ ਤਾਂ ਸ਼ਰਾਬਣ ਹੋ ਜਾਵੇਂਗੀ ।

**ਪਲ ਕੁ ਦੋਵੇਂ ਚੁਪ ਰਹਿੰਦੇ ਹਨ। ਮੁਰਾਰੀ ਮੇਜ਼ ਤੇ ਉਂਗਲ ਨਾਲ ਗੋਲੇ ਤੇ ਤਿਕੋਣ ਬਣਾ ਰਿਹਾ ਹੈ। ਸ੍ਰੀਮਤੀ ਮੁਰਾਰੀ ਕਿਧਰੇ ਦੂਰ ਵੇਖ ਰਹੀ ਹੈ।**

ਸ੍ਰੀਮਤੀ ਮੁਰਾਰੀ : ਇਕ ਗੱਲ ਕਹਾਂ, ਨਰਾਜ਼ ਤਾ ਨਹੀਂ ਹੋਵੋਗੇ ?

ਮੁਰਾਰੀ : ਜਿਹੜੀ ਗੱਲ ਤੂੰ ਕਹਿਣ ਲਗੀ ਹੈਂ ਉਹ ਨਰਾਜ਼ ਹੋਣ ਵਾਲੀ ਨਹੀਂ।

ਸ੍ਰੀਮਤੀ ਮੁਰਾਰੀ : ਤੁਸੀਂ ਸਮਝ ਗਏ ?

ਮੁਰਾਰੀ : ਸ਼ਾਇਦ, ਪਰ ਤੂੰ ਕਹਿ, ਤੇਰੇ ਮੂੰਹੋਂ ਸੁਣਾਂ।

ਸ੍ਰੀਮਤੀ ਮੁਰਾਰੀ : ਤੁਸੀਂ ਸ਼ਾਇਦ ਠੀਕ ਸਮਝ ਗਏ ਹੋ। ਸ਼ਰਾਬ ਮੇਰੇ ਵਾਸਤੇ ਕੋਈ ਨਵੀਂ ਚੀਜ਼ ਨਹੀਂ ਹੈ।

ਮੁਰਾਰੀ : **ਉਸਦਾ ਹੱਥ ਫੜ ਕੇ ਆਪਣੇ ਕੋਲ ਬਿਠਾਂਦਿਆਂ** ਇਥੇ ਆ ਕੇ ਬੈਠੋ।

ਸ੍ਰੀਮਤੀ ਮੁਰਾਰੀ : ਬਹੁਤ ਵਡਾ ਧੱਕਾ ਲਗਿਐ ?

ਮੁਰਾਰੀ : ਹਾਂ, ਸ਼ਾਇਦ ਇਸੇ ਦੀ ਲੋੜ ਸੀ। ਇਕ ਘਰ ਵਿਚ ਰਹਿ ਕੇ ਵੀ ਅਸੀਂ ਕਿੰਨੇ ਅਨਜਾਣ ਹਾਂ। ਮੈਂ ਕਿੰਨਾ ਬੇਖ਼ਬਰ ਹਾਂ। ਤੂੰ ਠੀਕ ਕਿਹੈ। ਸ਼ਾਇਦ ਮਰਦਾਂ ਦੀ ਨਜ਼ਰ ਵਿਚ ਇਸਤਰੀ ਇਕ ਜ਼ਿੰਦਗੀ ਦੀ ਸਹੂਲਤ ਹੈ, ਬਸ। ਉਸਦੀ ਆਪਣੀ ਕੋਈ ਹੋਂਦ ਨਹੀਂ। ਮੈਂ ਵੀ ਆਪਣੇ ਸੰਸਕਾਰਾਂ ਤੋਂ ਮੁਕਤ ਨਹੀਂ। ਇਸੇ ਲਈ ਵੇਖ ਨਹੀਂ ਸਕਿਆ ਕਿ ਤੇਰੇ ਦਿਲ ਵਿਚ ਕੁਝ ਹੈ ਜੋ ਤੈਨੂੰ ਚੁਭ ਰਿਹੈ, ਜੋ ਤੈਨੂੰ ਚੈਨ ਨਹੀਂ ਲੈਣ ਦਿੰਦਾ। ਕੀ ਗੱਲ ਹੈ, ਪੁਸ਼ਪਾ ?

ਸ੍ਰੀਮਤੀ ਮੁਰਾਰੀ : **ਪਲ ਕੁ ਚੁਪ ਰਹਿ ਕੇ** ਪਤਾ ਨਹੀਂ ਕਿਹੋ ਜਿਹਾ ਇਕ ਪਰਦਾ ਪੈ ਗਿਆ ਹੈ ਸਾਡੇ ਦੋਹਾਂ ਵਿਚਾਲੇ। ਮੈਂ ਚਾਹੁੰਦੀ ਹਾਂ ਕਿ ਜਿਹੋ ਜੇਹੀ ਮੈਂ ਹਾਂ, ਚੰਗੀ-ਮਾੜੀ ਉਹੋ ਜੇਹੀ ਹੀ ਤੁਸੀਂ ਮੈਨੂੰ ਵੇਖੋ। ਕਿਸੇ ਤਰ੍ਹਾਂ ਦੀ ਕੰਧ ਨਾ ਰਹੇ।

ਮੁਰਾਰੀ : ਨਹੀਂ ਰਹੇਗੀ। ਤੂੰ ਵੇਖ ਲਵੀਂ। ਮੈਂ ਸਮਝ ਰਿਹਾ ਹਾਂ। ਮੈਨੂੰ ਆਪਣੀਆਂ ਕਈ ਆਦਤਾਂ ਬਦਲਣੀਆਂ ਪੈਣਗੀਆਂ।

ਸ੍ਰੀਮਤੀ ਮੁਰਾਰੀ : ਸਭ ਆਪਣੇ ਸਿਰ ਲੈ ਰਹੇ ਹੋ। ਕਿੰਨਾ ਸ਼ਰਮਿੰਦਾ ਕਰੋਗੇ।

ਮੁਰਾਰੀ : ਨਹੀਂ ਸੱਚ ਕਹਿ ਰਿਹਾ ਹਾਂ। ਅਜ ਦੀ ਹੀ ਗੱਲ ਲੈ। ਜਿੰਨੀ ਦੇਰ ਦਫ਼ਤਰ ਰਿਹਾ, ਟੈਲੀਫ਼ੋਨ ਤੇ ਤਾਰਾਂ ਦਿੰਦਾ ਰਿਹਾ। ਇਕ ਜਹਾਜ਼ ਹਾਦਸੇ ਬਾਰੇ। ਘਰ ਆਂਦਿਆਂ ਵੀ ਇਹੀ ਸੋਚ ਰਿਹਾ ਸਾਂ। ਪਰ ਕਿਉਂਕਿ ਡਰਾਉਣੀ ਖ਼ਬਰ ਹੈ—43 ਬੰਦੇ ਮਰੇ ਨੇ। ਤੈਨੂੰ ਸੁਣਾਨ ਦਾ ਮੇਰਾ ਕੋਈ ਇਰਾਦਾ ਨਹੀਂ ਸੀ। ਪਰ ਕਿਉਂ ? ਤੂੰ ਕੋਈ ਦੁਧ-ਪੀਂਦੀ ਬੱਚੀ ਹੈਂ ?

ਸ੍ਰੀਮਤੀ ਮੁਰਾਰੀ : ਹੱਾਇ ਰਾਮ ! ਭਾਰਤੀ ਜਹਾਜ਼ ਤਾਂ ਨਹੀਂ ਸੀ ?

ਮੁਰਾਰੀ : ਨਹੀਂ, ਪਰ ਇਕ ਭਾਰਤੀ ਸੱਜਣ ਉਸ ਵਿਚ ਸਨ । ਤਾਂ ਹੀ ਐਨੇ ਤਾਰ ਤੇ ਟੈਲੀਫੋਨ ਖੜਕਾਣੇ ਪਏ ।

ਸ੍ਰੀਮਤੀ ਮੁਰਾਰੀ : ਇਕ—ਹਾਂ, ਤੂੰ ਤਾਂ ਪਟਨਾ ਕਾਲਜ ਵਿਚ ਪੜ੍ਹੀ ਹੈਂ । ਤੇਰੇ ਵੇਲੇ ਦੇ ਇਕ ਪ੍ਰੋਫ਼ੈਸਰ ਰਤਨਨਾਥ ਸਨ ਉਥੇ ?

**ਬੰਸਰੀ ਉਪਰ ਜਾਣੀ ਪਛਾਣੀ ਧੁੰਨ ਸੁਣਦੀ ਹੈ ।**

ਸ੍ਰੀਮਤੀ ਮੁਰਾਰੀ : ਹਾਂ, ਹੈ ਸਨ । ਉਹੀ ਤਾਂ ਨਹੀਂ ਸਨ ?

ਮੁਰਾਰੀ : ਉਹੀ ਸਨ । ਭਾਰਤ ਦੀ ਮਾੜੀ ਕਿਸਮਤ ਹੈ । ਇਹ ਬੰਦਾ ਦੁਨੀਆਂ ਭਰ ਦੇ ਵੱਡੇ ਵਿਦਵਾਨਾਂ ਵਿਚੋਂ ਸੀ ।

ਸ੍ਰੀਮਤੀ ਮੁਰਾਰੀ : ਪ੍ਰੋਫ਼ੈਸਰ ਰਤਨਨਾਥ ? ਮੈਂ ਜਾਣਦੀ ਸੀ ਉਹਨਾਂ ਨੂੰ ।

ਮੁਰਾਰੀ : ਹਾਂ, ਉਹਨਾਂ ਨੂੰ ਕੌਣ ਨਹੀਂ ਜਾਣੇਗਾ ? ਏ ਗ੍ਰੇਟ ਸਨ ਆਫ਼ ਇੰਡੀਆ । ਚੰਗਾ, ਉਠੋ ਖਾਣਾ ਖਾ ਲਈਏ ਹੁਣ ?

ਸ੍ਰੀਮਤੀ ਮੁਰਾਰੀ : ਚਲੋ । ਖਾਣਾ ਖਾ ਕੇ ਗੀਤਾਂਜਲੀ ਸੁਣੋਗੇ ?

**ਮੁਰਾਰੀ ਹਾਂ ਵਿਚ ਸਿਰ ਹਿਲਾਂਦਾ ਹੈ । ਸ੍ਰੀਮਤੀ ਮੁਰਾਰੀ ਪਤੀ ਦਾ ਹੱਥ ਆਪਣੇ ਮੋਢੇ ਤੇ ਰਖਦੀ ਹੈ । ਦੋਵੇਂ ਅੰਦਰ ਚਲੇ ਜਾਂਦੇ ਹਨ । ਚਾਨਣ ਬਦਲਦਾ ਹੈ । ਦੋਵੇਂ ਇਕ-ਦੂਜੇ ਵਲ ਵੇਖਣ ਦਾ ਪੋਜ਼ ਬਣਾ ਕੇ ਨਿਸ਼ਚਿੰਤ ਖੜੇ ਹੋ ਜਾਂਦੇ ਹਨ । ਸੂਤਰਧਾਰ ਆਉਂਦਾ ਹੈ ।**

ਸੂਤਰਧਾਰ : ਬਸ, ਇਥੋਂ ਦੀ ਗੱਲ ਇਥੇ ਹੀ ਛੱਡਦੇ ਹਾਂ, ਬਾਕੀ ਲਈ ਹੱਥ ਜੋੜਦੇ ਹਾਂ । ਕਿਉਂਕਿ ਸੱਜਣੋ, ਤਮਾਸ਼ਾ ਖ਼ਤਮ ਹੋ ਗਿਆ ਹੈ । ਹੁਣ ਗੱਲ ਵਧਾਣ ਨਾਲ ਕੀ ਫ਼ਾਇਦਾ । ਜਿਹੜਾ ਆਪ ਸੂਰਜ ਹੈ, ਉਸਨੂੰ ਦੀਵਾ ਵਿਖਾਣ ਦਾ ਕੀ ਫ਼ਾਇਦਾ ?

**ਸਟੇਜ ਵਾਲੇ ਹਿੱਸੇ ਵਿਚ ਸਾਰਾ ਚਾਨਣਾ ਹੋ ਜਾਂਦਾ ਹੈ । ਸ੍ਰੀ ਅਤੇ ਸ੍ਰੀਮਤੀ ਮੁਰਾਰੀ ਸੂਤਰਧਾਰ ਕੋਲ ਆ ਕੇ ਖੜੇ ਹੋ ਜਾਂਦੇ ਹਨ । ਤਿੰਨੋਂ ਦਰਸ਼ਕਾਂ ਨੂੰ ਸਿਰ ਝੁਕਾਂਦੇ ਹਨ । ਤਾੜੀਆਂ ਵਜਦੀਆਂ ਨੇ ਅਤੇ ਸਾਰੇ ਕਮਰੇ ਵਿਚ ਰੌਸ਼ਨੀ ਹੋ ਜਾਂਦੀ ਹੈ ।**

# ਇਕ ਹੋਰ ਦਿਨ

**ਸ਼ਾਂਤੀ ਮਹਿਰੋਤਰਾ**

**ਪਾਤਰ**

ਜਨਾਨੀ
ਆਦਮੀ
ਕੁੜੀ
ਮੁੰਡਾ

## ਪਹਿਲੀ ਝਾਕੀ

**ਇਕ ਖਾਣੇ ਦਾ ਕਮਰਾ। ਸੱਜੇ ਪਾਸਿਉਂ ਦਾਖ਼ਲ ਹੋਣ ਦਾ ਬੂਹਾ। ਵਿਚਕਾਰ ਖਾਣੇ ਦੀ ਮੇਜ਼ ਅਤੇ ਨੀਵੀਂ ਬੈਕ ਦੀਆਂ ਕੁਰਸੀਆਂ। ਪਰਦਾ ਖੁਲ੍ਹਦਾ ਹੈ ਤਾਂ ਖੱਬੇ ਬੂਹੇ ਵਿਚੋਂ ਜਨਾਨੀ ਕੇਤਲੀ ਲੈ ਕੇ ਆਉਂਦੀ ਹੈ। ਮੇਜ਼ ਤੇ ਕੇਤਲੀ ਰਖ ਕੇ ਟਕੋਜ਼ੀ ਨਾਲ ਢਕ ਦੇਂਦੀ ਹੈ। ਆਦਮੀ ਅਖ਼ਬਾਰ ਦੇ ਵਿਚਲੇ ਸਫ਼ੇ ਦੀਆਂ ਖ਼ਬਰਾਂ ਵੇਖ ਰਿਹਾ ਹੈ। ਉਹ ਸੂਟ ਪਾ ਕੇ ਦਫ਼ਤਰ ਜਾਣ ਵਾਸਤੇ ਤਿਆਰ ਹੋ ਚੁਕਾ ਹੈ। ਮੁੰਡਾ ਬੜੇ ਆਧੁਨਿਕ ਢੰਗ ਦੇ ਕਪੜੇ ਪਾਈ ਕਿਸੇ ਫ਼ਿਲਮੀ ਰਸਾਲੇ ਉਪਰ ਝੁਕਿਆ, ਇਕ ਕੁੜੀ ਨੂੰ, ਕਿਸ ਕੋਣ ਤੋਂ ਵੇਖੇ ਕਿ ਉਹ ਸਭ ਤੋਂ ਸੋਹਣੀ ਲਗੇ, ਇਸੇ ਕੋਸ਼ਿਸ਼ ਵਿਚ ਹੈ। ਕੁੜੀ ਨਵੇਂ ਫ਼ੈਸ਼ਨ ਦੇ ਚੂੜੀਦਾਰ ਪਜਾਮੇ ਕੁੜਤੇ ਵਿਚ ਹੈ, ਅਤੇ ਗਲੇ ਵਿਚ ਚੁੰਨੀ ਪਾਈ ਮੇਜ਼ ਉਪਰ ਪਈ ਇਆਨ ਫਲੇਮਿੰਗ ਦੀ 'ਲਿਵ ਐਂਡ ਲੇਟ ਡਾਈ' ਪੜ੍ਹ ਰਹੀ ਹੈ।**

ਮੁੰਡਾ : **ਤਿਉੜੀ ਚੜ੍ਹਾ ਕੇ ਮਾਂ ਵਲ ਵੇਖਦਿਆਂ** ਇਸ ਘਰ ਵਿਚ ਚਾਹ ਹਮੇਸ਼ਾ ਨਿਕੰਮੀ ਬਣਦੀ ਹੈ। ਪਾਣੀ ਉਬਲਦਾ ਰਹਿੰਦਾ ਹੈ ਪਰ ਕਿਸੇ ਨੂੰ ਕੇਤਲੀ ਵਿਚ ਪਾਣ ਦੀ ਹੋਸ਼ ਨਹੀਂ ਹੁੰਦੀ।

ਆਦਮੀ : **ਅਖ਼ਬਾਰ ਤੋਂ ਨਜ਼ਰ ਹਟਾ ਕੇ ਮੁੰਡੇ ਨੂੰ ਘੂਰਦਿਆਂ** ਸਾਲਾ ਬਤਮੀਜ਼। **ਫਿਰ ਅਖ਼ਬਾਰ ਪੜ੍ਹਣ ਵਿਚ ਮਸਤ ਹੋ ਜਾਂਦਾ ਹੈ।**

ਮੁੰਡਾ : **ਗੁੱਸੇ ਨਾਲ ਪਰ ਹਲਕੀ ਆਵਾਜ਼ ਵਿਚ** ਸ਼ੁਰੂ ਹੋ ਗਿਐ!

ਕੁੜੀ : ਹਾਇ ਰਬਾ! ਵਾਲ-ਵਾਲ ਬਚੇ।

ਆਦਮੀ : ਬੇਬੀ, ਤੈਨੂੰ ਕਿੰਨੀ ਵਾਰ ਕਹਿਣਾ ਪਵੇਗਾ ਕਿ ਖਾਣ ਵੇਲੇ ਇਹ ਬਕਵਾਸ ਨਾ ਪੜ੍ਹਿਆ ਕਰ।

**ਇਸੇ ਦੌਰਾਨ ਜਨਾਨੀ ਪਲੇਟਾਂ ਲਿਆ ਕੇ ਰਖਦੀ ਹੈ ਜਿਹੜੀਆਂ ਕਿ ਖ਼ਾਲੀ ਹਨ। ਕੇਤਲੀ ਵੀ ਖ਼ਾਲੀ ਹੈ। ਖਾਣ-ਪੀਣ ਦੀ ਸਿਰਫ਼ ਅਦਾਕਾਰੀ ਹੁੰਦੀ ਰਹਿੰਦੀ ਹੈ।**

ਕੁੜੀ : ਬਕਵਾਸ ? ਓ ਡੈਡੀ ! ਤੁਸੀਂ ਇਸਨੂੰ ਨਹੀਂ ਸਮਝ ਸਕਦੇ। ਜੇਮਸ ਬਾਂਡ ਬੜਾ ਕਮਾਲ ਦਾ ਆਦਮੀ ਹੈ। ਕਾਸ਼ ਸਾਲਿਟੇਰ ਦੀ ਥਾਂ ਉਹਦੇ ਨਾਲ ਮੈਂ ਹੁੰਦੀ। ਪਤੈ ਇਸ ਵੇਲੇ ਉਹ ਵਿਚਾਰਾ ਕਿਸ ਮੁਸੀਬਤ ਵਿਚ ਫਸਿਆ ਹੈ ?

ਆਦਮੀ : ਨਾ ਜਾਣਦਾ ਹਾਂ ਤੇ ਨਾ ਹੀ ਜਾਣਨਾ ਚਾਹੁੰਦਾ ਹਾਂ। ਉਤਰ ਕੇ ਤਮੀਜ਼ ਨਾਲ ਕੁਰਸੀ ਉਪਰ ਬੈਠ ਤੇ ਇਹ ਬਕਵਾਸ ਬੰਦ ਕਰ। ਮੇਰਾ ਸਿਰ ਪੀੜ ਕਰ ਰਿਹੈ।

ਕੁੜੀ : ਸੌਰੀ, ਡੈਡੀ।

**ਕੁੜੀ ਮੇਜ਼ ਤੋਂ ਉਤਰ ਕੇ ਕੁਰਸੀ ਤੇ ਬੈਠ ਜਾਂਦੀ ਹੈ ਅਤੇ ਫਿਰ ਨਾਵਲ ਪੜ੍ਹਣ ਵਿਚ ਮਸਤ ਹੋ ਜਾਂਦੀ ਹੈ। ਸਾਹਮਣੇ ਰਖੇ ਖ਼ਾਲੀ ਕਪ ਵਿਚ ਚਮਚਾ ਫੇਰਨ ਲਗਦੀ ਹੈ। ਜਨਾਨੀ ਦੁੱਧ ਦਾਨੀ ਲੈ ਆਂਦੀ ਹੈ।**

ਮੁੰਡਾ : ਜਿਸ ਕੱਪ ਵਿਚ ਤੂੰ ਚੀਨੀ ਘੋਲ ਰਹੀ ਹੈਂ, ਉਹ ਖ਼ਾਲੀ ਹੈ।

ਕੁੜੀ : **ਮੁਸਕਰਾ ਕੇ** ਉ-ਉ-ਉ !

ਮੁੰਡਾ : ਕਿਵੇਂ ਬਣਦੀ ਹੈਂ !

ਕੁੜੀ : ਸ਼ਟ ਅਪ ! ਤੇਰੇ ਨਾਲ ਕੌਣ ਬੋਲ ਰਿਹੈ।

ਮੁੰਡਾ : ਬਿੱਚ !

ਕੁੜੀ : ਸਵਾਈਨ।

**ਜਨਾਨੀ ਦੇ ਮੱਥੇ ਤੇ ਹਲਕਾ ਜਿਹਾ ਵੱਟ ਪੈਂਦਾ ਹੈ। ਪਰ ਫਿਰ ਸਹਿਜਤਾ ਨਾਲ ਉਹ ਬੱਚਿਆਂ ਲਈ ਚਾਹ ਬਣਾਉਣ ਲਗਦੀ ਹੈ।**

ਆਦਮੀ : ਵਾਹ ! ਵਾਹ ! ਕਿੰਨੇ ਤਮੀਜ਼ ਵਾਲੇ ਬੱਚੇ ਨੇ। ਗੱਲਾਂ ਸੁਣ ਕੇ ਤਬੀਅਤ ਪ੍ਰਸੰਨ ਹੋ ਜਾਂਦੀ ਹੈ। **ਜਨਾਨੀ ਨੂੰ** ਪਰ ਤੁਹਾਨੂੰ ਸ਼ਾਇਦ ਇਹਨਾਂ ਗੱਲਾਂ ਵਿਚ ਕੋਈ ਰੁਚੀ ਨਹੀਂ—ਨਹੀਂ ਨਾ ? **ਜਨਾਨੀ ਤੋਂ ਕੋਈ ਜਵਾਬ ਨਾ ਸੁਣ ਕੇ** ਤੁਹਾਨੂੰ ਹੀ ਕਹਿ ਰਿਹਾ ਹਾਂ।

ਜਨਾਨੀ : ਤੁਸੀਂ ਚਾਹ ਹੀ ਲਵੋਗੇ ਨਾ ?

ਆਦਮੀ : ਚਲਾਕੀ ਜ਼ਰਾ ਘਟ ਵਿਖਾਇਆ ਕਰੋ।

ਜਨਾਨੀ : ਚਾਹ ਲਈ ਪੁਛਣਾ, ਚਲਾਕੀ ਹੈ ?

ਆਦਮੀ : ਐਨੀ ਸਿਧੀ ਨਹੀਂ ਕਿ ਤੈਨੂੰ ਚਲਾਕੀ ਵੀ ਸਮਝਾਣੀ ਪਵੇ।

ਜਨਾਨੀ : **ਚਾਹ ਬਣਾਂਦਿਆਂ** ਤੁਸੀਂ ਦੱਸਿਆ ਨਹੀਂ ਚਾਹ ਲਵੋਗੇ ਕਿ ਕਾਫ਼ੀ ?

ਆਦਮੀ : **ਕੱਪ ਆਪਣੇ ਵੱਲ ਖਿਚਦਿਆਂ** ਜੋ ਹੈ ਉਹੀ ਠੀਕ ਹੈ। **ਇਕ ਘੁੱਟ ਪੀ ਕੇ** ਵਾਹ ! ਵਾਹ ! ਕਮਾਲ ਹੈ ! ਐਨੀ ਵਧੀਆ ਚਾਹ ਬਣਾਨੀ ਕਿਥੋਂ ਸਿਖੀ ਐ ਤੂੰ ? ਤੇਰੇ ਹੱਥਾਂ ਦਾ ਬਣਿਆ ਇਕ ਕੱਪ ਪੀ ਲਈਏ ਤਾਂ ਚਾਹ ਦੀ ਆਦਤ ਹਮੇਸ਼ਾਂ ਲਈ ਛੁੱਟ ਜਾਵੇ।

ਜਨਾਨੀ : ਹਲਕੀ ਹੈ ਕੀ ?

ਆਦਮੀ : ਇਕ ਖ਼ੂਬੀ ਹੋਵੇ ਤਾਂ ਦੱਸਾਂ। ਹਲਕੀ ਹੈ, ਦੁੱਧ ਵਧੇਰੇ ਹੈ, ਚੀਨੀ ਹੈ ਈ ਨਹੀਂ।

ਜਨਾਨੀ : ਚੀਨੀ ਪਾਈ ਤਾਂ ਹੈ, ਸ਼ਾਇਦ ਹਿਲਾਈ ਨਹੀਂ।...ਛੱਡ ਦਿਉ, ਦੂਜਾ ਕੱਪ ਬਣਾਂਦੀ ਹਾਂ।

ਆਦਮੀ : ਨਹੀਂ, ਰਹਿਣ ਦੇ। ਦੂਜਾ ਇਸ ਤੋਂ ਚੰਗਾ ਬਣ ਹੀ ਜਾਵੇਗਾ, ਇਸਦੀ ਉਮੀਦ ਘੱਟ ਹੈ।

ਮੁੰਡਾ : **ਕੁੜੀ ਨੂੰ** ਅੱਜ ਤੂੰ ਕਾਲਜ ਨਹੀਂ ਜਾਣਾ ?

**ਉਹ ਕਿਤਾਬ ਪੜ੍ਹਨ ਵਿਚ ਇਉਂ ਲੀਨ ਹੈ ਕਿ ਉਸਦੀ ਗੱਲ ਵੱਲ ਧਿਆਨ ਨਹੀਂ ਦੇਂਦੀ।**

ਮੁੰਡਾ : ਤੂੰ ਕਿੰਨੀ ਬਦਤਮੀਜ਼ ਹੁੰਦੀ ਜਾ ਰਹੀ ਹੈਂ ! ਯੂ ਹੈਵ ਨੋ ਮੈਨਰਸ। ਬੀਹੇਵ।

ਕੁੜੀ : **ਬਿਨਾਂ ਕਿਤਾਬ ਤੋਂ ਸਿਰ ਚੁਕੇ** ਪਹਿਲਾਂ ਆਪਣਾ ਮੂੰਹ ਸ਼ੀਸ਼ੇ ਵਿਚ ਵੇਖ ਲੈ, ਫਿਰ ਮੇਰੀ ਗੱਲ ਕਰੀਂ।

ਆਦਮੀ : **ਮੁੰਡੇ ਨੂੰ** ਤੂੰ ਉਹ ਇੰਜੀਨਿਅਰਿੰਗ ਵਾਲਾ ਫ਼ਾਰਮ ਭਰ ਦਿਤੈ ?

ਮੁੰਡਾ : ਜੀ।

ਆਦਮੀ : ਕੁਝ ਪੜ੍ਹਾਈ ਸ਼ੁਰੂ ਕੀਤੀ ਹੈ ਕਿ ਇਸ ਵਾਰ ਵੀ ਪੈਸੇ ਬੇਕਾਰ ਜਾਣਗੇ ?

ਮੁੰਡਾ : ਚਲੇ ਵੀ ਗਏ ਤਾਂ ਕਿਹੜੇ ਲੱਖਾਂ ਜਾ ਰਹੇ ਨੇ।

ਆਦਮੀ : ਨਵਾਬਜ਼ਾਦੇ, ਆਪਣੀ ਜੇਬ ਵਿਚੋਂ ਜਾਣ ਤਾਂ ਪਤਾ ਲਗਦੈ। **ਕੁੜੀ ਨੂੰ ਸੰਬੋਧਨ ਕਰਕੇ** ਬੇਬੀ ਤੂੰ ਸ਼ਰਬਤ ਪੀਵੇਂਗੀ ?

ਕੁੜੀ : ਸ਼ਰਬਤ ?...ਜੀ, ਨਹੀਂ ਤਾਂ...ਊਂ ਊਂ ਊਂ ! ਚਾਹ ਬਿਲਕੁਲ ਭੁੱਲ ਗਈ ਸੀ। ਦੀਪਕ, ਪਲੀਜ਼ ਜ਼ਰਾ ਚੀਨੀ।

ਮੁੰਡਾ : ਤੇਰਾ ਨੌਕਰ ਨਹੀਂ ਹਾਂ। ਚੁਕੋ ਤੇ ਪਾ ਲਵੋ।

ਕੁੜੀ : ਚੁਕ ਤਾਂ ਲਵਾਂਗੀ। ਤੇਰੀ ਬੜੀ ਪ੍ਰਵਾਹ ਹੈ। ਟੂ ਹੈਲ ਵਿਦ ਯੂ। ਹੁਣ ਆਵੀਂ ਕੋਈ ਕਿਤਾਬ ਲੈ ਕੇ।

ਆਦਮੀ : **ਜਨਾਨੀ ਨੂੰ** ਅੱਜ ਇਕ ਖ਼ਾਸ ਕੰਮ ਸੀ। ਤੈਨੂੰ ਤਾਂ ਯਾਦ ਨਹੀਂ ਹੋਣਾ।

ਮੁੰਡਾ : **ਕੁੜੀ ਨੂੰ** ਠੀਕ ਹੈ, ਨਹੀਂ ਆਵਾਂਗਾ।

ਜਨਾਨੀ : **ਆਦਮੀ ਨੂੰ** ਖ਼ਾਸ ਕੰਮ ? ਕੀ ਸੀ ?

ਆਦਮੀ : **ਜਨਾਨੀ ਨੂੰ** ਉਹੀ ਤਾਂ ਮੈਂ ਤੇਰੇ ਤੋਂ ਪੁੱਛ ਰਿਹਾ ਹਾਂ ।

ਕੁੜੀ : **ਮੁੰਡੇ ਨੂੰ** ਨਹੀਂ ਆਵਾਂਗੀ । ਹੁਣ ਤਾਂ ਬੜਾ ਸਿੱਧਾ ਬਣ ਕੇ ਕਹੇਂਗਾ 'ਬੇਬੀ...ਪਲੀਜ਼, ਜ਼ਰਾ ਇਸਦਾ ਮਤਲਬ ਦੱਸ ਦੇ ।'

ਜਨਾਨੀ : **ਆਦਮੀ ਨੂੰ** ਯਾਦ ਨਹੀਂ ਆ ਰਿਹਾ ।

ਮੁੰਡਾ : **ਕੁੜੀ ਨੂੰ** ਅੱਛਾ ਬਾਬਾ, ਨਾ ਦੱਸੀਂ । ਡਿਕਸ਼ਨਰੀ ਨਾਮ ਦੀ ਇਕ ਚੀਜ਼ ਹੁੰਦੀ ਹੈ ਨਾ, ਉਸੇ ਨਾਲ ਕੰਮ ਸਰ ਜਾਵੇਗਾ ।

ਆਦਮੀ : **ਜਨਾਨੀ ਨੂੰ** ਸੋਚਣ ਦੀ ਤਕਲੀਫ ਕਰ ਲਵੋ, ਤਾਂ ਦੱਸਣਾ ।

ਜਨਾਨੀ : **ਸੋਚ ਕੇ,** ਵੇਖਿਆ ।

ਕੁੜੀ : **ਮੁੰਡੇ ਨੂੰ ਉਠਦਿਆਂ ਵੇਖ ਕੇ ਖ਼ੁਸ਼ਾਮਦ ਨਾਲ** ਵਾਪਸੀ ਤੇ ਮੇਰੀ ਮੇਜ਼ ਤੋਂ ਨੀਲੀ ਫ਼ਾਈਲ ਚੁਕਦਾ ਲਿਆਈਂ...ਪਲੀ...ਜ਼ ।

ਮੁੰਡਾ : ਤੇਰੇ ਪੈਰਾਂ ਨੂੰ ਕੋਈ ਤਕਲੀਫ ਹੈ ?

ਆਦਮੀ : **ਜਨਾਨੀ ਨੂੰ** ਟਾਲੋ ਨਾਂਹ । ਟਾਲਣ ਵਿਚ ਤੂੰ ਬੜੀ ਤੇਜ਼ ਹੈਂ ।

**ਬਾਹਰੋਂ ਸਾਈਕਲ ਦੀ ਘੰਟੀ ਅਤੇ ਡਾਕੀਏ ਦੀ ਆਵਾਜ਼ ਸੁਣਾਈ ਦੇਂਦੀ ਹੈ। ਜਨਾਨੀ ਮਰਦ ਨੂੰ 'ਇਕ ਮਿੰਟ' ਕਹਿ ਕੇ ਬਾਹਰ ਚਲੀ ਜਾਂਦੀ ਹੈ।**

ਕੁੜੀ : ਪਲੀਜ਼, ਦੀਪਕ, ਮੈਂ ਆਪ ਚਲੀ ਜਾਂਦੀ, ਪਰ ਇਸ ਵੇਲੇ ਦੁਸ਼ਟ ਬਿਗ ਮੱਛੀਆਂ ਦਾ ਸ਼ਿਕਾਰ ਬਣਨ ਹੀ ਵਾਲਾ ਹੈ ।

ਮੁੰਡਾ : ਬਿਗ ਦੀ ਐਸੀ ਤੈਸੀ ! ਉਹ ਬਚੇ ਭਾਵੇਂ ਨਰਕ ਵਿਚ ਜਾਵੇ, ਮੈਨੂੰ ਕੀ ਮਤਲਬ, ਖ਼ੈਰ ਖ਼ੁਸ਼ਾਮਦ ਕਰ ਰਹੀ ਹੈਂ, ਇਸ ਲਈ ਇਸ ਵਾਰ ਤਾਂ ਫਾਇਲ ਚੁੱਕ ਲਿਆਵਾਂਗਾ, ਪਰ ਖ਼ੈਰੀਅਤ ਚਾਹੁੰਦੀ ਹੈਂ ਤਾਂ ਆਪਣੀ ਗੱਲਬਾਤ ਦਾ ਤਰੀਕਾ ਬਦਲ, ਨਹੀਂ ਤਾਂ ਪਛਤਾਏਂਗੀ ।

**ਮੁੰਡਾ ਉਠ ਕੇ ਅੰਦਰ ਜਾਂਦਾ ਹੈ ਜਨਾਨੀ ਬਾਹਰੋਂ ਪੋਸਟਕਾਰਡ ਤੇ ਮਨੀਆਰਡਰ ਦੀ ਰਸੀਦ ਆਦਮੀ ਨੂੰ ਫੜਾਂਦੀ ਹੈ। ਕੁੜੀ ਕਿਤਾਬ ਪੜ੍ਹਨ ਵਿਚ ਹੋਰ ਲੀਨ ਹੋ ਜਾਂਦੀ ਹੈ।**

ਆਦਮੀ : **ਜਨਾਨੀ ਨੂੰ** ਹੂੰ । ਤਾਂ ਫਿਰ......?

ਜਨਾਨੀ : ਪਤਾ ਨਹੀਂ ਕੀ ਗੱਲ ਸੀ ?

ਆਦਮੀ : ਪਤੈ ਅੱਜ ਕੀ ਵਾਰ ਹੈ ?

ਜਨਾਨੀ : ਸਨੀਚਰ !

ਆਦਮੀ : ਤਾਰੀਖ਼ ?

ਜਨਾਨੀ : ਹਰ ਨਵੇਂ ਦਿਨ ਉੱਪਰ ਤਾਰੀਖ਼ ਚਿਪਕਾਣਾ ਤੁਹਾਡਾ ਕੰਮ ਹੈ । ਸਾਨੂੰ ਤਾਂ ਸਾਲ ਵਿਚ ਮੁਸ਼ਕਿਲ ਨਾਲ ਤਿੰਨ ਚਾਰ ਤਾਰੀਖ਼ਾਂ ਯਾਦ ਰਹਿੰਦੀਆਂ ਨੇ, ਬਸ ।

ਆਦਮੀ : ਕੈਲੰਡਰ ਦੀ ਮਦਦ ਲਵੋ ।

ਜਨਾਨੀ : ਤੁਹਾਡੇ ਕੋਲ ਕੀ ਟੰਗਿਆ ਹੈ ।

ਆਦਮੀ : ਉੱਠ ਕੇ ਵੇਖ ਲੈ । ਕਿਹੜਾ ਦੋ-ਚਾਰ ਮੀਲ ਦੂਰ ਹੈ ।

ਜਨਾਨੀ : **ਤੰਗ ਆ ਕੇ** ਹਰ ਕੰਮ ਵਾਸਤੇ ਤਾਨਾਸ਼ਾਹੀ ਜ਼ਰੂਰੀ ਹੈ ? ਸਤ ਜਨਵਰੀ ।

ਆਦਮੀ : ਹਾਂ, ਸਤ ਜਨਵਰੀ ਅੱਜ ਬੰਪਰ ਹਾਊਜ਼ੀ ਹੈ ।

ਜਨਾਨੀ : ਹੂੰ, ਹਾਊਜ਼ੀ ! ਮੈਂ ਸਮਝ ਰਹੀ ਸੀ ਕੋਈ ਜ਼ਰੂਰੀ ਕੰਮ ਭੁੱਲ ਗਈ ਹਾਂ ।

ਆਦਮੀ : ਤੁਹਾਡੇ "ਹੂੰ" ਕਰਨ ਨਾਲ ਕਿਸੇ ਐਂਟਰਟੇਨਮੈਂਟ ਦਾ ਮੁੱਲ ਘੱਟ ਨਹੀਂ ਜਾਵੇਗਾ ।

ਜਨਾਨੀ : ਠੀਕ ਹੈ, ਪਰ ਹਾਊਜ਼ੀ ਨਾਲ ਮਨੋਰੰਜਨ ਹੁੰਦਾ ਹੈ ਜਾਂ ਨਹੀਂ ਇਸ ਬਾਰੇ ਦੋ ਵਿਚਾਰ ਹੋ ਸਕਦੇ ਹਨ ।

**ਮੁੰਡਾ ਇਕ ਫ਼ਾਇਲ ਚੁੱਕੀ ਅੰਦਰ ਆਉਂਦਾ ਹੈ ਅਤੇ ਕੁੜੀ ਵੱਲ ਉਛਾਲ ਦਿੰਦਾ ਹੈ ਉਹ ਥੈਂਕਯੂ ਕਹਿ ਕੇ ਫ਼ਾਇਲ ਫੜ ਲੈਂਦੀ ਹੈ। ਹੱਥਲੀ ਕਿਤਾਬ ਮੇਜ਼ ਤੇ ਰੱਖ ਕੇ ਬੜੀ ਦਿਲਚਸਪੀ ਨਾਲ ਆਦਮੀ ਤੇ ਜਨਾਨੀ ਦੀਆਂ ਗੱਲਾਂ ਸੁਣ ਰਹੀ ਹੈ। ਮੁੰਡੇ ਨੂੰ ਵੀ ਸੁਣਨ ਦਾ ਇਸ਼ਾਰਾ ਕਰਦੀ ਹੈ ।**

ਆਦਮੀ : ਜੀ ਹਾਂ, ਮੈਂ ਭੁੱਲ ਹੀ ਗਿਆ ਸਾਂ । ਤਾਂ ਤੁਸੀਂ ਕਲਾਕਾਰ ਹੋ । ਤੂੰ ਵਧੀਆ ਫ਼ਿਲਮ ਨਹੀਂ ਵੇਖੇਂਗੀ, ਘਟੀਆ ਨਾਟਕ ਵੇਖੇਂਗੀ । ਪੱਛਮੀ ਸੰਗੀਤ ਨਹੀਂ ਸੁਣੇਂਗੀ, ਆ-ਆ-ਆ-ਆ ਵਿਚੋਂ ਰੱਸ ਲਵੇਂਗੀ । ਸਾਲਾ ਸੰਗੀਤ ਹੈ ਉਹ ਵੀ ! ਖਾਣਾ ਖਾਣ ਤੋਂ ਬਾਅਦ ਸੁਣੋ ਤਾਂ ਦਿਲ ਖ਼ਰਾਬ ਹੁੰਦਾ ਹੈ । ਜਿਵੇਂ ਕਿਸੇ ਦੇ ਗਲੇ ਵਿਚ ਮੱਖੀ ਫਸ ਗਈ ਹੋਵੇ ।

ਕੁੜੀ : ਹਾਏ ਡੈਡੀ, ਤੁਸੀਂ ਕਮਾਲ ਹੋ । ਹਰ ਚੀਜ਼ ਕਿੰਨੇ ਪਿਆਰੇ ਤਰੀਕੇ ਨਾਲ ਦੱਸਦੇ ਹੋ । ਮੰਮੀ ਨਾਲ ਜਿੱਥੇ ਵੀ ਜਾਵੋ ਬੋਰ ਹੋਣਾ ਪੈਂਦਾ ਹੈ, ਇਸ ਵਿਚ ਸ਼ੱਕ ਨਹੀਂ । ਇਕ ਵਾਰ ਮੈਨੂੰ ਆਪਣੇ ਨਾਲ ਲੈ ਗਈ ਸੀ ਪਤਾ ਨਹੀਂ ਕਿਸ ਜੀਨਅਸ ਦਾ ਗਾਣਾ ਸੀ । ਮੈਂ ਤੇ ਜਾ ਕੇ ਊਂਘਦੀ ਰਹੀ । ਉਹ ਗਾਡ ! ਵੱਟ ਟਾਰਚਰ !

ਮੁੰਡਾ : ਬਿਲਕੁਲ ਠੀਕ ਹੈ । ਮੰਮੀ ਦੀ ਪਸੰਦ ਵਾਲੀ ਥਾਂ ਜਾਣਾ ਸਜ਼ਾ ਹੈ ।

ਕੁੜੀ : ਗੁੱਸਾ ਤਾਂ ਨਹੀਂ ਕਰ ਰਹੀ ਨਾ, ਮੰਮੀ ।

ਆਦਮੀ : ਤਾਂ ਫਿਰ ਕਿਵੇਂ ਹੈ ? ਤੂੰ ਇਸ ਰੱਦੀ ਐਂਟਰਟੇਨਮੈਂਟ ਵਿਚ ਮੇਰਾ ਸਾਥ ਦੇਵੇਂਗੀ ਕਿ ਨਹੀਂ ?

ਜਨਾਨੀ : ਕਹੋ ਤਾਂ ਚਲਾਂ ।

ਆਦਮੀ : ਨਹੀਂ ਨਹੀਂ । ਇੰਨੀ ਕੁਰਬਾਨੀ ਦੀ ਲੋੜ ਨਹੀਂ । ਜਾਣਾ ਹੋਵੇਗਾ ਤਾਂ ਇਹ ਦੋਵੇਂ ਮੇਰੇ ਨਾਲ ਚੱਲ ਪੈਣਗੇ । ਤੇਰਾ ਉਤਰਿਆ ਚੇਹਰਾ ਵੇਖ ਕੇ

ਸੱਭ ਦਾ ਮਜ਼ਾ ਕਿਰਕਰਾ ਹੋ ਜਾਵੇਗਾ। ਕੁੜੀ ਨੂੰ ਬੜਾ ਮਜ਼ਾ ਆਵੇਗਾ, ਬੇਬੀ, ਸ਼ਰਮਾ ਵੀ ਆਣਗੇ।

ਕੁੜੀ : ਹਾਏ! ਉਨ੍ਹਾਂ ਦਾ ਮੁੰਡਾ ਰਾਜਨ ਤਾਂ ਇੰਨਾ ਹੱਸਦਾ ਹੈ ਕਿ ਹੱਸਦਿਆਂ-ਹੱਸਦਿਆਂ ਸਾਹ ਰੁਕਣ ਲਗ ਪੈਂਦਾ ਹੈ।

ਆਦਮੀ : **ਮੁੰਡੇ ਨੂੰ ਉਠਦਿਆਂ ਵੇਖ ਕੇ** ਤਾਂ ਫਿਰ ਨਵਾਬ ਸਾਹਬ, ਪੜ੍ਹਣ ਵਿਚ ਥੋੜ੍ਹਾ ਧਿਆਨ ਲਗਾਉ ਅਤੇ ਸੈਰ ਸਪਾਟੇ ਬੰਦ ਕਰੋ। ਤਾਂ ਕਿਧਰੇ ਠਿਕਾਣਾ ਲਗੇਗਾ। ਨਹੀਂ ਤਾਂ ਜਿਹੋ ਜਿਹਾ ਜ਼ਮਾਨਾ ਆ ਗਿਆ ਹੈ ਕਲਰਕੀ ਵੀ ਲੱਭਿਆਂ ਨਹੀਂ ਲੱਭਦੀ, ਸਮਝੇ?

ਮੁੰਡਾ : **ਚਿੜ੍ਹ ਕੇ** ਮੰਮੀ, ਖਾਣੇ ਵਾਸਤੇ ਮੇਰੀ ਉਡੀਕ ਨਾ ਕਰਨਾ।

ਆਦਮੀ : ਦੁਪਹਿਰ ਦੇ ਖਾਣੇ ਵਾਸਤੇ ਜਾਂ ਰਾਤ ਦੇ, ਇਹ ਵੀ ਦੱਸ ਜਾਵੀਂ।

ਮੁੰਡਾ : ਦੋਵਾਂ ਵਾਸਤੇ..। ਹੁਣ ਠੀਕ ਹੈ?

ਆਦਮੀ : ਗੈੱਟ ਆਊਟ ਯੂ ਰਾਸਕਲ! ਦਿਮਾਗ਼ ਖ਼ਰਾਬ ਹੋ ਗਿਆ ਹੈ ਬਿਲਕੁਲ।

**ਮੁੰਡਾ ਗੁੱਸਾ ਵਿਖਾਣ ਲਈ ਕੁਰਸੀ ਨੂੰ ਜ਼ੋਰ ਨਾਲ ਹਟਾ ਕੇ ਚਲਾ ਜਾਂਦਾ ਹੈ।**

ਜਨਾਨੀ : ਤੇਰਾ ਖਾਣਾ, ਬੇਬੀ?

ਕੁੜੀ : ਉਹੀ ਮੁੜਨ ਤੇ ਫ਼ਰੂਟ ਤੇ ਸਲਾਦ। ਮੰਮੀ ਦਿਨੋ ਦਿਨ ਇਨੀ ਮੋਟੀ ਹੁੰਦੀ ਜਾ ਰਹੀ ਹੈ। ਹੇ ਰੱਬਾ! ਪਿਛਲੇ ਮਹੀਨੇ ਮੇਰਾ ਭਾਰ ਦੋ ਆਊਂਸ ਵੱਧ ਗਿਆ......ਉਦੋਂ ਤੋਂ ਮੈਂ ਬਹੁਤ ਡਰ ਗਈ ਹਾਂ। ਜਾਣਦੇ ਹੋ, ਡੈਡੀ, ਮੇਰੀ ਉਚਾਈ ਵਿਚ ਸਹੀ ਕਮਰ ਕਿੰਨੇ ਇੰਚ ਮੰਨੀ ਜਾਂਦੀ ਹੈ।

ਜਨਾਨੀ : ਅੱਛਾ, ਜ਼ਿਆਦਾ ਬਕਿਆ ਨਾ ਕਰ। ਵੈਸੇ ਹੀ ਸੀਂਕ ਸਲਾਈ ਹੈ, ਹੋਰ ਘੱਟ ਹੋਈ ਤਾਂ ਨਿੱਭੇਗੀ ਵੀ ਨਹੀਂ। **ਕੁੜੀ ਨੂੰ ਉਠਦੀ ਵੇਖ ਕੇ** ਅਜ, ਹੁਣੇ ਤੋਂ ਕਾਲਜ ਦਾ ਵੇਲਾ ਹੋ ਗਿਆ ਹੈ?

ਕੁੜੀ : ਜ਼ਰਾ ਇਕ ਫ਼ਰੈਂਡ ਦੇ ਹੁੰਦੇ ਹੋਏ ਜਾਵਾਂਗੀ **ਮੁਸਕਰਾ ਕੇ ਮਾਂ ਨੂੰ ਹੌਲੀ ਜਿਹੀ ਆਵਾਜ਼ ਵਿਚ** ਗਰਲ ਫਰੈਂਡ ਹੈ। ਪ੍ਰੇਸ਼ਾਨੀ ਦੀ ਕੋਈ ਗਲ ਨਹੀਂ। ਬਾ...ਏ।

ਆਦਮੀ : **ਠੰਢੀ ਉਦਾਸ ਆਵਾਜ਼ ਵਿਚ** ਮੈਂ ਵੀ ਚਲ ਰਿਹਾ ਹਾਂ। ਤੈਨੂੰ ਰਸਤੇ ਵਿਚ ਛੱਡਦਿਆਂ ਹੋਇਆਂ ਦਫ਼ਤਰ ਚਲਾ ਜਾਵਾਂਗਾ।

**ਜਨਾਨੀ ਉਨ੍ਹਾਂ ਦੋਨਾਂ ਨੂੰ ਜਾਂਦਾ ਦੇਖਦੀ ਹੈ। ਫਿਰ ਉਦਾਸ ਹੋ ਕੇ ਸੁੰਨੀ ਨਜ਼ਰ ਨਾਲ ਸਾਹਮਣੇ ਵੇਖਦੀ ਹੈ। ਦੁੱਖੀ ਮਨ ਨਾਲ ਕਪੜਾ ਚੁੱਕ ਕੇ ਖਾਣੇ ਦੀ ਮੇਜ ਸਾਫ਼ ਕਰਨ ਲੱਗਦੀ ਹੈ। ਪਰ ਫਿਰ ਇਕ ਕੋਨਾ ਸਾਫ਼ ਕਰਕੇ ਝਾੜਨ ਮੇਜ ਤੇ ਛੱਡ ਦਿੰਦੀ ਹੈ। ਅਤੇ ਸਾਹਮਣੇ ਪਈਆਂ ਕੁਰਸੀਆਂ ਵਿਚੋਂ ਇਕ ਕੁਰਸੀ ਤੇ**

**ਨਿਢਾਲ ਹੋ ਕੇ ਬੈਠ ਜਾਂਦੀ ਹੈ। ਉਸਦੇ ਚਿਹਰੇ ਤੇ ਡੂੰਘੀ ਥਕਾਨ ਹੈ। ਇਕ ਰਸਾਲੇ ਦੇ ਪੰਨੇ ਉਲਟਾਂਦੀ ਹੈ। ਕੁਝ ਪੰਨਿਆਂ ਦੇ ਬਾਅਦ ਧਿਆਨ ਆਉਂਦਾ ਹੈ ਕਿ ਉਲਟਾ ਫੜਿਆ ਸੀ ਸਿੱਧਾ ਕਰਕੇ ਦੋ ਇਕ ਪੰਨੇ ਪਲਟਦੀ ਹੈ ਫਿਰ ਵਿਚਕਾਰਲੇ ਮੇਜ਼ ਤੇ ਰੱਖ ਦਿੰਦੀ ਹੈ ਅਤੇ ਹਥੇਲੀਆਂ ਤੇ ਸਿਰ ਟਿਕਾ ਕੇ ਸਾਹਮਣੇ ਵੇਖਦੀ ਹੈ। ਭਾਵਨਾ ਮੁਕਤ ਮੁਕਾਬਲਤਨ ਹਲਕੇ ਅਤੇ ਭੇਦ ਭਰੇ ਵੀਨਾ ਸੰਗੀਤ ਰਾਹੀਂ ਇਹ ਇਸ਼ਾਰਾ ਕਿ ਜੋ ਕੁਝ ਹੋ ਰਿਹਾ ਹੈ ਦਿਲ ਵਿਚ। ਜਨਾਨੀ ਦੀ ਭਾਵ ਮੁਦਰਾ ਵਿਚ ਤਣਾਉ ਦੀ ਥਾਂ ਸਹਿਜ ਮਿਠਾਸ ਆ ਜਾਂਦੀ ਹੈ।**

ਜਨਾਨੀ : ਹੁਣ ਕੁਝ ਦੇਰ ਮੇਰੇ ਕੋਲ ਪਾਲਤੂ ਕੁੱਤੇ ਦੀ ਤਰ੍ਹਾਂ ਪੂਛ ਦਬਾ ਕੇ ਬੈਠਾ ਰਹੇਗਾ। ਬਿਲਕੁਲ ਸ਼ਾਂਤ। ਪਹਿਲਾਂ ਉਸਦੀਆਂ ਅੱਖਾਂ ਵਿਚ ਬੜੇ ਪ੍ਰਸ਼ਨ ਤੈਰਦੇ ਸਨ। ਹੁਣ ਕੁਝ ਨਹੀਂ ਪੁੱਛਦਾ। ਚੁੱਪਚਾਪ ਬੈਠਾ ਮੇਰੇ ਵੱਲ ਝਾਕਦਾ ਰਹਿੰਦਾ ਹੈ।

**ਆਦਮੀ ਅੰਦਰ ਆਉਂਦਾ ਹੈ। ਜਨਾਨੀ ਕੋਲ ਬਹਿ ਜਾਂਦਾ ਹੈ। ਉਹ ਵੀ ਮੁਕਾਬਲਤਨ ਕੋਮਲ ਲਗ ਰਿਹੈ। ਫਿਰ ਵੀ ਦੋਹਾਂ ਵਿਚਾਲੇ ਜਾਣ-ਪਛਾਣ ਨਾ ਹੋਣ ਦੀ ਦੂਰੀ ਸਪੱਸ਼ਟ ਦਿਸਦੀ ਹੈ।**

ਜਨਾਨੀ : ਇਸ ਵੇਲੇ ਵੀ ਮੈਂ ਇਕੱਲੀ ਨਹੀਂ ਹਾਂ। ਤੂ ਕੌਣ ਹੈਂ। ਇੰਜ ਆ ਕੇ ਬੈਠ ਗਿਆ ਹੈਂ ਜਿਵੇਂ ਆਪਣਾ ਹੀ ਘਰ ਹੋਵੇ।

ਆਦਮੀ : ਇਕ ਤਰੀਕੇ ਨਾਲ ਹੈ ਵੀ।

ਜਨਾਨੀ : ਕਿਸਨੂੰ ਮਿਲਣ ਆਏ ਹੋ। ਇਥੇ ਸਾਲਾਂ ਤੋਂ ਕੋਈ ਨਹੀਂ ਰਹਿੰਦਾ। ਸਿਰਫ਼ ਆਵਾਜ਼ਾਂ ਸੁਣਦੀਆਂ ਨੇ। ਮੈਨੂੰ ਇਹਨਾਂ ਆਵਾਜ਼ਾਂ ਤੋਂ ਡਰ ਲਗਦੈ। ਉਹ ਹਰ ਵੇਲੇ ਮੇਰਾ ਪਿੱਛਾ ਕਰਦੀਆਂ ਰਹਿੰਦੀਆਂ ਨੇ। ਤੁਹਾਨੂੰ ਵੀ ਸੁਣਾਈ ਦੇ ਰਹੀਆਂ ਨੇ ?

ਆਦਮੀ : ਕਿਥੇ ? ਮੈਨੂੰ ਤਾਂ ਕੁਝ ਵੀ ਸੁਣਾਈ ਨਹੀਂ ਦੇ ਰਿਹਾ।

ਜਨਾਨੀ : **ਨਿਰਾਸ਼ ਹੋ ਕੇ** ਮੇਰੀ ਗੱਲ ਵੀ ਨਹੀਂ ?

ਆਦਮੀ : ਹਾਂ-ਹਾਂ, ਉਹ ਤਾਂ ਸੁਣ ਰਿਹਾ ਹਾਂ ਪਰ ਹੋਰ ਕੁਝ ਨਹੀਂ। ਬਿਲਕੁਲ ਚੁੱਪ ਹੈ।

ਜਨਾਨੀ : ਚੁੱਪ ਹੈ। **ਧਿਆਨ ਨਾਲ ਸੁਣਨ ਦੀ ਕੋਸ਼ਿਸ਼ ਕਰਦਿਆਂ** ਤੁਸੀਂ ਠੀਕ ਕਹਿੰਦੇ ਹੋ।

ਆਦਮੀ : ਆਵਾਜ਼ਾਂ ਤੇ ਚੁੱਪ, ਇਕੱਠੇ ?

ਜਨਾਨੀ : **ਸ਼ਾਂਤੀ ਨਾਲ** ਇਕੱਠਿਆਂ। **ਕੁਝ ਰੁਕ ਕੇ** ਐਨੇ ਧਿਆਨ ਨਾਲ ਕੀ ਵੇਖ ਰਹੇ ਹੋ ?

ਆਦਮੀ : ਕੁਝ ਨਹੀਂ । ਲਗਦੈ ਮੈਂ ਤੁਹਾਨੂੰ ਜਾਣਦਾ ਹਾਂ । ਕਿਥੇ ਮਿਲੇ ਸੀ ਅਸੀਂ ?

ਜਨਾਨੀ : ਇਹੋ ਜਿਹਾ ਭਰਮ ਆਮ ਤੌਰ ਤੇ ਹੋ ਜਾਂਦਾ ਹੈ । ਪਰ ਮੇਰੇ ਖ਼ਿਆਲ ਨਾਲ ਅਜਨਬੀ ਬਣੇ ਰਹਿਣਾ ਵਧੇਰੇ ਈਮਾਨਦਾਰੀ ਹੈ ।

ਆਦਮੀ : ਹੋਵੇਗੀ । ਪਹਿਲਾਂ ਤੁਸੀਂ ਯਾਦ ਕਰਨ ਦੀ ਕੋਸ਼ਿਸ਼ ਕਰੋ...ਕਿਸੇ ਦੋਸਤ ਦੇ ਘਰ ?...ਕਿਸੇ ਪਾਰਟੀ ਵਿਚ ?...ਕਲਬ ਵਿਚ ?...ਸਫ਼ਰ ਵਿਚ...ਕੁਝ ਧਿਆਨ ਆ ਰਿਹੈ ?

ਜਨਾਨੀ : ਨਹੀਂ ।

ਆਦਮੀ : ਔ...ਫ ! ਕਿੰਨੀ ਖਿੱਝ ਆਂਦੀ ਹੈ, ਜਦੋਂ ਲਗਦੈ ਕਿ ਕਿਧਰੇ ਵੇਖਿਆ ਹੈ, ਪਰ ਸਮਝ ਨਹੀਂ ਆਉਂਦਾ ਕਿ ਕੌਣ ਹੈ, ਕਿਥੇ ਵੇਖਿਆ ਹੈ ? ਸ਼ਾਇਦ ਤੁਹਾਡੇ ਘਰ ਦੇ ਲੋਕਾਂ ਨੂੰ ਮਿਲ ਕੇ ਯਾਦ ਆ ਜਾਵੇ ।

ਜਨਾਨੀ : ਮੈਂ ਦੱਸਿਆ ਹੈ ਨਾ, ਇਸ ਘਰ ਵਿਚ ਕੋਈ ਨਹੀਂ ਰਹਿੰਦਾ ।

ਆਦਮੀ : ਤੂੰ ਤਾਂ ਇਥੇ ਹੀ ਰਹਿੰਦੀ ਹੈਂ ?

ਜਨਾਨੀ : ਹਾਂ, ਮੈਂ ਇਥੇ ਉਹਨਾਂ ਨੂੰ ਉਡੀਕ ਰਹੀ ਹਾਂ । ਹੋ ਸਕਦੈ ਉਹ ਵਾਪਿਸ ਆਣ ।

ਆਦਮੀ : ਕੌਣ ?

ਜਨਾਨੀ : ਮੇਰਾ ਪਤੀ ਤੇ ਮੇਰੇ ਬੱਚੇ । **ਉਠ ਕੇ ਬਾਰੀ ਵੱਲ ਜਾਂਦਿਆਂ** ਤੁਸੀਂ ਕਦੀ ਇਸ ਤਰ੍ਹਾਂ ਕਿਸੇ ਦੀ ਉਡੀਕ ਕੀਤੀ ਹੈ ?

ਆਦਮੀ : ਨਹੀਂ ।

ਜਨਾਨੀ : ਤੁਹਾਡਾ ਪਰਿਵਾਰ ਹੈ ?

ਆਦਮੀ : ਹਾਂ ਹੈ । ਪਤਨੀ, ਬੱਚੇ, ਵਧੀਆ ਨੌਕਰੀ, ਵੱਡਾ ਸਾਰਾ ਘਰ, ਮੋਟਰ, ਫ਼ਰਿਜ਼, ਨੌਕਰ-ਚਾਕਰ ਸਾਰਾ ਕੁਝ ਹੈ । ਮੇਰਾ ਘਰ ਤੁਹਾਡੇ ਘਰ ਵਾਂਗ ਖ਼ਾਲੀ ਨਹੀਂ । ਮੈਨੂੰ ਕਿਸੇ ਦੀ ਉਡੀਕ ਵੀ ਨਹੀਂ ।

ਜਨਾਨੀ : ਤੁਸੀਂ ਖ਼ੁਸ਼ਕਿਸਮਤ ਹੋ ।

ਆਦਮੀ : ਸਾਰੇ ਇਹੀ ਕਹਿੰਦੇ ਨੇ ।

ਜਨਾਨੀ : ਤੁਸੀਂ ਇਉਂ ਨਹੀਂ ਸੋਚਦੇ ?

ਆਦਮੀ : ਮੈਂ ਇਸ ਬਾਰੇ ਸੋਚਣ ਦੀ ਕਦੀ ਲੋੜ ਹੀ ਨਹੀਂ ਸਮਝੀ ।

ਜਨਾਨੀ : ਤੁਸੀਂ ਦੂਣੀ ਕਿਸਮਤ ਵਾਲੇ ਹੋ । ਮੈਨੂੰ ਤੁਹਾਡੇ ਨਾਲ ਈਰਖਾ ਹੈ । **ਰੁਕ ਕੇ** ਇਹ ਬਾਰੀ ਖੋਲ੍ਹ ਦਿਉਗੇ ? **ਖੋਲ੍ਹਦਾ ਹੈ ।** ਕਿੰਨਾ ਹਨੇਰਾ ਹੈ । ਝਾਕ ਕੇ ਵੇਖੋ, ਕਿਧਰੇ ਚੰਨ ਦਿਸਦੈ ?

ਆਦਮੀ : ਮੱਸਿਆ ਦੀ ਰਾਤ ਨੂੰ ?

ਜਨਾਨੀ : ਓਹ...! ਇਸ ਬਾਰੀ ਵਿਚੋਂ ਮੈਨੂੰ ਹਮੇਸ਼ਾ ਉਹੀ ਚੰਨ ਦਿਸਦੈ ਜਿਹੜਾ ਸ਼ੁਰੂ ਸ਼ੁਰੂ ਵਿਚ ਅਸੀਂ ਸਰਦ ਪੂਰਨਿਮਾ ਨੂੰ ਵੇਖਿਆ ਸੀ ।

ਆਦਮੀ : **ਧਿਆਨ ਖਿੰਡ ਜਾਂਦਾ ਹੈ** ਕਿਹੜੀ ਚੀਜ਼ ?

ਜਨਾਨੀ : ਕੁਝ ਨਹੀਂ । ਇਕ ਨਿੱਜੀ ਗੱਲ ਯਾਦ ਆ ਗਈ ਸੀ, ਸੱਚ ਪੁੱਛੋ ਤਾਂ ਸਮਰਪਣ ਦਾ ਵੀ ਨਸ਼ਾ ਹੁੰਦਾ ਹੈ, ਜਿਸ ਵਿਚ ਛੋਟਾ ਸੁੱਖ ਵੀ ਵੱਡਾ ਹੋ ਜਾਂਦੈ ।

ਆਦਮੀ : ਸਿਆਹੀਚੂਸ ਉਪਰ ਪਈ ਸਿਆਹੀ ਦੀ ਬੂੰਦ ਵਾਂਗ ।

ਜਨਾਨੀ : ਨਹੀਂ, ਸਿਆਹੀ ਦੇ ਧੱਬੇ ਵਾਂਗ ਨਹੀਂ, ਪੱਥਰ ਸੁੱਟ ਕੇ ਜਗਾਏ ਝੀਲ ਦੇ ਪਾਣੀ ਵਾਂਗ ।

ਆਦਮੀ : ਇਕੋ ਗੱਲ ਹੈ ।

ਜਨਾਨੀ : ਫ਼ਰਕ ਹੈ, ਪਰ ਉਸ ਫ਼ਰਕ ਨੂੰ ਤੁਸੀਂ ਸਮਝ ਨਹੀਂ ਸਕੋਗੇ । ਮੇਰੇ ਕੋਲ ਕੁਝ ਨਹੀਂ, ਸਿਰਫ਼ ਯਾਦਾਂ ਹਨ । ਉਹਨਾਂ ਨੂੰ ਕੀਮਤੀ ਨਗਾਂ ਵਾਂਗ ਜੜ ਕੇ ਰਖ ਲਿਆ ਹੈ । ਤੁਹਾਨੂੰ ਛੇਤੀ ਤਾਂ ਨਹੀਂ ?

ਆਦਮੀ : ਨਹੀਂ ।

ਜਨਾਨੀ : ਤਾਂ ਫਿਰ ਅਰਾਮ ਨਾਲ ਬੈਠੋ, ਕੀ ਸੇਵਾ ਕਰਾਂ ? ਚਾਹ ਲਵੋਗੇ ?

ਆਦਮੀ : ਨਹੀਂ ।

ਜਨਾਨੀ : ਕਾਫੀ ?

ਆਦਮੀ : ਉਂ...ਹੂੰ ।

ਜਨਾਨੀ : ਪੀ ਕੇ ਵੇਖੋ । ਐਨੀ ਮਾੜੀ ਨਹੀਂ ਬਣੇਗੀ ਕਿ ਪੀਤੀ ਨਾ ਜਾ ਸਕੇ ।

ਆਦਮੀ : ਦਿਲ ਨਹੀਂ ।

ਜਨਾਨੀ : ਤਾਂ ਰਹਿਣ ਦਿਉ ।

ਆਦਮੀ : ਗ਼ੁੱਸਾ ਕਰ ਲਿਐ ?

ਜਨਾਨੀ : ਨਹੀਂ । ਗ਼ੁਸਾ ਕਿਉਂ ਕਰਾਂਗੀ ? ਗ਼ੁੱਸਾ ਕਰਨ ਲਈ ਤਾਂ ਬੜਾ ਹੱਕ ਚਾਹੀਦੈ । ਮੇਰਾ ਤੁਹਾਡੇ ਤੇ ਕਾਹਦਾ ਹੱਕ ?

ਆਦਮੀ : **ਕੁਝ ਦੇਰ ਚੁੱਪ ਰਹਿ ਕੇ** ਤੁਹਾਡੀ ਮੁੰਦਰੀ ਬੜੀ ਸੋਹਣੀ ਹੈ ।

ਜਨਾਨੀ : ਹੈ ਨਾ ? ਮੈਨੂੰ ਵੀ ਬੜੀ ਪਸੰਦ ਹੈ । ਹਮੇਸ਼ਾ ਪਾਈ ਰਖਦੀ ਹਾਂ ।

ਆਦਮੀ : **ਮੇਜ਼ ਤੇ ਰਖਿਆ ਫੁੱਲਦਾਨ ਵੇਖ ਕੇ** ਇਹ ਫੁੱਲਦਾਨ ਇਥੇ ਕਿਵੇਂ ਆ ਗਿਆ ? ਇਸਨੂੰ ਮੈਂ ਆਪਣੀ ਪਤਨੀ ਲਈ ਲਿਆਂਦਾ ਸੀ । ਸ਼ਾਇਦ ਕੋਈ ਮੇਲਾ ਸੀ...ਜਾਂ ਕਿਸੇ ਦਾ ਜਨਮ ਦਿਨ...ਜਾਂ ਕੋਈ ਤਿਉਹਾਰ......

ਜਨਾਨੀ : ਜਾਂ ਕਿਸੇ ਦੇ ਵਿਆਹ ਦੀ ਪਹਿਲੀ ਵਰ੍ਹੇ ਗੰਢ ।

ਆਦਮੀ : **ਹੈਰਾਨੀ ਨਾਲ** ਹਾਂ, ਉਹੀ ਸੀ । ਪਰ ਤੈਨੂੰ ਕਿਵੇਂ ਪਤਾ ਲੱਗਾ ?

ਜਨਾਨੀ : ਅੰਦਾਜ਼ੇ ਨਾਲ ।

ਆਦਮੀ : ਇਕ ਗਿਲਾਸ ਪਾਣੀ...**ਮੇਜ਼ 'ਤੇ ਜਗ ਅਤੇ ਗਿਲਾਸ ਵੇਖ ਕੇ** ਚੰਗਾ ਤੂੰ ਬੈਠੀ ਰਹਿ । ਮੈਂ ਲੈ ਲੈਂਦਾ ਹਾਂ ।

ਜਨਾਨੀ : **ਉਠਦਿਆਂ** ਨਹੀਂ, ਨਹੀਂ, ਤੁਸੀਂ ਮੇਰੇ ਮਹਿਮਾਨ ਹੋ। ਅਚਾਨਕ ਆ ਗਏ; ਕੀ ਪਤਾ ਫਿਰ ਕਦੀ ਆਵੋ; ਨਾ ਆਵੋ। ਨਿੱਕੇ ਜਿਹੇ ਕੰਮ ਲਈ ਤੁਸੀਂ ਉਠੋਗੇ ?

ਆਦਮੀ : ਤੂੰ ਬਹੁਤ ਚੰਗੀਆਂ ਗੱਲਾਂ ਕਰਦੀ ਹੈਂ।

ਜਨਾਨੀ : ਜੇ ਕਹਾਂ ਕਿ ਤੁਸੀਂ ਪਾਰਖੀ ਹੀ ਚੰਗੇ ਹੋ।

ਆਦਮੀ : ਤਾਂ ਤੂੰ ਆਪ ਹੀ ਆਪਣੀ ਤਾਰੀਫ਼ ਕਰ ਰਹੀ ਹੋਵੇਂਗੀ।

**ਪਾਣੀ ਪੀ ਕੇ ਗਿਲਾਸ ਮੇਜ਼ ਉਪਰ ਰਖਣ ਲਈ ਉਠਦਾ ਹੈ ਤਾਂ ਕਿਨਾਰੇ ਵਲ ਇਕ ਬੂਹੇ ਉਪਰਲਾ ਪਰਦਾ ਦਿਸਦਾ ਹੈ।**

ਆਦਮੀ : ਇਹ ਕਮਰਾ ਹੁਣੇ ਹੀ ਬਣਵਾਇਆ ਹੈ ?

ਜਨਾਨੀ : ਨਹੀਂ, ਪੁਰਾਣਾ ਹੈ।

ਆਦਮੀ : ਬਦਲਿਆ ਜਿਹਾ ਲਗ ਰਿਹਾ ਹੈ।

ਜਨਾਨੀ : ਹਾਂ, ਸੈਟਿੰਗ ਨਵੀਂ ਹੈ, ਇਸੇ ਲਈ।

ਆਦਮੀ : ਇਸਦੇ ਸਾਹਮਣੇ ਵੱਡਾ ਜਿਹਾ ਜਾਲੀਦਾਰ ਬਰਾਂਡਾ ਸੀ।

ਜਨਾਨੀ : ਹੁਣ ਵੀ ਹੈ।

ਆਦਮੀ : ਇਸਦੀਆਂ ਕੰਧਾਂ ਤੇ ਬਹੁਤ ਸਾਰੀਆਂ ਬੇਅਰਥ ਫੋਟੂਆਂ ਟੰਗੀਆਂ ਹੁੰਦੀਆਂ ਸਨ। ਮੇਰੇ ਸਾਹਮਣੇ ਉਹੀ ਪੁਰਾਣੀ ਤਸਵੀਰ ਉਭਰਦੀ ਹੈ ਰੰਗਾਂ ਵਿਚ ਡੁੱਬੀ ਇਕ ਬੇਸੁਰਤ ਜਨਾਨੀ, ਦੀਨ ਦੁਨੀਆਂ ਤੋਂ ਬੇਖ਼ਬਰ......

ਜਨਾਨੀ : **ਹੱਸਦੀ ਹੈ** ਪਰ ਹੁਣ ਉਸ ਬੇਸੁਰਤ ਜਨਾਨੀ ਨੇ ਇਸ ਕਮਰੇ ਨੂੰ ਸਲੀਕੇ ਨਾਲ ਸਜਾ ਲਿਆ ਹੈ। ਇਸ ਵਿਚ ਬੜਾ ਕੀਮਤੀ ਸਮਾਨ ਹੈ। ਵਧੀਆ ਸਾੜ੍ਹੀਆਂ, ਗਹਿਣੇ, ਚਾਂਦੀ ਦੇ ਭਾਂਡੇ। ਸਾਰੇ ਤਾਂ ਲਾਕਰ ਵਿਚ ਰੱਖੇ ਨਹੀਂ ਜਾ ਸਕਦੇ। ਲੋੜ ਪੈਂਦੀ ਰਹਿੰਦੀ ਹੈ।

ਆਦਮੀ : ਤਸਵੀਰਾਂ ਦਾ ਕੀ ਕੀਤਾ ? ਵੇਚ ਦਿਤੀਆਂ ?

ਜਨਾਨੀ : ਨਹੀਂ, ਖ਼ਰੀਦਦਾਰ ਕਿਥੇ ਮਿਲਦੇ ! ਕੁਝ ਗੈਰਾਜ ਵਿਚ ਟੰਗੀਆਂ ਨੇ, ਕੁਝ ਵੱਡੇ ਕੈਨਵਸ ਜੋੜ ਕੇ ਬਗ਼ੀਚੇ ਵਿਚ ਬੈਠਣ ਲਈ ਛਾਂ ਕਰ ਦਿਤੀ ਹੈ। ਉਂਜ ਵੀ ਸਾਨੂੰ ਮਕਾਨ ਛੋਟਾ ਹੈ। ਕਿਥੇ ਫਾਲਤੂ ਚੀਜ਼ਾਂ ਇਕੱਠੀਆਂ ਕਰਦੇ ਰਹੀਏ ?

ਆਦਮੀ : **ਹਾਮੀ 'ਚ ਸਿਰ ਹਿਲਾਂਦਿਆਂ** ਠੀਕ ਕਹਿੰਦੀ ਹੈਂ। **ਕੰਧਾਂ ਉਪਰ ਦੋਹਾਂ ਬੱਚਿਆਂ ਦੀਆਂ ਫੋਟੂਆਂ ਦਿਸਦੀਆਂ ਹਨ।**

ਆਦਮੀ : **ਪਿਆਰ ਨਾਲ** ਇਹਨਾਂ ਬੱਚਿਆਂ ਨੂੰ ਮੈਂ ਅਕਸਰ ਇਸ ਘਰ ਵਿਚ ਆਂਦਿਆਂ-ਜਾਂਦਿਆਂ ਵੇਖਿਆ ਹੈ।

ਜਨਾਨੀ : ਬੱਚਿਆਂ ਨੂੰ ? ਇਸ ਘਰੋਂ ਆਂਦਿਆਂ-ਜਾਂਦਿਆਂ ਵੇਖਿਆ ਹੈ। ਹੈਰਾਨੀ ਹੈ। ਬਹੁਤ ਪਹਿਲਾਂ ਇਥੇ ਦੋ ਛੋਟੇ-ਛੋਟੇ ਬੱਚੇ ਸਨ।

ਆਦਮੀ : ਫਿਰ ? ਉਹਨਾਂ ਨੂੰ ਕੀ ਹੋ ਗਿਆ ?

ਜਨਾਨੀ : ਉਹ ਕਿਧਰੇ ਚਲੇ ਗਏ । ਕੋਈ ਹੋਰ ਬੱਚੇ ਉਹਨਾਂ ਦੀ ਥਾਂ ਕਦੀ ਕਦੀ ਆਉਂਦੇ ਹਨ, ਪਰ ਉਹ ਮੇਰੀਆਂ ਗੱਲਾਂ ਨਹੀਂ ਸਮਝਦੇ । ਸ਼ਾਇਦ ਸਾਡੀਆਂ ਬੋਲੀਆਂ ਵੱਖਰੀਆਂ ਹਨ । ਮੈਂ ਉਹਨਾਂ ਨੂੰ ਵੇਖ ਕੇ ਮੁਸਕਰਾ ਦਿੰਦੀ ਹਾਂ ਤੇ ਉਹ ਧੰਨਵਾਦ ਕਰਕੇ ਤੁਰ ਜਾਂਦੇ ਹਨ । ਪਰ ਮੇਰੇ ਬੱਚਿਆਂ ਨੂੰ ਤੁਸੀਂ ਕਿਥੇ ਵੇਖਿਐ ? ਤੁਸੀਂ ਮੈਨੂੰ ਉਹਨਾਂ ਨਾਲ ਮਿਲਵਾ ਦਿਉਗੇ ? ਮੈਨੂੰ ਉਹ ਬੜਾ ਯਾਦ ਆਉਂਦੇ ਹਨ ।

ਆਦਮੀ : ਮੈਂ ਕੋਸ਼ਿਸ਼ ਕਰਾਂਗਾ । ਇਕ ਗੱਲ ਤੁਹਾਨੂੰ ਹੋਰ ਕਹਿਣੀ ਸੀ ।

ਜਨਾਨੀ : ਕਹੋ ।

ਆਦਮੀ : ਠੀਕ ਨਾ ਲਗੇ ਤਾਂ ਵੀ ਤੁਸੀਂ ਮੈਨੂੰ ਗ਼ਲਤ ਨਾ ਸਮਝਣਾ ।

ਜਨਾਨੀ : ਨਹੀਂ ਸਮਝਾਂਗੀ । ਇਹ ਵਿਸ਼ਵਾਸ ਤੁਸੀਂ ਮੇਰੇ ਤੇ ਕਰ ਸਕਦੇ ਹੋ ।

ਆਦਮੀ : **ਝਿਜਕ ਕੇ** ਕੀ ਅਸੀਂ ਇਕੱਠੇ ਨਹੀਂ ਰਹਿ ਸਕਦੇ ?

ਜਨਾਨੀ : ਨਹੀਂ । ਇਸ ਮਕਾਨ ਵਿਚ ਰਹਿਣ ਵਾਲੇ ਪਰਤ ਆਉਣਗੇ ਅਤੇ ਉਹ ਸਾਨੂੰ ਇਥੇ ਟਿਕਣ ਨਹੀਂ ਦੇਣਗੇ ।

ਆਦਮੀ : ਤਾਂ ਮੈਂ ਇਹ ਘਰ ਡੇਗ ਦਿਆਂਗਾ ।

ਜਨਾਨੀ : ਉਹਨਾਂ ਨੇ ਬੜੇ ਦਿਲ ਨਾਲ ਬਣਵਾਇਆ ਸੀ ।

ਆਦਮੀ : ਉਹ ਦੂਜਾ ਬਣਵਾ ਲੈਣਗੇ ।

ਜਨਾਨੀ : ਕੋਈ ਹੋਰ ਤਰੀਕਾ ਨਹੀਂ ?

ਆਦਮੀ : **ਕਿਸੇ ਦੇ ਆਉਣ ਦੀ ਆਹਟ ਸੁਣ ਕੇ** ਕੋਈ ਆ ਰਿਹੈ । ਇਸ ਵੇਲੇ ਨਾ ਸਹੀ, ਪਰ ਮੈਂ ਇਸਨੂੰ ਤੋੜਾਂਗਾ ਜ਼ਰੂਰ । ਹੌਲੀ ਹੌਲੀ ਇਕ-ਇਕ ਇੱਟ ਕਰਕੇ । ਪਰ ਅਜੇ ਨਹੀਂ, ਕਿਸੇ ਦੇ ਸਾਹਮਣੇ ਨਹੀਂ । ਮੈਂ ਫਿਰ ਆਵਾਂਗਾ । ਉਦੋਂ ਤਕ ਤੁਸੀਂ ਇਹ ਪਤਾ ਲਗਾਣ ਦੀ ਕੋਸ਼ਿਸ਼ ਕਰਨਾ ਕਿ ਇਥੇ ਰਹਿਣ ਵਾਲੇ ਕਿਥੇ ਤੁਰ ਗਏ ਹਨ ।

ਜਨਾਨੀ : ਅਤੇ ਇਹ ਵੀ ਕਿ ਜੇ ਅਸੀਂ ਇਸਨੂੰ ਤੋੜ ਦਿਤਾ ਅਤੇ ਉਹ ਪਰਤ ਆਏ, ਤਾਂ ਫਿਰ ਕਿਥੇ ਜਾਣਗੇ ?

**ਸਟੇਜ ਉਪਰ ਚਾਨਣ ਸਿਮਟ ਕੇ ਉਦਾਸ ਜਨਾਨੀ ਉਪਰ ਕੇਂਦਰਿਤ ਹੋ ਕੇ ਖਿੰਡ ਜਾਂਦਾ ਹੈ । ਆਦਮੀ ਚਲਾ ਜਾਂਦਾ ਹੈ । ਬਾਹਰੋਂ ਪਾਪ-ਮਿਊਜ਼ਿਕ ਗੁਣਗੁਣਾਂਦੀ ਕੁੜੀ ਦਾਖ਼ਲ ਹੁੰਦੀ ਹੈ ।**

ਕੁੜੀ : **ਫਾਈਲ ਉਛਾਲ ਕੇ ਮੇਜ਼ ਤੇ ਸੁਟਦਿਆਂ** ਹਾਇ ਮੰਮੀ, ਇਹ ਸਾੜ੍ਹੀ ਤੁਹਾਨੂੰ ਬੜੀ ਫਬਦੀ ਹੈ । ਕਿੰਨੀ ਪਿਆਰੀ ਲੱਗ ਰਹੀ ਹੈ ।

ਜਨਾਨੀ : **ਬਿਨਾਂ ਕਿਸੇ ਪ੍ਰਤੀਕਿਰਿਆ ਤੋਂ** ਉਹੀ ਸਵੇਰ ਵਾਲੀ ਤਾਂ ਹੈ । ਤੂੰ ਮੁੜਣ ਵਿਚ ਦੇਰ ਕਰ ਦਿਤੀ ਹੈ ।

ਕੁੜੀ : **ਉਮੰਗ ਨਾਲ ਡਾਂਸ ਦੇ ਇਕ-ਦੋ ਸਟੈਪਾਂ ਦਾ ਅਭਿਆਸ ਕਰਦਿਆਂ** ਹਾਂ, ਥੋੜ੍ਹੀ ਜਿਹੀ ਦੇਰ ਹੋ ਗਈ।

ਜਨਾਨੀ : ਜ਼ਰਾ-ਜਿਹੀ ਦੇਰ ?

ਕੁੜੀ : **ਮਾਂ ਦੀਆਂ ਗਲ੍ਹਾਂ ਸਹਿਲਾਂਦਿਆਂ** ਚੰਗੀ ਗੱਲ ਹੈ, ਬਾਬਾ ਬੜੀ ਦੇਰ ਹੋ ਗਈ। ਆਈ ਐਮ ਸੌਰੀ। ਬਸ ? **ਕੁਰਸੀ ਤੇ ਅਰਾਮ ਨਾਲ ਬੈਠਦਿਆਂ** ਓ ਬਾਬਾ, ਥੱਕ ਕੇ ਚੂਰ ਹੋ ਗਏ। ਬੀ.ਏ. ਕਰਕੇ ਕੋਈ ਵਧੀਆ ਜਿਹੀ ਨੌਕਰੀ ਕਰ ਲਵਾਂਗੇ। ਜ਼ਿਆਦਾ ਪੜ੍ਹਨਾ ਆਪਣੇ ਵਸ ਦਾ ਨਹੀਂ।

ਜਨਾਨੀ : ਬੀ.ਏ. ਕਰਕੇ ਕੋਈ ਵਧੀਆ ਅਰਾਮ ਵਾਲੀ ਨੌਕਰੀ ਮਿਲ ਸਕੇਗੀ ਤੈਨੂੰ ?

ਕੁੜੀ : ਕਿਉਂ ਨਹੀਂ ? ਮਜ਼ੇ ਨਾਲ ਏਅਰ ਹੋਸਟੈਸ ਬਣ ਜਾਵਾਂਗੀ। ਜਾਣਦੀ ਹੈਂ, ਮੰਮੀ, ਤਰਲਾ ਏਅਰ-ਹੋਸਟੈਸ ਬਣਨ ਤੋਂ ਪਹਿਲਾਂ ਹੀ ਉਡ ਰਹੀ ਹੈ।

ਜਨਾਨੀ : ਕੋਈ ਸਕਾਲਰਸ਼ਿਪ ਮਿਲ ਗਈ ?

ਕੁੜੀ : ਨਹੀਂ, ਇਹ ਮਤਲਬ ਨਹੀਂ। ਉਸਦਾ ਇਕ ਬੁਆਏ-ਫਰੈਂਡ ਹੈ। ਉਸੇ ਨੂੰ ਲੈ ਕੇ ਘਰ ਵਿਚ ਰੌਲਾ ਪਿਆ ਹੈ। ਹੁਣ ਵਿਚਾਰੀ ਵਿਆਹ ਦੇ ਚੱਕਰ ਵਿਚ ਫਸੀ ਹੋਈ ਹੈ।

ਜਨਾਨੀ : ਚੱਕਰ ਕਿਹੋ ਜਿਹਾ ? ਅਜ ਨਾ ਸਹੀ, ਚਾਰ ਦਿਨ ਬਾਅਦ ਸਹੀ, ਇਹੀ ਤਾਂ ਹੋਣਾ ਸੀ।

ਕੁੜੀ : ਇਹ ਤਾਂ ਤੁਸੀਂ ਕਹਿੰਦੇ ਹੋ, ਨਾ ? ਉਸਦਾ ਤਾਂ ਵਿਆਹ ਕਰਨ ਦਾ ਕੋਈ ਇਰਾਦਾ ਹੀ ਨਹੀਂ ਸੀ।

ਜਨਾਨੀ : ਇਹ ਮੁੰਡਾ ਉਸਨੂੰ ਮਿਲ ਕਿਥੋਂ ਗਿਆ ?

ਕੁੜੀ : ਉਹਦਾ ਜਮਾਤੀ ਹੈ। ਮੰਮੀ ਤੁਸੀਂ ਤਾਂ ਕੁੜੀਆਂ ਦੇ ਕਾਲਜ ਪੜ੍ਹਾਂਦੇ ਸੀ।

ਜਨਾਨੀ : ਹਾਂ।

ਕੁੜੀ : ਬੋਰ ਨਹੀਂ ਸੀ ਹੁੰਦੇ ? ਉਥੋਂ ਦੀ ਲਾਈਫ਼ ਕਿੰਨੀ ਡਲ ਰਹਿੰਦੀ ਹੋਵੇਗੀ। ਮੇਰਾ ਤਾਂ ਐਸੇ ਕਾਲਜ ਵਿਚ ਇਕ ਦਿਨ ਵੀ ਦਿਲ ਨਾ ਲੱਗੇ। ਪਰ ਤੁਹਾਨੂੰ ਕੀ, ਤੁਸੀਂ ਤਾਂ ਸ਼ੁਰੂ ਤੋਂ ਹੀ ਇਹੋ ਜਹੇ ਰਹੇ ਹੋਵੋਗੇ, ਮਾਤਾ ਜੀ ਟਾਈਪ। ਨਹੀਂ ?

ਜਨਾਨੀ : ਪਾਪਾ ਕਿੰਨੇ ਵਜੇ ਆਣਗੇ ? ਕੁਝ ਕਹਿ ਗਏ ਨੇ ?

ਕੁੜੀ : ਨਹੀਂ, ਸਤ ਵਜੇ ਤਕ ਹਾਊਜ਼ੀ ਵਾਸਤੇ ਤਿਆਰ ਰਹਿਣ ਲਈ ਜ਼ਰੂਰ ਕਹਿ ਗਏ ਹਨ। ਤੁਸੀਂ ਵੀ ਸਾਡੇ ਨਾਲ ਚਲੋ ਨਾ ?

ਜਨਾਨੀ : ਨਹੀਂ, ਤੁਸੀਂ ਜਾਵੋ। ਮੈਨੂੰ ਇਹ ਸਭ ਚੰਗਾ ਨਹੀਂ ਲੱਗਦਾ।

ਕੁੜੀ : ਅਤੇ ਤੁਹਾਡੇ ਬਿਨਾਂ ਜਾਣਾ ਸਾਨੂੰ ਚੰਗਾ ਨਹੀਂ ਲਗਦਾ। **ਹੱਥਾਂ ਵਿਚ ਹੱਥ ਫੜ ਕੇ ਪਿਆਰ ਨਾਲ** ਮੰਮੀ !

ਜਨਾਨੀ : ਹਾਂ ।

ਕੁੜੀ : ਜੇ ਤੁਹਾਨੂੰ ਪਤਾ ਲੱਗੇ ਕਿ ਤਰਲਾ ਵਾਂਗ ਮੈਂ ਵੀ ਕਿਸੇ ਨੂੰ ਪਿਆਰ ਕਰਦੀ ਹਾਂ ?

ਜਨਾਨੀ : ਤਾਂ ਅਸੀਂ ਲੋਕ ਤੁਰੰਤ ਕਾਰਡ ਪਸੰਦ ਕਰਨ ਲਈ ਬਾਜ਼ਾਰ ਤੁਰ ਪਵਾਂਗੇ ।

ਕੁੜੀ : ਮਜ਼ਾਕ ਨਹੀਂ ਕਰ ਰਹੀ । ਕਈ ਦਿਨ੍ਹਾਂ ਤੋਂ ਮੈਂ ਕਹਿਣਾ ਚਾਹੁੰਦੀ ਸਾਂ, ਪਰ ਹਿੰਮਤ ਨਹੀਂ ਸੀ ਪੈ ਰਹੀ । ਸੋਚਦੀ ਸਾਂ ਤੁਸੀਂ ਨਰਾਜ਼ ਹੋਵੋਗੇ ।

ਜਨਾਨੀ : ਇਸ ਵਿਚ ਨਰਾਜ਼ ਹੋਣ ਦੀ ਕੀ ਗੱਲ ਹੈ ? ਹੁਣ ਤੁਸੀਂ ਸਮਝਦਾਰ ਹੋ, ਆਪਣਾ ਭਲਾ ਬੁਰਾ ਸਮਝਦੇ ਹੋ ।

ਕੁੜੀ : ਹਾਉ ਸਵੀਟ ਆਫ ਯੂ, ਮੰਮੀ ! ਅੱਛਾ, ਤੁਹਾਡੀ ਕਿਸੇ ਲੇਡੀ ਡਾਕਟਰ ਨਾਲ ਦੋਸਤੀ ਹੈ ?

ਜਨਾਨੀ : ਕਿਉਂ ?

ਕੁੜੀ : ਵੈਸੇ ਹੀ ਪੁੱਛ ਲਿਆ ।

**ਜਨਾਨੀ ਠੰਡੀ ਨਜ਼ਰ ਨਾਲ ਉਸਨੂੰ ਵੇਖਦੀ ਰਹਿ ਜਾਂਦੀ ਹੈ ।**

ਕੁੜੀ : ਉਹ ਬੜਾ ਚੰਗਾ ਮੁੰਡਾ ਹੈ, ਅਤੇ ਅਸੀਂ ਇਕ-ਦੂਜੇ ਨੂੰ ਬੜਾ ਚਾਹੁੰਦੇ ਹਾਂ । ਵੀ ਸਿੰਪਲੀ ਅਡੋਰ ਈਚ ਅਦਰ !

ਜਨਾਨੀ : **ਕੁਝ ਦੇਰ ਪਹਿਲਾਂ ਵਾਂਗ ਵੇਖਣ ਤੋਂ ਬਾਅਦ ਠੰਡੀ ਆਵਾਜ਼ ਵਿਚ** ਮੈਂ ਜਾਣਦੀ ਸਾਂ ਕਿ ਇਹੀ ਹੋਵੇਗਾ । ਉਸ ਨਾਲ ਵਿਆਹ ਕਿਉਂ ਨਹੀਂ ਕਰ ਲੈਂਦੀ ?

ਕੁੜੀ : **ਹੈਰਾਨ ਹੋ ਕੇ** ਵਿਆਹ ! ਕਿਸ ਲਈ ? ਅਜੇ ਤਾਂ ਮੈਂ ਜ਼ਿੰਦਗੀ ਨੂੰ ਇਕ ਝਲਕ ਵੇਖਿਆ ਹੈ । ਉਸ ਵਿਚ ਡੁੱਬੀ ਨਹੀਂ, ਉਸਨੂੰ ਪੂਰੀ ਤਰ੍ਹਾਂ ਜੀਵਿਆ ਨਹੀਂ, ਹੁਣੇ ਬੋਰ ਹੋਣ ਦੀ ਸਲਾਹ ਦੇ ਰਹੇ ਹੋ । ਤੁਹਾਡੀ ਤੇ ਪਾਪਾ ਵਰਗੀ ਰਸਹੀਣ ਜ਼ਿੰਦਗੀ ! ਓਹ ਗਾਡ ! ਗ਼ਲਤੀ ਨਾਲ ਵੀ ਨਾ ਜੀਊਣੀ ਪਵੇ । ਜ਼ਿੰਦਗੀ ਤੋਂ ਤੰਗ ਆ ਕੇ ਵਿਆਹ ਕਰਾਂਗੀ । ਜ਼ਿੰਦਗੀ ਬੋਰ ਕਰਨ ਲਈ ਨਹੀਂ ।

ਜਨਾਨੀ : ਠੀਕ ਹੈ ।...ਪਰ...

ਕੁੜੀ : ਮੈਨੂੰ ਉਪਦੇਸ਼ ਨਹੀਂ, ਸਲਾਹ ਚਾਹੀਦੀ ਹੈ ।

ਜਨਾਨੀ : ਸ਼ਾਇਦ ਤੈਨੂੰ ਉਹ ਵੀ ਨਹੀਂ ਚਾਹੀਦੀ । ਹਾਮੀ ਚਾਹੀਦੀ । ਜੋ ਕੁਝ ਜਦੋਂ ਜਿਵੇਂ ਕਰਨਾ ਚਾਹੇਂ ਮੇਰੀ ਮਨਜ਼ੂਰੀ ਹੈ । ਜੇ ਉਹ ਮਿਲੇ ਤਾਂ ਠੀਕ, ਨਹੀਂ ਤਾਂ...

ਕੁੜੀ : ਨਹੀਂ ਤਾਂ ?

ਜਨਾਨੀ : ਤੂੰ ਬਿਨਾਂ ਅੱਗੇ-ਪਿੱਛੇ ਵੇਖਿਆਂ ਰੁੜ੍ਹਦੀ ਜਾਵੇਂਗੀ, ਤੇਜ਼—ਹੋਰ ਤੇਜ਼-ਹੋਰ ਤੇਜ਼, ਉਦੋਂ ਤਕ, ਜਦੋਂ ਤਕ ਤੂੰ ਖਿੰਡ ਨਹੀਂ ਜਾਂਦੀ ।

ਕੁੜੀ : **ਤਿੱਖੀ ਆਵਾਜ਼ 'ਚ** ਗੁੱਸਾ ਨਾ ਕਰੋ ਤਾਂ ਇਕ ਗੱਲ ਪੁੱਛਾਂ ?

ਜਨਾਨੀ : ਪੁੱਛ ?

ਕੁੜੀ : ਤੁਸੀਂ ਤਾਂ ਅੱਗਾ-ਪਿੱਛਾ ਵੇਖ ਕੇ ਕੰਮ ਕਰਨ ਵਾਲਿਆਂ ਵਿਚੋਂ ਹੋ, ਤੁਸੀਂ ਤਾਂ ਇਕ ਕਿਲੋਮੀਟਰ ਰੋਜ਼ ਦੌੜਣ ਵਾਲਿਆਂ ਵਿਚੋਂ ਹੋ, ਤੁਸੀਂ ਤਾਂ ਦੂਜਿਆਂ ਦੇ ਸਾਹਮਣੇ ਇਕ ਆਦਰਸ਼ ਰਖਣਾ ਚਾਹੁੰਦੇ ਹੋ । ਉਹ ਆਦਰਸ਼ ਕਿਹੜਾ ਹੈ ? ਘੁੱਟ-ਘੁੱਟ ਕੇ ਮਰ ਜਾਣ ਦਾ ? ਲਾਸ਼ ਵਾਂਗ ਠੰਡੇ ਪੈ ਜਾਣ ਦਾ ? ਪਾਪਾ, ਤੁਹਾਡੇ ਤੇ ਸਾਡੇ ਵਿਚਾਲੇ ਕੋਈ ਤਾਰ ਹੈ ਜਿਹੜੀ ਇਕੱਠੀ ਟੁਣਕਦੀ ਹੋਵੇ ? ਬੋਲੋ ?

ਜਨਾਨੀ : ਮੈਂ ਤੇਰੇ ਨਾਲ ਬਹਿਸ ਨਹੀਂ ਕਰਨਾ ਚਾਹੁੰਦੀ ।

ਕੁੜੀ : ਕਿਉਂ ? ਜਵਾਬ ਨਹੀਂ ਦੇ ਸਕੇ ਇਸ ਵਾਸਤੇ ?

**ਮੁੰਡਾ ਬਾਹਰੋਂ ਪਰਦੇ ਵਿਚੋਂ ਝਾਕ ਕੇ ਵੇਖਦਾ ਹੈ, ਫਿਰ ਮੱਥੇ ਉਪਰ ਵੱਟ ਪਾ ਕੇ ਦਾਖ਼ਲ ਹੁੰਦਾ ਹੈ।**

ਮੁੰਡਾ : **ਕੁੜੀ ਨੂੰ** ਬਹੁਤ ਅੱਛਾ, ਹਾਲੇ ਤਕ ਚਾਲੂ ਹੈ ! ਬਕ ਅਪ ! **ਮਾਂ ਨੂੰ** ਅੱਜ ਦਾ ਟਾਪਿਕ ਕੀ ਹੈ ? **ਕੋਈ ਜਵਾਬ ਨਾ ਸੁਣ ਕੇ** ਇਸ ਵੇਲੇ ਹਵਾ ਦਾ ਰੁਖ ਬੜਾ ਬਦਲਿਆ-ਬਦਲਿਆ ਦਿਸ ਰਿਹੈ । **ਇਧਰ-ਉਧਰ ਵੇਖ ਕੇ ਕੁੜੀ ਨੂੰ** ਤਸ਼ਰੀਫ਼ ਨਹੀਂ ਲਿਆਏ ਹਾਲੇ ?

ਕੁੜੀ : **ਆਪਣੇ ਆਪ ਨੂੰ ਸੰਭਾਲਦਿਆਂ** ਕੌਣ ?

ਮੁੰਡਾ : ਡੈਡੀ ਸਾਹਬ, ਹੋਰ ਕੌਣ ? ਸਵੇਰੇ ਪਾਰਾ ਬੜਾ ਚੜ੍ਹਿਆ ਸੀ । ਉਂਜ ਵੀ ਰੱਬ ਦੀ ਮਿਹਰਬਾਨੀ ਨਾਲ 110 ਡਿਗਰੀ ਤੇ ਉਹਨਾਂ ਦਾ ਨਾਰਮਲ ਹੁੰਦਾ ਹੈ ।

ਜਨਾਨੀ : **ਤਿੱਖੀ ਆਵਾਜ਼ ਵਿਚ** ਜਿੰਨੀ ਖ਼ਬਰ ਤੁਸੀਂ ਦੂਜਿਆਂ ਦੀ ਰਖਦੇ ਹੋ, ਉਸ ਤੋਂ ਅੱਧੀ ਵੀ ਆਪਣੀ ਰਖੋ ਤਾਂ ਜ਼ਿੰਦਗੀ ਬਣ ਜਾਵੇ ।

ਮੁੰਡਾ : ਮੈਂ ਆਪਣੀ ਜ਼ਿੰਦਗੀ ਬਣਾਵਾਂ ਜਾਂ ਵਿਗਾੜਾਂ, ਉਸਦੀ ਚਿੰਤਾ ਤੁਹਾਨੂੰ ਕਿਉਂ ਹੈ ?

ਜਨਾਨੀ : ਠੀਕ ਹੈ । ਮੇਰੇ ਵਲੋਂ ਨਰਕ ਵਿਚ ਜਾਵੋ ।

ਮੁੰਡਾ : ਨਰਕ ਵੀ ਤਾਂ ਇਸ ਘਰ ਨਾਲੋਂ ਚੰਗੀ ਥਾਂ ਹੋਵੇਗੀ । **ਬਦਤਮੀਜ਼ੀ ਨਾਲ ਮੁਸਕਰਾ ਕੇ** ਚਾਹ ਦੀ ਉਮੀਦ ਹੈ ਕਿ ਕੋਈ ਹੋਟਲ ਲੱਭਿਆ ਜਾਵੇ ?

ਜਨਾਨੀ : ਬਦਤਮੀਜ਼ ਕਿਸੇ ਥਾਂ ਦਾ ! ਰੋਜ਼ ਚਾਹ ਲਈ ਹੋਟਲ ਜਾਣਾ ਪੈਂਦਾ ਹੈ ? ਇਹਨਾਂ ਵਾਸਤੇ ਜਿੰਨਾ ਕਰੋ, ਉਤਨਾ ਹੀ ਸਿਰੇ ਚੜ੍ਹਦੇ ਹਨ ।

ਮੁੰਡਾ : ਐਸਾ ਕੀ ਕੀਤਾ ਹੈ, ਜਿਹੜਾ ਦੂਜੇ ਨਹੀਂ ਕਰਦੇ ? ਸਾਨੂੰ ਵੀ ਤਾਂ ਕੁਝ ਪਤਾ ਲੱਗੇ ।

ਜਨਾਨੀ : ਕੁਝ ਨਹੀਂ ਕੀਤਾ ! ਆਪਣੇ ਆਪ ਐਨੇ ਵੱਡੇ ਹੋ ਗਏ ?

ਮੁੰਡਾ : ਫਿਰ ਕੀ ਹੋਇਆ ? ਜੋ ਕੁਝ ਸਾਰੇ ਮਾਂ-ਪਿਉ ਕਰਦੇ ਨੇ ਉਹੀ ਕੀਤਾ। ਤਾਂ ਅਹਿਸਾਨ ਕਿਸ ਗੱਲ ਦਾ ?

ਕੁੜੀ : ਦੀਪਕ !

ਮੁੰਡਾ : **ਕੁੜੀ ਨੂੰ** ਮੈਂ ਕੁਝ ਗ਼ਲਤ ਕਹਿ ਰਿਹਾ ਹਾਂ ? **ਜਨਾਨੀ ਨੂੰ** ਤੁਹਾਡੀਆਂ ਨਜ਼ਰਾਂ ਵਿਚ ਮੈਂ ਦੋ ਪੈਸਿਆਂ ਦਾ ਹਾਂ, ਇਹ ਮੈਂ ਜਾਣਦਾ ਹਾਂ। ਪਰ ਇਕ ਗੱਲ ਹਮੇਸ਼ਾ ਯਾਦ ਰਖਣਾ, ਮੈਂ ਕ੍ਰਿਤਘਣ ਨਹੀਂ ਹਾਂ। ਜਿੰਨਾ ਤੁਸੀਂ ਮੇਰੇ ਤੇ ਖ਼ਰਚਿਐ, ਉਹ ਸਾਰਾ ਕੁਝ ਸੂਦ ਸਣੇ ਮੋੜ ਦਿਆਂਗਾ, ਇਕ ਦਿਨ। ਨਕਦ !

ਕੁੜੀ : ਕਿਸੇ ਨਾਲ ਲੜ ਕੇ ਆਇਆ ਹੈਂ ? ਜਾ ਕੇ ਕਪੜੇ ਬਦਲ। ਮੈਂ ਚਾਹ ਬਣਾਂਦੀ ਹਾਂ। ਹਾਂ, ਚਾਹ ਪੀ ਕੇ ਕਿਧਰੇ ਤੁਰ ਨਾ ਪਵੀਂ। ਪਾਪਾ ਦੇ ਨਾਲ ਜਾਣਾ ਹੈ।

ਮੁੰਡਾ : ਮੈਂ ਕਿਸੇ ਨਾਲ. ਕਿਧਰੇ ਨਹੀਂ ਜਾਣਾ। ਕਲੱਬ ਜਾਂਦੇ ਨੇ ਲੋਕ ਦਿਲ ਲਗਾਣ ਵਾਸਤੇ. ਅਸੀਂ ਜਾਵਾਂਗੇ ਡਾਂਟ ਖਾਣ ਵਾਸਤੇ। "ਤੁਸੀਂ ਬੜੇ ਬਦਤਮੀਜ਼ ਹੋ—ਖੰਨਾ ਅੰਕਲ ਮਖੌਲ ਕਰ ਰਹੇ ਸਨ ਤਾਂ ਤੁਸੀਂ ਹੱਸੇ ਕਿਉਂ ਨਹੀਂ ?—ਵੀਨਾ ਆਂਟੀ ਨੂੰ ਤੁਸੀਂ ਪ੍ਰਦੀਪ ਦੇ ਨਾਂਹ ਆਣ ਬਾਰੇ ਕਿਉਂ ਨਹੀਂ ਪੁੱਛਿਆ ? ਉਂਜ ਤਾਂ ਬੜੇ ਦੋਸਤ ਦੀ ਪੂਛ ਬਣਦੇ ਹੋ—ਕਿਥੋਂ ਦੇ ਉੱਲੂ ਤੁਸੀਂ ਗੱਲਾਂ ਲਈ ਭਾਲ ਲੈਂਦੇ ਹੋ ? ਸਾਲੇ ਇਕ ਤੋਂ ਇਕ ਜੰਗਲੀ !" ਮੈਂ ਇਹ ਸਾਰੇ ਵਾਰਤਾਲਾਪ ਘਰ ਹੀ ਦੁਹਰਾ ਲਵਾਂਗਾ। ਇਨ੍ਹਾਂ ਲਈ ਕਿਧਰੇ ਜਾਣ ਦੀ ਕੀ ਲੋੜ ਹੈ ?

ਜਨਾਨੀ : ਤੁਸੀਂ ਕਦੋਂ ਕੀ ਕਰਨਾ ਹੈ. ਹੁਣ ਤੁਸੀਂ ਇਕੱਲੇ ਹੀ ਸੋਚੋਗੇ ?

ਮੁੰਡਾ : ਨਹੀਂ, ਮੇਰੀ ਇਸ ਘਰ ਵਿਚ ਕੀ ਹੋਂਦ ਹੈ ? ਤੁਸੀਂ ਹੀ ਤਹਿ ਕਰੋਗੇ।

ਜਨਾਨੀ : ਤੁਸੀਂ ਤੋਂ ਮਤਲਬ ? ਮੈਂ ਸਿਰਫ ਤੇਰੇ ਨਾਲ ਗੱਲ ਕਰ ਰਹੀ ਹਾਂ। ਇਸ ਵੇਲੇ ਸਿਰਫ਼ ਮੇਰੀ ਗੱਲ ਕਰੋ।

ਮੁੰਡਾ : ਉਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਤੁਹਾਡੇ ਦੋਹਾਂ ਦੇ ਵਰਤਾਰੇ ਵਿਚ ਫ਼ਰਕ ਹੀ ਕਦੋਂ ਹੈ ? ਇਕੋ ਜਿਹਾ ਟੁੱਟਾ ਰਵੱਈਆ ਹਮੇਸ਼ਾ ਲਗਦੈ, ਕੋਈ ਓਪਰਾ ਗੱਲ ਕਰ ਰਿਹਾ ਹੈ। ਤਾਅਨੇ, ਸ਼ੱਕ, ਸਾੜਣ ਵਾਲੀਆਂ ਗੱਲਾਂ—ਇਹੀ ਤਾਂ ਸਾਨੂੰ ਮਿਲਦਾ ਹੈ। ਦੇਰ ਨਾਲ ਮੁੜਣ ਲਈ ਰੋਜ਼ ਡਾਂਟ ਖਾਂਦਾ ਹਾਂ ਪਰ ਫਿਰ ਵੀ ਹੋਟਲਾਂ ਵਿਚ ਬਹਿ ਕੇ ਗਾਣੇ ਸੁਣਦਾ ਰਹਿੰਦਾ ਹਾਂ। ਪਤਾ ਨਹੀਂ ਕੀ ਹੈ ਇਸ ਮਨਹੂਸ ਘਰ ਦੇ ਬੂਹਿਆਂ ਵਿਚ, ਜਿਹੜਾ ਇਹਨਾਂ ਵਿਚ ਵੜਦਿਆਂ ਹੀ ਸਾਹ ਘੁੱਟਣ ਲੱਗ ਪੈਂਦਾ ਹੈ।

ਕੁੜੀ : ਦੀਪਕ, ਪਲੀਜ਼ !

ਮੁੰਡਾ : ਝੂਠ ਕਹਿ ਰਿਹਾ ਹਾਂ ਮੈਂ ? ਈਮਾਨਦਾਰੀ ਨਾਲ ਕਹਿ, ਕੀ ਤੈਨੂੰ ਵੀ

ਇਸੇ ਤਰ੍ਹਾਂ ਨਹੀਂ ਲੱਗਦਾ ?

ਕੁੜੀ : ਪਰ ਜੋ ਕੁਝ ਲੱਗਦਾ ਹੈ, ਉਹ ਸਾਰਾ ਕਹਿਣਾ ਜ਼ਰੂਰੀ ਹੁੰਦਾ ਹੈ ?

ਮੁੰਡਾ : ਕਹਿੰਦੇ ਰਹਿੰਦੇ ਤਾਂ ਅੱਜ ਇਥੋਂ ਤਕ ਗੱਲ ਨਾ ਪਹੁੰਚਦੀ । ਮੈਨੂੰ ਉਹ ਦਿਨ ਨਹੀਂ ਭੁੱਲਦਾ ਜਦੋਂ ਮੇਰਾ ਹਾਈ ਸਕੂਲ ਦਾ ਨਤੀਜਾ ਨਿਕਲਿਆ ਸੀ ।

ਕੁੜੀ : ਬੇਕਾਰ ਦੀਆਂ ਗੱਲਾਂ ਛੱਡ, ਅੰਦਰ ਚਲ ।

ਜਨਾਨੀ : ਨਹੀਂ, ਕਹਿ ਤੂੰ । ਸਭ ਕਹਿ ਛੱਡ, ਕੀ ਹੋਇਆ ਸੀ ਉਸ ਦਿਨ ?

**ਮੁੰਡਾ ਕੁੜੀ ਵਲ ਵੇਖਦਾ ਹੈ । ਉਸ ਘਟਨਾ ਦੀ ਯਾਦ, ਜਿਸਨੂੰ ਦੋਹਾਂ ਇਕੱਠਿਆਂ ਭੁਗਤਿਆ ਸੀ, ਮੁੜ ਤਾਜ਼ੀ ਹੋ ਜਾਂਦੀ ਹੈ ।**

ਕੁੜੀ : **ਮੁੰਡੇ ਨੂੰ** ਮੈਨੂੰ ਯਾਦ ਹੈ । **ਜਨਾਨੀ ਨੂੰ** ਸਭ ਨੂੰ ਉਮੀਦ ਸੀ ਕਿ ਇਸਦੀ ਫ਼ਸਟ ਡਵੀਜ਼ਨ ਜ਼ਰੂਰ ਆਵੇਗੀ । ਪਰ ਇਸਦੀ ਸੈਕੰਡ ਡਵੀਜ਼ਨ ਆਈ ਸੀ । ਪਾਪਾ ਕੋਲ ਉਸ ਵੇਲੇ ਸਾਰੇ ਲੋਕ ਬੈਠੇ ਸਨ । ਮੈਂ ਉਹਨਾਂ ਨੂੰ ਦੱਸਿਆ ਤਾਂ ਉਹਨਾਂ ਨੇ ਸਾਰਿਆਂ ਦੇ ਸਾਹਮਣੇ ਕੀ ਕੀ ਨਹੀਂ ਕਿਹਾ ?

ਜਨਾਨੀ : **ਆਪਣੇ ਆਪ** ਹਾਂ ਸੁਣ ਰਹੀ ਸਾਂ ।

ਮੁੰਡਾ : ਉਹ ਬਰਦਾਸ਼ਤ ਕਰਕੇ ਮੈਂ ਤੁਹਾਡੇ ਕੋਲ ਆਇਆ ਸਾਂ ਕਿ ਤੁਸੀਂ ਮੈਨੂੰ ਗਲੇ ਨਾਲ ਲਗਾ ਲਵੋਂਗੇ ਅਤੇ ਮੈਂ ਸਾਰੀ ਪੀੜ ਤੇ ਬੇਇਜ਼ਤੀ ਭੁੱਲ ਜਾਵਾਂਗਾ ਪਰ ਤੁਸੀਂ ਮੇਰੇ ਨਤੀਜੇ ਬਾਰੇ ਪੁੱਛਿਆ ਹੀ ਨਹੀਂ । ਮੈਂ ਸੋਚਦਾ ਰਿਹਾ ਕਿ ਹੁਣੇ ਤੁਸੀਂ ਪੁੱਛੋਗੇ, ਪਰ ਤੁਸੀਂ ਚੁੱਪ ਰਹੇ । **ਅੰਦਰ ਜਾਂਦਿਆਂ** ਦਿਸ ਹੇਟਫੁਲ ਹੋਮ ! ਇਸ ਮਨਹੂਸ ਘਰ ਵਿਚ ਮੇਰਾ ਸਾਹ ਘੁੱਟਦਾ ਹੈ । ਜਿਸ ਦਿਨ ਹਮੇਸ਼ਾ ਲਈ ਇਥੋਂ ਛੁਟਕਾਰਾ ਮਿਲੇਗਾ— **ਜਨਾਨੀ ਵਲ ਮੁੜ ਕੇ ਵੇਖਦਿਆਂ** ਸੁਖ ਦਾ ਸਾਹ ਲਵਾਂਗਾ ।

**ਮੁੰਡੇ ਦੇ ਪਿੱਛੇ-ਪਿੱਛੇ ਕੁੜੀ ਵੀ ਅੰਦਰ ਜਾਂਦੀ ਹੈ । ਜਨਾਨੀ ਨੂੰ ਵੱਖੋ-ਵੱਖਰੇ ਵਿਅੰਗ ਭਰੇ ਵਾਕ ਸੁਣਨ ਨੂੰ ਮਿਲਦੇ ਹਨ । ਪਹਿਲਾਂ ਹੌਲੀ ਫਿਰ ਤੇਜ਼ ਅਤੇ ਇਕ ਦੂਜੇ ਵਿਚ ਗੁੰਦੇ ਹੋਏ ।**

ਆਦਮੀ : ਮੈਂ ਇਸ ਘਰ ਨੂੰ ਜ਼ਰੂਰ ਤੋੜਾਂਗਾ । ਹੌਲੀ-ਹੌਲੀ,ਇਕ-ਇਕ ਇੱਟ ਕਰਕੇ ।

ਕੁੜੀ : ਉਹ ਆਦਰਸ਼ ਕਿਹੜਾ ਹੈ ? ਘੁੱਟ-ਘੁੱਟ ਕੇ ਮਰ ਜਾਣ ਦਾ ? ਲਾਸ਼ ਵਾਂਗ ਠੰਡੇ ਹੋਣ ਦਾ ?

ਜਨਾਨੀ : ਮੇਰੇ ਵਲੋਂ ਨਰਕ ਵਿਚ ਜਾਵੋ ।

ਮੁੰਡਾ : ਨਰਕ ਵੀ ਇਸ ਘਰ ਨਾਲੋਂ ਚੰਗਾ ਹੀ ਹੋਵੇਗਾ ।

ਕੁੜੀ : ਮੈਨੂੰ ਉਪਦੇਸ਼ ਨਹੀਂ, ਸਲਾਹ ਚਾਹੀਦੀ ਹੈ ।

ਆਦਮੀ : ਕੀ ਅਸੀਂ ਸਾਰੇ ਇਕੱਠੇ ਨਹੀਂ ਰਹਿ ਸਕਦੇ ?

ਜਨਾਨੀ : ਕਿਸ ਨੂੰ ਮਿਲਣ ਆਏ ਹੋ ? ਇਥੇ ਕੋਈ ਨਹੀਂ ਰਹਿੰਦਾ । ਹੁਣ ਇਥੇ ਕੋਈ ਨਹੀਂ ਰਹਿੰਦਾ ।

ਜਨਾਨੀ ਧਿਆਨ ਨਾਲ ਸੁਣਦੀ ਹੈ। ਉਸਦੇ ਚਿਹਰੇ ਉਪਰ ਨਾ ਖ਼ੁਸ਼ੀ ਹੈ ਨਾ ਉਦਾਸੀ। ਸਿਰਫ਼ ਖ਼ਾਲੀਪਣ ਹੈ।

ਆਵਾਜ਼ਾਂ ਦੀ ਪਿੱਠਭੂਮੀ ਵਿਚ ਪਹਿਲਾਂ ਹਲਕਾ ਚਾਨਣ ਜਨਾਨੀ ਉਪਰ ਕੇਂਦਰਿਤ ਹੈ ਅਤੇ ਸਟੇਜ ਉਪਰ ਹਨੇਰਾ ਹੈ। ਫਿਰ ਚਾਨਣਾ ਉਸਤੋਂ ਹੱਟ ਕੇ ਸਟੇਜ ਉਪਰ ਕੰਬਦਾ ਜਿਹਾ ਖਿੰਡਦਾ ਹੈ। ਹੌਲੀ-ਹੌਲੀ ਸਾਰਾ ਕੁਝ ਹਨੇਰੇ ਵਿਚ ਗੁਆਚ ਜਾਂਦਾ ਹੈ।

# ਕੰਧ ਦੀ ਵਾਪਸੀ

**ਸ਼ੰਭੂਨਾਥ ਸਿੰਘ**

**ਪਾਤਰ**

ਕ

ਕਾ

ਇਕ ਬੰਦਾ

ਦੂਜਾ ਬੰਦਾ

ਪਹਿਲਾ ਬੰਦਾ

ਦੂਜਾ

ਪਹਿਲਾ

ਇਕ ਆਵਾਜ਼

ਦੂਜੀ ਆਵਾਜ਼

ਆਣ ਵਾਲਾ

ਖੰਨਾ

ਰਾਜੇਸ਼

ਪਿਤਾ

ਇਕ ਮੱਧਵਰਗੀ ਬੰਦੇ ਦੇ ਮਕਾਨ ਦੀ ਬੈਠਕ, ਜਿਸਨੂੰ ਉਹ ਬੜੇ ਮਾਣ ਨਾਲ ਡਰਾਇੰਗ ਰੂਮ ਕਹਿੰਦਾ ਹੈ, ਉਸ ਵਿਚ ਤਿੰਨ ਕੁਰਸੀਆਂ ਤੇ ਇਕ ਛੋਟੀ ਜਿਹੀ ਮੇਜ਼ ਹੈ, ਜਿਸ ਉਪਰ ਇਕ ਗੰਦਾ ਮੇਜ਼ਪੋਸ਼ ਹੈ। ਇਸ ਕਮਰੇ ਤੋਂ ਅੰਦਰਲੇ ਕਮਰੇ ਤਕ ਜਾਣ ਲਈ ਇਕ ਬੂਹਾ ਹੈ। ਦੋਹਾਂ ਕਮਰਿਆਂ ਵਿਚਾਲੀ ਕੰਧ ਵਿਚ ਇਕ 6 ਫ਼ੁਟ ਲੰਬੀ 4 ਫ਼ੁਟ ਚੌੜੀ ਬਾਰੀ ਹੈ, ਜਿਸ ਵਿਚ ਲੱਗਾ ਪਰਦਾ ਦੋਵੇਂ ਪਾਸਿਉਂ ਖਿੱਚ ਕੇ ਹਟਾ ਦਿਤਾ ਗਿਆ ਹੈ। ਬਾਰੀ ਕੰਧ ਵਿਚ ਐਨੀ ਉੱਚੀ ਹੈ ਕਿ ਅੰਦਰ ਬੈਠੇ ਬੰਦੇ ਦਾ ਧੜ ਨਜ਼ਰ ਆ ਸਕੇ। ਅੰਦਰਲਾ ਕਮਰਾ ਸੌਣ ਦਾ ਹੈ ਜਿਸਨੂੰ ਉਹ ਬੰਦਾ 'ਬੈਡਰੂਮ' ਕਹਿੰਦਾ ਹੈ। ਅੰਦਰਲੇ ਕਮਰੇ ਵਿਚ ਇਕ ਦੇ ਉਪਰ ਇਕ ਰੱਖੇ ਟਰੰਕ ਅਤੇ ਕੰਧ ਵਿਚਲੀ ਅਲਮਾਰੀ ਦਿਸਦੀ ਹੈ ਜਿਸ ਉਪਰ ਸ਼ੀਸ਼ਾ, ਕੰਘੀ, ਤੇਲ ਆਦਿ ਰੱਖੇ ਹਨ। ਬੈਠਕ ਤੋਂ ਸੱਜੇ ਪਾਸੇ ਬਾਹਰਲਾ ਦਰਵਾਜ਼ਾ ਹੈ। ਦਰਸ਼ਕਾਂ ਵੱਲ ਬੈਠਕ ਦੀ ਇਕ ਕੰਧ ਹੋਵੇਗੀ ਪਰ ਇਸ ਵੇਲੇ ਨਹੀਂ ਹੈ, ਕਿਉਂਕਿ ਜੇ ਹੁੰਦੀ ਤਾਂ ਨਾਟਕ ਨਹੀਂ ਵੇਖਿਆ ਜਾ ਸਕਣਾ ਸੀ। ਸੋ ਮੰਨ ਲਿਆ ਜਾਵੇ ਕਿ ਮੰਚ ਦਾ ਪਰਦਾ ਹੀ ਉਹ ਕੰਧ ਹੈ। ਨਾਟਕ ਦਿਖਾਉਣਾ ਹੈ ਇਸ ਲਈ ਉਸ ਕੰਧ ਨੂੰ ਹਟਾਉਣਾ ਜ਼ਰੂਰੀ ਹੈ। ਪਰਦਾ ਹਟਦਾ ਹੈ ਤਾਂ ਉਹ ਬੰਦਾ—ਉਸਦਾ ਨਾਮ ? ਛੱਡੋ; ਉਸਦਾ ਨਾਮ ਜਾਣ ਕੇ ਕੀ ਹੋਵੇਗਾ ? ਸਾਰੇ ਮੱਧਵਰਗੀ ਨੌਕਰੀ ਪੇਸ਼ਾ ਲੋਕਾਂ ਵਾਂਗ ਉਹ ਵੀ ਸਮੇਂ ਤੇ ਕਾਇਦੇ ਕਾਨੂੰਨ ਦਾ ਪਾਬੰਦ ਇਕ ਆਮ ਬੰਦਾ ਹੈ। ਇਸੇ ਲਈ ਉਹ 'ਕ' ਹੈ—ਜਿਸਨੇ ਕਮੀਜ਼ ਪਜਾਮਾ ਪਾਇਆ ਹੈ ਅਤੇ ਅਖ਼ਬਾਰ ਪੜ੍ਹਣ ਵਿਚ ਮਸਤ ਦਿਸਦਾ ਹੈ। ਅਚਾਨਕ ਸਾਹਮਣੇ ਵੇਖਕੇ ਉਹ ਹੈਰਾਨੀ ਨਾਲ ਬੋਲਦਾ ਹੈ।

ਕ : ਓਏ-ਓਏ, ਇਹ ਕੀ ਹੋ ਗਿਆ ਹੈ ? ਸੁਣਦੀ ਹੈਂ ? ਕਿਥੇ ਹੈਂ ? ਦੌੜੋ, ਇਹ ਵੇਖੋ ।

**ਅੰਦਰ ਵੇਖਦਾ ਹੈ। ਅੰਦਰ ਉਸਦੀ ਪਤਨੀ—ਉਸਦਾ ਨਾਮ ? 'ਕ' ਦੀ ਪਤਨੀ ਹੈ ਇਸੇ ਲਈ ਉਸਨੂੰ 'ਕਾ' ਕਹਿ ਲਵੋ—ਸੂਟਕੇਸ ਬੰਦ ਕਰ ਰਹੀ ਹੈ। ਉਹ ਛੇਤੀ-ਛੇਤੀ ਬੈਠਕ ਵਿਚ ਆਉਂਦੀ ਹੈ। ਕਪੜੇ ਪਾ ਕੇ ਉਹ ਕਿਧਰੇ ਜਾਣ ਲਈ ਤਿਆਰ ਹੈ।**

ਕਾ : ਕਿਉਂ, ਕੀ ਹੋ ਗਿਆ ? ਐਨਾ ਸ਼ੋਰ ਕਿਉਂ ਪਾਇਆ ਹੈ ?

ਕ : **ਦਰਸ਼ਕਾਂ ਵੱਲ ਹੱਥ ਵਿਖਾ ਕੇ** ਵੇਖਦੀ ਨਹੀਂ ? ਇਥੋਂ ਦੀ ਕੰਧ ? ਇਥੋਂ ਦੀ ਕੰਧ ਨੂੰ ਕੀ ਹੋ ਗਿਆ ? ਉੱਡ ਗਈ ਜਾਂ ਜ਼ਮੀਨ ਵਿਚ ਧੱਸ ਗਈ, ਆਖ਼ਿਰ ਕਿਥੇ ਗਈ ?

ਕਾ : ਕੰਧ ? ਕੀ ਇਹ ਕੰਧ ਨਹੀਂ ? ਪਾਗਲ ਹੋ ਗਏ ਹੋ ? ਅੱਖਾਂ ਸਾਹਮਣੇ ਸਾਬਤ ਕੰਧ ਹੈ ਤੇ ਕਹਿੰਦੇ ਹੋ ਕਿ ਉਡ ਗਈ ? ਹੂ—ਅਜੀਬ ਆਦਮੀ ਹੈ !

ਕ : ਕੰਧ ਹੈ ? **ਅੱਖਾਂ ਮਲ ਕੇ ਵੇਖਦਾ ਹੈ** ਨਹੀਂ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਕੰਧ ਨਹੀਂ ਹੈ। ਤੈਨੂੰ ਰੋਜ਼ ਵੇਖਣ ਦੀ ਆਦਤ ਹੈ ਇਸ ਲਈ ਕੰਧ ਦਿਸ ਰਹੀ ਹੈ। ਮੈਨੂੰ ਤਾਂ ਨਹੀਂ ਦਿਸ ਰਹੀ।

ਕਾ : **ਹੱਸਦਿਆਂ** ਚੰਗਾ, ਮੰਨ ਲਿਆ, ਕੰਧ ਨਹੀਂ ਹੈ। ਪਰ ਆਪਣੀ ਘੜੀ ਤਾਂ ਵੇਖੋ ਕੀ ਵਕਤ ਹੋਇਆ ਹੈ ? ਸਾਢੇ ਸੱਤ ਵਜ ਗਏ ਹੋਣਗੇ। ਮੈਨੂੰ ਉਥੇ ਸਾਢੇ ਸੱਤ ਤਕ ਪਹੁੰਚਣਾ ਚਾਹੀਦਾ ਹੈ। ਹਾਲੇ ਬਸ ਲਈ ਪਤਾ ਨਹੀਂ ਕਿੰਨੀ ਉਡੀਕ ਕਰਨੀ ਪਵੇ।

ਕ : ਤੂੰ ਕਿਹੜਾ ਬੰਬਈ-ਕਲਕੱਤੇ ਜਾਣੈ ? ਨਵੀਂ ਦਿੱਲੀ ਤੋਂ ਪੁਰਾਣੀ ਦਿੱਲੀ ਜਾਣ ਲਈ ਕਿੰਨੀ ਦੇਰ ਲਗਦੀ ਏ। ਪਰ ਕਾ, ਜੇ ਇਹ ਕੰਧ। **ਸਾਹਮਣੇ ਹੈਰਾਨੀ ਨਾਲ ਵੇਖਦਾ ਹੈ।**

ਕਾ : **ਗੁੱਸੇ ਨਾਲ** ਬੰਦ ਕਰੋ ਇਹ ਬਕਵਾਸ। ਮੈਂ ਕਹਿੰਦੀ ਹਾਂ, ਮੈਨੂੰ ਜਾਣ ਦੀ ਕਾਹਲੀ ਹੈ ਅਤੇ ਤੁਸੀਂ ਹੋ ਕਿ ਬਸ "ਇਹ ਕੰਧ, ਇਹ ਕੰਧ" ਦੀ ਰੱਟ ਲਗਾਈ ਜਾ ਰਹੇ ਹੋ। **ਅੰਦਰ ਚਲੀ ਜਾਂਦੀ ਹੈ।**

ਕ : **ਪਿੱਛੇ ਮੁੜ ਕੇ** ਅੱਛਾ ਜਾ ਫਿਰ, ਮੈਂ ਇਸ ਵਿਚੋਂ ਕੀ ਲੈਣਾ ਹੈ ?

ਕਾ : **ਆਪਣਾ ਵੈਨਿਟੀ ਬੈਗ ਲੈ ਕੇ ਮੁੜਦੀ ਹੋਈ,** ਵੇਖੋ ਮੈਂ ਆਪਣਾ ਵਿਚਾਰ ਬਦਲ ਲਿਆ ਹੈ।

ਕ : **ਹੈਰਾਨੀ ਨਾਲ** ਕੀ ਹੁਣ ਉਥੇ ਨਹੀਂ ਜਾਵੇਂਗੀ ?

ਕਾ : ਇਹ ਗੱਲ ਨਹੀਂ, ਮੈਂ ਹੁਣ ਤੁਹਾਨੂੰ ਵੀ ਨਾਲ ਹੀ ਲੈ ਕੇ ਜਾਵਾਂਗੀ। ਪਤਾ ਨਹੀਂ ਤੁਸੀਂ ਇਥੇ ਕੀ ਕਰ ਬੈਠੋ।

ਕ : **ਪਿਆਰ ਨਾਲ** ਕਾ, ਪਲੀਜ਼, ਅੱਜ ਛੁੱਟੀ ਦਾ ਦਿਨ ਹੈ। ਮੈਨੂੰ ਘਰ ਹੀ ਆਰਾਮ ਕਰਨ ਦੇ।

ਕਾ : ਨਹੀਂ, ਮੈਨੂੰ ਹੁਣ ਵਿਸ਼ਵਾਸ ਨਹੀਂ ਆ ਰਿਹਾ ਕਿ ਤੁਸੀਂ ਇਕੱਲੇ ਠੀਕ ਤਰ੍ਹਾਂ ਰਹਿ ਸਕੋਗੇ।

ਕ : ਬਈ ਵਾਹ, ਮੈਂ ਕੋਈ ਬੱਚਾ ਹਾਂ ਜਿਹੜਾ ਕੱਪ ਤੇ ਗਿਲਾਸ ਤੋੜ ਦਿਆਂਗਾ ? ਤੂੰ ਡਰਦੀ ਹੈਂ ਕਿ ਇਕੱਲਾ ਹੋਣ ਕਰਕੇ ਮੈਨੂੰ ਲਕੜਬੱਘਾ ਚੁੱਕ ਕੇ ਲੈ ਜਾਵੇਗਾ ?

ਕਾ : ਮੈਂ ਤੁਹਾਨੂੰ ਚੰਗੀ ਤਰ੍ਹਾਂ ਜਾਣਦੀ ਹਾਂ। ਮੇਰੇ ਬਿਨਾਂ ਤੁਹਾਡਾ ਇਕ ਵੀ ਕੰਮ ਪੂਰਾ ਨਹੀਂ ਹੋ ਸਕਦਾ। ਨਾ ਵੇਲੇ ਸਿਰ ਉਠ ਸਕਦੇ ਹੋ ਤੇ ਨਾ ਹੀ ਖਾਣਾ ਖਾ ਸਕਦੇ ਹੋ, ਨਾ ਆਫ਼ਿਸ ਜਾ ਸਕਦੇ ਹੋ। ਤੁਹਾਡਾ ਨਿੱਕਾ-ਨਿੱਕਾ ਕੰਮ ਵੀ ਮੈਨੂੰ ਹੀ ਕਰਨਾ ਪੈਂਦਾ ਹੈ। ਜੇ ਮੈਂ ਨਾ ਹੁੰਦੀ ਤਾਂ ਕਦੋਂ ਦੇ ਦਫ਼ਤਰੋਂ ਕੱਢ ਦਿਤੇ ਗਏ ਹੁੰਦੇ। ਨਾ ਰਹਿਣ ਦਾ ਤਰੀਕਾ ਹੈ ਤੇ ਨਾ ਜੀਣ ਦਾ ਸਲੀਕਾ। ਮੈਂ ਤਾਂ ਬੋਰ ਹੋ ਗਈ ਹਾਂ ਤੁਹਾਡੇ ਇਸ ਊਲਜਲੂਲਪੁਣੇ ਤੋਂ।

ਕ : ਊਲਜਲੂਲ ? ਤੂੰ ਭੁੱਲ ਰਹੀ ਹੈਂ ਕਿ ਜੇ ਮੈਂ ਊਲਜਲੂਲ ਹੁੰਦਾ ਤਾਂ ਦਿੱਲੀ ਵਿਚ ਇਕ ਦਿਨ ਵੀ ਨਾ ਰਹਿ ਸਕਦਾ।

ਕਾ : ਜਨਾਬ ਤੁਹਾਡਾ ਰਹਿਣਾ ਮੇਰੇ ਕਰਕੇ ਹੈ, ਤੁਹਾਡੇ ਕਰਕੇ ਨਹੀਂ। ਖ਼ੈਰ, ਹੁਣ ਛੇਤੀ-ਛੇਤੀ ਕਪੜੇ ਬਦਲੋ। **ਅੰਦਰ ਜਾ ਕੇ ਪੈਂਟ ਕਮੀਜ਼ ਲਿਆਂਦੀ ਹੈ** ਲਵੋ, ਬਦਲੋ ਕਪੜੇ।

ਕ : ਕਪੜੇ ਬਦਲਾਂ ? ਇਥੇ ? **ਦਰਸ਼ਕਾਂ ਵੱਲ ਵੇਖ ਕਰਕੇ** ਐਨੇ ਲੋਕਾਂ ਦੇ ਸਾਹਮਣੇ ?

ਕਾ : ਕਿੰਨੇ ਲੋਕਾਂ ਦੇ ਸਾਹਮਣੇ ? ਇਥੇ ਕੌਣ ਹੈ ? ਅਜੀਬ ਗੱਲ ਹੈ, ਸਾਹਮਣੇ ਇਹ ਕੰਧ ਹੈ ਅਤੇ...

ਕ : ਚੰਗਾ ਮੰਨ ਲਿਆ, ਕੰਧ ਨਹੀਂ ਹੈ। ਇਥੇ ਸ਼ਰਮ ਆ ਰਹੀ ਹੈ ਤਾਂ ਅੰਦਰ ਜਾ ਕੇ ਬਦਲ ਆਵੋ। ਪਰ ਛੇਤੀ ਕਰੋ।

**ਉਸਨੂੰ ਧੱਕਾ ਦੇ ਕੇ ਅੰਦਰ ਕਰਦੀ ਹੈ। ਆਪ ਬੇਗ ਖੋਲ੍ਹ ਕੇ ਸ਼ੀਸ਼ਾ ਤੇ ਲਪਿਸਟਿਕ ਕੱਢਦੀ ਹੈ। ਸ਼ੀਸ਼ੇ ਵਿਚ ਵੇਖ ਕੇ ਲਪਿਸਟਿਕ ਨਾਲ ਬੁਲ੍ਹ ਰੰਗਦੀ ਤੇ ਫਿਰ ਗਲ੍ਹਾਂ ਤੇ ਰੂਜ਼ ਮਲਦੀ ਹੈ। ਅਚਾਨਕ ਉਸਦੀ ਨਜ਼ਰ ਕੋਨੇ ਵਿਚ ਪਏ ਇਕ ਬੰਡਲ 'ਤੇ ਪੈਂਦੀ ਹੈ ਜੋ ਅਖ਼ਬਾਰ ਵਿਚ ਲਪੇਟਿਆ ਪਿਆ ਹੈ।**

ਕਾ : ਔਹ ਲਵੋ । ਇਹ ਕੋਨੇ ਵਿਚ ਕੀ ਰਖ ਛੱਡਿਆ ਹੈ ? ਮੈਂ ਹਜ਼ਾਰ ਵਾਰ ਕਹਿ ਚੁਕੀ ਹਾਂ ਕਿ ਇਹ ਡਰਾਇੰਗ ਰੂਮ ਹੈ, ਇਸਨੂੰ ਕਬਾੜਖਾਨਾ ਨਾ ਬਣਾਓ । ਪਰ ਤੁਸੀਂ ਹੋ ਕਿ ਮੰਨਦੇ ਹੀ ਨਹੀਂ । ਜੋ ਕੁਝ ਵੀ ਲਿਆਉਂਦੇ ਹੋ ਇਥੇ ਹੀ ਲਿਆ ਸੁੱਟਦੇ ਹੋ । ਬੂਟ ਉਤਾਰ ਕੇ ਇਥੇ ਹੀ ਰਖ ਦਿਉਗੇ । **ਬੰਡਲ ਚੁਕਦਿਆਂ** ਆਖ਼ਰ ਇਸ ਵਿਚ ਹੈ ਕੀ ? **ਮੇਜ਼ ਤੇ ਰੱਖ ਕੇ ਖੋਲ੍ਹਦੀ ਹੈ। ਉਸ ਵਿਚੋਂ ਪੰਜ ਮਖੌਟੇ ਨਿਕਲਦੇ ਹਨ। ਰਾਮਲੀਲਾ ਦੇ ਮੇਲੇ ਵਿਚ ਵਿਕਣ ਵਾਲੇ ਮਿੱਟੀ ਦੇ ਮਖੌਟੇ।** ਐ ਜੀ, ਸੁਣਦੇ ਹੋ, ਇਹ ਕੀ ਲਿਆਏ ਹੋ ? **ਬਾਰੀ ਵਿਚੋਂ ਝਾਕ ਕੇ** ਐ ਜੀ, ਤੁਸੀਂ ਬੋਲਦੇ ਕਿਉਂ ਨਹੀਂ ? ਕਿਥੇ ਹੋ ?

ਕ ਦੀ ਆਵਾਜ਼ : ਬਾਥਰੂਮ ਵਿਚ ਹਾਂ । ਆ ਰਿਹਾ ਹਾਂ । **ਛੇਤੀ ਛੇਤੀ ਬਾਹਰ ਆਉਂਦਾ ਹੈ।**

ਕਾ : **ਕ ਨੂੰ ਵੇਖ ਕੇ ਗੁੱਸੇ ਨਾਲ** ਇਹ ਸਭ ਕੀ ਹੈ ? ਰਬਿਸ਼ !

ਕ : ਓਏ, ਛੱਡ ਵੀ । ਖਿਡੌਣੇ ਨੇ !

ਕਾ : ਤੁਹਾਨੂੰ ਸ਼ਰਮ ਨਹੀਂ ਆਂਦੀ ? ਘਰ ਵਿਚ ਬੱਚੇ ਭਰੇ ਪਏ ਨੇ ? ਜਿਹੜੇ ਪੰਜ-ਪੰਜ ਮਖੌਟੇ ਚੁਕ ਲਿਆਏ ਹੋ ?

ਕ : ਅਜ ਨਹੀਂ ਹਨ ਤਾਂ ਕਦੀ ਹੋਣਗੇ ਵੀ ਨਹੀਂ ? ਪਏ ਰਹਿਣਗੇ ਇਹ ।

ਕਾ : ਦਸ ਸਾਲ ਵਿਆਹ ਨੂੰ ਹੋ ਗਏ । ਹਾਲੇ ਤਕ ਇਕ ਚੂਹੇ ਦਾ ਬੱਚਾ ਵੀ ਨਹੀਂ ਜੰਮ ਸਕੇ ਅਤੇ ਬੱਚਿਆਂ ਦੇ ਖੇਡਣ ਵਾਸਤੇ ਇਹ...

ਕ : ਖ਼ੈਰ ਛੱਡੋ ਇਸਨੂੰ, ਛੇਤੀ ਕਰੋ, **ਘੜੀ ਵੇਖਦਿਆਂ** ਦੇਖੋ ਅੱਠ ਵਜ ਰਹੇ ਨੇ ।

ਕਾ : ਚਲੋ ਇਹਨਾਂ ਨੂੰ ਵੀ ਲੈ ਜਾਂਦੀ ਹਾਂ, ਬਾਹਰ ਸੁੱਟ ਦਿਆਂਗੀ ।

ਕ : ਓਏ ! ਇਹ ਕੀ ਕਰਦੀ ਹੈਂ ? ਪੈਸੇ ਦੇ ਕੇ ਖ਼ਰੀਦੇ ਨੇ ।

ਕਾ : ਇਸੇ ਲਈ ਸੁੱਟਾਂਗੀ ਤਾਂ ਜੋ ਦੁਬਾਰਾ ਬੇਕਾਰ ਪੈਸੇ ਖ਼ਰਚ ਨਾ ਕਰੋ ।

ਕ : ਜੇ ਤੂੰ ਇਹਨਾਂ ਨੂੰ ਸੁਟਣਾ ਹੀ ਹੈ ਤਾਂ ਫਿਰ ਮੈਂ ਤੇਰੇ ਨਾਲ ਨਹੀਂ ਜਾਵਾਂਗਾ ।

ਕਾ : ਅੱਛਾ, ਰਖ ਲਵੋ । ਪਰ ਡਰਾਇੰਗ ਰੂਮ ਵਿਚ ਨਹੀਂ, ਅੰਦਰ ਸਟੋਰ ਵਿਚ ਰਖ ਕੇ ਆਵੋ । **ਕ ਉਹਨਾਂ ਨੂੰ ਲੈ ਕੇ ਅੰਦਰ ਜਾਂਦਾ ਹੈ।**

: **ਉਥੋਂ ਹੀ** ਐ ਜੀ ਸੁਣੋ, ਸਟੋਰ ਨੂੰ ਤਾਂ ਮੈਂ ਤਾਲਾ ਲਗਾ ਦਿਤਾ ਹੈ । ਬੈਡਰੂਮ ਵਿਚ ਕਿਧਰੇ ਹੇਠਾਂ ਰਖ ਦਿਉ । ਬਾਹਰਲਾ ਬੂਹਾ ਬੰਦ ਕਰਨ ਲਈ ਤਾਲਾ ਲੈਂਦੇ ਆਣਾ । **ਸ਼ੀਸ਼ਾ ਕੱਢ ਕੇ ਮੂੰਹ ਵੇਖਦੀ ਹੈ।**

ਚਾਬੀਆਂ ਦਾ ਗੁੱਛਾ ਵੀ ਉਥੇ ਹੈ, ਲੈਂਦੇ ਆਣਾ। **ਜੂੜਾ ਠੀਕ ਕਰਦੀ ਹੈ।**

ਕ : **ਤਾਲਾ ਤੇ ਚਾਬੀਆਂ ਦਾ ਗੁੱਛਾ ਹੱਥ ਵਿਚ ਫੜੀ ਆਉਂਦਾ ਹੈ** ਬਾਹਰ ਤਾਲਾ ਕਿਵੇਂ ਬੰਦ ਕਰੇਂਗੀ, ਕੰਧ ਤਾਂ ਹੈ ਈ ਨਹੀਂ।

ਕਾ : **ਬੜੇ ਗੁੱਸੇ ਨਾਲ** ਚੁੱਪ ਰਹੋ। ਮੈਂ ਕਹਿੰਦੀ ਹਾਂ, ਮੈਨੂੰ ਪਾਗਲ ਨਾ ਬਣਾਵੋ।

ਕ : **ਜ਼ੋਰ ਨਾਲ** ਮੈਂ ਝੂਠ ਬੋਲ ਰਿਹਾ ਹਾਂ ? ਕਿਥੇ ਹੈ ਕੰਧ ? ਸਾਹਮਣੇ ਐਨੇ ਬੰਦੇ ਬੈਠੇ ਨੇ, ਕੀ ਇਹ ਝੂਠ ਹੈ ?

ਕਾ : ਹਾਇ ਰੱਬਾ ! ਮੈਂ ਕਹਿੰਦੀ ਹਾਂ ਕਿ ਤੁਹਾਡੀਆਂ ਅੱਖਾਂ ਨੂੰ ਕੁਝ ਹੋ ਗਿਆ ਹੈ ਕਿ ਮੇਰੀਆਂ ਅੱਖਾਂ ਨੂੰ ?

ਕ : ਬੇਸ਼ਕ, ਸਾਡੇ ਵਿਚੋਂ ਕਿਸੇ ਇਕ ਦੀਆਂ ਅੱਖਾਂ ਨੂੰ ਕੁਝ ਹੋ ਗਿਆ ਹੈ। ਪਰ ਇਸਦਾ ਫ਼ੈਸਲਾ ਕੌਣ ਕਰੇਗਾ ਕਿ ਕਿਸ ਦੀਆਂ ਅੱਖਾਂ ਖ਼ਰਾਬ ਹਨ ? ਮੇਰੀਆਂ ਕਿ ਤੇਰੀਆਂ ?

ਕਾ : **ਕੁਝ ਸੋਚ ਕੇ** ਚੰਗਾ, ਫ਼ੈਸਲਾ ਹੋ ਜਾਵੇਗਾ। ਪਰ ਹੁਣ ਤਾਂ ਇਥੋਂ ਤੁਰੋ, ਦੇਰ ਹੋ ਰਹੀ ਹੈ।

ਕ : ਹਾਂ ਹੁਣ ਤਾਂ ਬੜੀ ਦੇਰ ਹੋ ਗਈ ਹੈ। ਤੁਹਾਡੇ ਪਿਤਾ ਜੀ ਨੇ ਤੁਹਾਨੂੰ ਸਾਢੇ ਅੱਠ ਵਜੇ ਬੁਲਾਇਆ ਸੀ ਅਤੇ ਅੱਠ ਵਜ ਕੇ ਦਸ ਮਿੰਟ ਇਥੇ ਹੀ ਹੋ ਗਏ।

ਕਾ : ਤਾਂ ਕੀ ਦੇਰ ਹੋ ਗਈ ਹੈ ? ਬਾਹਰ ਨਿਕਲ ਕੇ ਦੋ ਮਿੰਟਾਂ ਵਿਚ ਬਸ ਅੱਡੇ ਪਹੁੰਚਾਂਗੇ। ਜੇ ਨੌਂ ਨੰਬਰ ਬਸ ਮਿਲ ਗਈ ਤਾਂ ਪੰਦਰਾਂ ਮਿੰਟਾਂ ਵਿਚ ਕਸ਼ਮੀਰੀ ਗੇਟ ਪਹੁੰਚੇਗੀ। ਕੋਈ ਦੇਰ ਨਹੀਂ ਹੋਈ, ਚਲੋ।

ਕ : ਪਰ ਅਸੀਂ ਪਹਿਲਾਂ ਕਿਸੇ ਫ਼ੈਸਲੇ ਤੇ ਪਹੁੰਚੀਏ ਕਿ ਇਥੇ ਕੰਧ ਹੈ ਕਿ ਨਹੀਂ।

ਕਾ : ਮੈਂ ਤਾਂ ਵੇਖ ਰਹੀ ਹਾਂ ਕਿ ਹੈ !

ਕ : ਮੈਨੂੰ ਤਾਂ ਨਹੀਂ ਦਿਸਦੀ।

ਕਾ : ਇਕ ਹੋਰ ਗੱਲ ਸੁਣੋ। ਤੁਸੀਂ ਹਮੇਸ਼ਾਂ ਮੇਰੀ ਗੱਲ ਮੰਨਦੇ ਹੋ ਕਿ ਨਹੀਂ ?

ਕ : ਹਾਂ, ਮੰਨਦਾ ਤਾਂ ਹਾਂ।

ਕਾ : ਤਾਂ ਫਿਰ ਇਸ ਵਾਰ ਵੀ ਮੰਨ ਲਵੋ ਕਿ ਕੰਧ ਹੈ।

ਕ : ਮੰਨਣ ਤੋਂ ਬਿਨਾਂ ਕੋਈ ਚਾਰਾ ਨਹੀਂ ?

ਕਾ : ਨਹੀਂ, ਨਹੀਂ, ਨਹੀਂ। ਬਸ, ਮੰਨ ਹੀ ਲਵੋ।

ਕ : ਚੰਗੀ ਗੱਲ ਹੈ। ਜੇ ਮੇਰੇ ਮੰਨ ਲੈਣ ਨਾਲ ਹੀ ਸਾਡਾ **ਸਮਝੌਤਾ**

ਹੋ ਜਾਵੇ ਤਾਂ ਮੈਂ ਮੰਨ ਲੈਂਦਾ ਹਾਂ ਕਿ ਇਥੇ ਕੰਧ ਹੈ।

ਕਾ : ਸਿਰਫ਼ ਸਮਝੌਤੇ ਲਈ ਨਾ ਮੰਨੋ। ਆਪਣੇ ਦਿਲ ਵਿਚ ਬਿਠਾ ਲਵੋ ਕਿ ਇਥੇ ਕੰਧ ਸੀ, ਹੈ ਅਤੇ ਰਹੇਗੀ।

ਕ : ਦਿਲ ਵਿਚ ਬਿਠਾ ਲਵਾਂ ? ਚੰਗੀ ਗੱਲ ਹੈ। ਬਿਠਾ ਲਿਆ ਕਿ ਇਥੇ ਕੰਧ ਹੈ, ਕੰਧ ਹੈ......ਕੰਧ।

ਕਾ : ਹਾਂ, ਹੁਣ ਠੀਕ ਹੈ। ਇਸੇ ਤਰ੍ਹਾਂ ਚੰਗੇ ਬੱਚੇ ਬਣਦੇ ਰਿਹਾ ਕਰੋ।

**ਅੱਗੇ ਪਿੱਛੇ ਦੋਵੇਂ ਨਿਕਲਦੇ ਹਨ। ਬਾਹਰੋਂ ਕ ਬੂਹਾ ਬੰਦ ਕਰਦਾ ਹੈ। ਕੁੰਡੀ ਬੰਦ ਕਰਨ ਅਤੇ ਤਾਲਾ ਲਗਾਣ ਦੀ ਆਵਾਜ਼। ਅਗਲੇ ਪੰਜ ਮਿੰਟ ਮੰਚ ਖ਼ਾਲੀ ਰਹੇਗਾ। ਮੰਚ ਤੇ ਪਹਿਲਾਂ ਧੁੰਦਲਾਪਨ ਛਾ ਜਾਂਦਾ ਹੈ। ਫਿਰ ਨੀਲੀ ਰੋਸ਼ਨੀ ਭਰ ਜਾਂਦੀ ਹੈ। ਥੋੜ੍ਹੀ ਦੇਰ ਬਾਅਦ ਬੂਹਾ ਖੜਕਣ ਦੀ ਆਵਾਜ਼ ਸੁਣਦੀ ਹੈ। ਬਾਹਰੋਂ ਬੋਲਣ ਦੀਆਂ ਆਵਾਜ਼ਾਂ ਸੁਣਦੀਆਂ ਹਨ।**

ਇਕ ਬੰਦਾ : ਓਏ ਬੁਧੂਆ, ਵੇਖਦਾ ਨਹੀਂ ਤਾਲਾ ਲੱਗਿਆ ਹੈ। ਖੜਕਾਂਦਾ ਹੀ ਜਾ ਰਿਹਾ ਹੈਂ ?

ਦੂਜਾ ਬੰਦਾ : ਹਾਂ, ਸਾਹਬ ਦੇ ਘਰ ਅੱਜ ਤਾਲਾ ਲੱਗਾ ਹੈ !

ਪਹਿਲਾ ਬੰਦਾ : ਸਾਲਾ, ਐਤਵਾਰ ਨੂੰ ਵੀ ਘਰ ਆਰਾਮ ਨਹੀਂ ਕਰਦਾ।

ਦੂਜਾ : ਕੀ ਪਤਾ ਪਿਕਨਿਕ ਮਨਾਣ ਓਖਲੇ ਗਿਆ ਹੋਵੇ।

ਪਹਿਲਾ : ਹੋ ਸਕਦੈ ਕੋਈ ਅੰਗਰੇਜ਼ੀ ਫ਼ਿਲਮ ਵੇਖਣ ਗਏ ਹੋਣ।

ਦੂਜਾ : ਹੋ ਸਕਦੈ ਸਬਜ਼ੀ ਲੈਣ ਗਏ ਹੋਣ।

ਪਹਿਲਾ : ਖ਼ੈਰ, ਕੁਝ ਵੀ ਹੋ ਸਕਦਾ ਹੈ। ਹੁਣ ਇਥੇ ਕਿਉਂ ਖੜੇ ਹੋ। ਚਲੋ, ਦੂਜਾ ਬੂਹਾ ਖੜਕਾਈਏ। ਇਥੋਂ ਦੀ ਚਾਹ ਤਾਂ ਗਈ।

ਦੂਜਾ : ਚਲੋ, ਸੋਨੀ ਵੱਲ ਚਲੀਏ।

**ਆਵਾਜ਼ਾਂ ਬੰਦ ਹੋ ਜਾਂਦੀਆਂ ਹਨ। ਫਿਰ ਪਹਿਲਾਂ ਵਰਗੀ ਸ਼ਾਂਤੀ। ਮੰਚ ਤੇ ਹਨੇਰਾ ਹੋ ਜਾਂਦਾ ਹੈ। ਫਿਰ ਪੀਲਾ ਚਾਨਣ ਦਾ ਘੇਰਾ ਅੰਦਰਲੇ ਕਮਰੇ ਵਿਚ ਇਧਰ-ਉਧਰ ਘੁੰਮਦਾ ਹੈ। ਅਚਾਨਕ ਬੁਝ ਜਾਂਦਾ ਹੈ ਅਤੇ ਦੂਜਾ ਨੀਲਾ ਚਾਨਣ ਦਾ ਗੋਲਾ ਬੈਠਕ ਵਿਚ ਇਕ ਕੁਰਸੀ ਤੇ ਪੈਂਦਾ ਹੈ, ਫਿਰ ਦੂਜੀ, ਤੀਜੀ ਕੁਰਸੀ, ਅੰਤ ਮੇਜ਼ ਉਪਰ ਆ ਕੇ ਰੁਕ ਜਾਂਦਾ ਹੈ। ਬਾਹਰੋਂ ਤਾਲਾ ਖੋਲ੍ਹਣ ਤੇ ਬੋਲਣ ਦੀ ਆਵਾਜ਼। ਕ ਬੂਹਾ ਖੋਲ੍ਹ ਕੇ ਅੰਦਰ ਆਂਦਾ ਹੈ ਪਰ ਬੂਹੇ ਉਪਰ ਰੁਕ ਕੇ ਹੀ ਬਾਹਰ ਵਾਲਿਆਂ ਨਾਲ ਗੱਲ ਕਰਦਾ ਹੈ।**

ਕ : ਚਲੋ ਆਵੋ, ਦੋਸਤੋ, ਮੈਦਾਨ ਖ਼ਾਲੀ ਹੈ। **ਬਾਹਰ ਵੇਖਦਿਆਂ** ਆਵੋ ਬਈ, ਅੰਦਰ ਕਿਉਂ ਨਹੀਂ ਆਉਂਦੇ ?

ਇਕ ਆਵਾਜ਼ : ਕਿਉਂ ਆਈਏ ਅੰਦਰ ? ਭਰਜਾਈ ਜੀ ਤਾਂ ਹੈ ਨਹੀਂ, ਤੇ ਤੁਹਾਨੂੰ ਚਾਹ ਬਣਾਉਣੀ ਆਂਦੀ ਨਹੀਂ।

ਦੂਜਾ : ਪਰ ਇਹ ਵੀ ਖ਼ੂਬ ਕਹੀ। ਉਹਨੂੰ ਬਸ ਤੇ ਚੜ੍ਹਾ ਕੇ ਆਪ ਬਾਹਰ ਹੀ ਰਹਿ ਗਏ।

ਕ : ਹੋਰ ਮੈਂ ਕੀ ਕਰਦਾ ਭਰਾਵਾ ? ਉਥੇ ਪਹੁੰਚਣ ਤੋਂ ਪਹਿਲਾਂ ਹੀ ਬਸ ਆ ਗਈ ਸੀ। ਬੜੀ ਭਰੀ ਹੋਈ ਸੀ। ਬਾਹਰ ਲੰਬੀ ਲਾਈਨ ਲੱਗੀ ਸੀ। ਸ੍ਰੀਮਤੀ ਜੀ ਬਿਨਾਂ ਲਾਈਨ ਤੋਂ ਚੜ੍ਹ ਗਏ। ਮੈਂ ਚੜ੍ਹਣ ਲੱਗਾ ਤਾਂ ਲੋਕਾਂ ਨੇ ਰੋਕ ਲਿਆ। ਇਸੇ ਦੌਰਾਨ ਬਸ ਤੁਰ ਪਈ।

ਦੂਜੀ ਆਵਾਜ਼ : ਚਲੋ ਤੈਨੂੰ ਇਸੇ ਬਹਾਨੇ ਛੁੱਟੀ ਮਿਲੀ।

ਕ : ਛੁੱਟੀ ਮਿਲੀ ਕਿ ਜਾਨ ਦੀ ਆਫ਼ਤ ਆਈ। ਮੈਂ ਤਾਂ ਇਹੀ ਸੋਚਦਾ ਵਾਪਸ ਆ ਰਿਹਾ ਸਾਂ ਕਿ ਮੈਂ ਵੀ ਦੂਜੀ ਬਸ ਵਿਚ ਚਲਾ ਜਾਵਾਂ।

ਪਹਿਲੀ ਆਵਾਜ਼ : ਫਿਰ ਵਾਪਸ ਕਿਉਂ ਆਏ ? ਚਲੇ ਜਾਣਾ ਸੀ।

ਕ : ਮੈਂ ਤਾਂ ਸੋਚ ਰਿਹਾ ਸਾਂ, ਵਾਪਸ ਤਾਂ ਮੇਰੇ ਪੈਰ ਜਾ ਰਹੇ ਸਨ।

ਦੂਜੀ ਆਵਾਜ਼ : **ਲੰਬੇ ਹਾਸੇ ਤੋਂ ਬਾਅਦ** ਪਰ ਯਾਰ, ਤੂੰ ਬਹਾਨਾ ਚੰਗਾ ਲਭਿਆ ਹੈ, ਪੈਰ ਵਾਪਸ ਆ ਰਹੇ ਸਨ। **ਫਿਰ ਹੱਸਦਾ ਹੈ**।

ਕ : ਸੱਚ ਕਹਿੰਦਾ ਹਾਂ, ਜੇ ਤੁਸੀਂ ਨਾ ਮਿਲਦੇ ਤਾਂ ਮੈਂ ਜ਼ਰੂਰ ਦੂਜੀ ਬਸ ਰਾਹੀਂ ਚਲਾ ਜਾਂਦਾ।

ਦੂਜੀ ਆਵਾਜ਼ : ਹਾਲੇ ਵੀ ਕੀ ਵਿਗੜਿਆ ਹੈ, ਚਲਾ ਜਾ। ਅਸੀਂ ਤਾਂ ਹੁਣ ਸੌਂਨੀ ਵਲ ਜਾ ਰਹੇ ਹਾਂ।

ਕ : ਚੰਗੀ ਗੱਲ ਹੈ, ਜਾਵੋ। ਮੈਂ ਵੀ ਦੂਜੀ ਬਸ ਤੇ ਚਲਾ ਜਾਵਾਂਗਾ।

**ਦਰਵਾਜ਼ਾ ਅੰਦਰੋਂ ਬੰਦ ਕਰਕੇ ਕੁੰਡੀ ਲਗਾਂਦਾ ਹੈ ਅਤੇ ਅੰਦਰ ਵੜਦਿਆਂ ਜ਼ੋਰ ਨਾਲ ਹੱਸਦਾ ਹੈ। ਹੱਸਦਿਆਂ-ਹੱਸਦਿਆਂ ਇਕ ਕੁਰਸੀ ਤੇ ਬੈਠ ਕੇ ਮੁਸਤੀ ਲੈਂਦਾ ਹੈ। ਫਿਰ ਬੂਟਾਂ ਸਣੇ ਪੈਰਾਂ ਨੂੰ ਮੇਜ਼ ਤੇ ਫੈਲਾਉਂਦਾ ਹੈ ਅਤੇ ਬੂਟਾਂ ਨੂੰ ਹਿਲਾਂਦਾ ਹੈ। ਫਿਰ ਇਕ ਪੈਰ ਉਪਰ ਕਰਕੇ ਹਿਲਾਂਦਾ ਹੈ। ਉਹ ਪੈਰ ਥਕ ਜਾਂਦਾ ਹੈ ਤਾਂ ਖੜਾ ਹੋ ਕੇ ਵਾਰੋ-ਵਾਰੀ ਦੋਹਾਂ ਹੱਥਾਂ ਨੂੰ ਦੇਰ ਤਕ ਹਿਲਾਂਦਾ ਰਹਿੰਦਾ ਹੈ। ਫਿਰ ਸਿਰ ਨੂੰ ਚੁਫੇਰੇ ਘੁੰਮਾਂਦਾ ਹੈ। ਫਿਰ ਹੱਥ-ਪੈਰ ਮਾਰਦਾ, ਉਛਲਦਾ ਹੈ। ਅਚਾਨਕ ਰੁਕ ਕੇ ਕਪੜੇ ਵੇਖਦਾ ਹੈ। ਫਿਰ ਕੁਰਸੀ ਤੇ ਬੈਠ ਕੇ ਬੂਟਾਂ ਦੇ ਤਸਮੇ ਖੋਲ੍ਹਦਿਆਂ ਗਾਣਾ ਗਾਉਂਦਾ ਹੈ, "ਸੁੱਟ**

**ਦਿਓ, ਸੁੱਟ ਦਿਓ—ਹਾਂ, ਹਾਂ, ਬੂਟਾਂ ਨੂੰ ਸੁੱਟ ਦਿਓ।" ਇਸਤੋਂ ਬਾਅਦ ਬੂਟ ਲਾਹ ਕੇ ਛੱਤ ਵੱਲ ਸੁਟਦਾ ਹੈ, ਗਾਂਦਾ ਹੈ, "ਸੁੱਟ ਦਿਓ, ਸੁੱਟ ਦਿਓ—ਸੁੱਟ ਦਿਓ", ਫਿਰ ਖੜਾ ਹੋ ਕੇ ਬਨੈਣ ਕੱਢਦਾ ਅਤੇ ਉਛਾਲਦਾ ਹੈ। ਪੈਂਟ ਦੇ ਬਟਨ ਖੋਲ੍ਹਦਾ ਹੈ। ਉਪਰਲੇ ਦੋ ਖੋਲ੍ਹ ਕੇ ਅੰਦਰਲਾ ਕੱਛਾ ਵੇਖਣ ਲਈ ਉਸਦਾ ਨਾਲੇ ਵਾਲਾ ਹਿੱਸਾ ਉਪਰ ਖਿਚਦਾ ਹੈ। ਇਸ ਤੋਂ ਬਾਅਦ ਪੈਂਟ ਦੇ ਬਟਨ ਖੋਲ੍ਹ ਕੇ ਉਸਨੂੰ ਜ਼ਮੀਨ ਤੇ ਸੁੱਟ ਦਿੰਦਾ ਹੈ। ਕੱਛੇ ਦੇ ਨਾਲੇ ਨੂੰ ਫੜੀ ਇਧਰ-ਉਧਰ ਵੇਖਦਾ ਹੈ। ਅਚਾਨਕ ਉਸਦੀ ਨਜ਼ਰ ਸਾਹਮਣੇ ਵਾਲੇ ਦਰਸ਼ਕਾਂ ਉਪਰ ਪੈਂਦੀ ਹੈ।**

ਕ : **ਘਬਰਾ ਕੇ** ਓਹੋ...ਕੰਧ...ਕੰਧ ਤਾਂ ਹੈ ਈ ਨਹੀਂ ! **ਦੌੜ ਕੇ ਪਹਿਲਾਂ ਬਾਹਰਲੇ ਬੂਹੇ ਲਾਗੇ ਕਿਨਾਰੇ ਵਿਚ ਲੁਕਦਾ ਹੈ, ਫਿਰ ਤੇਜ਼ ਦੌੜ ਕੇ ਅੰਦਰ ਵਾਲੇ ਬੂਹੇ ਤੋਂ ਸੌਣ ਵਾਲੇ ਕਮਰੇ ਵਿਚ ਵੜਦਾ ਹੈ ਅਤੇ ਉਹਲੇ ਲੁਕ ਜਾਂਦਾ ਹੈ। ਫਿਰ ਬਾਰੀ ਦੇ ਸਾਹਮਣੇ ਆ ਕੇ** ਸਾਲੀ ਕੰਧ, ਕਿਥੇ ਚਲੀ ਗਈ ? ਚੰਗਾ, ਆ, ਆ, ਲੈ, ਕੱਛਾ ਪਾ ਲੈ ! **ਬਾਰੀ ਵਿਚੋਂ ਹੱਥ ਕੱਢ ਕੇ ਕੱਛਾ ਬਾਹਰ ਸੁੱਟਦਾ ਹੈ। ਫਿਰ ਹੇਠਾਂ ਝੁੱਕ ਕੇ ਇਕ ਮੁਖੌਟਾ ਚੁੱਕਦਾ ਹੈ ਅਤੇ ਉਸਨੂੰ ਉਲਟਾ ਪਲਟਾ ਕੇ ਵੇਖਦਾ ਹੈ। ਮੁਖੌਟਾ ਬਾਂਦਰ ਦਾ ਹੈ। ਮੁਖੌਟੇ ਨੂੰ ਦੋਹਾਂ ਹੱਥਾਂ ਵਿਚ ਇਸ ਤਰ੍ਹਾਂ ਫੜ੍ਹਦਾ ਹੈ ਕਿ ਮੁਖੌਟੇ ਦਾ ਸਿਧਾ ਪਾਸਾ ਦਰਸ਼ਕਾਂ ਵਲ ਹੈ।** ਬੋਲੋ ਹਨੂਮਾਨ ਜੀ, ਹੁਣ ਤਾਂ ਫੜੇ ਗਏ ? **ਜ਼ੋਰ ਨਾਲ ਹੱਸਦਾ ਹੈ** ਭਰਾਵਾ, ਆ, ਅਸੀਂ ਆਪਣੇ ਚਿਹਰੇ ਬਦਲ ਲਈਏ। **ਮੁਖੌਟਾ ਆਪਣੇ ਚਿਹਰੇ ਤੇ ਲਗਾ ਕੇ ਸਿਰ ਦੇ ਪਿਛੇ ਰੱਸੀ ਨਾਲ ਗੰਢ ਮਾਰਦਾ ਹੈ। ਸ਼ੀਸ਼ਾ ਲੈ ਕੇ ਆਪਣਾ ਮੂੰਹ ਵੇਖਦਾ ਹੈ ਅਤੇ ਜ਼ੋਰ-ਜ਼ੋਰ ਨਾਲ ਹੱਸਦਾ ਹੈ। ਬਾਹਰੋਂ ਬੂਹਾ ਖੜਕਣ ਦੀ ਆਵਾਜ਼ ਆਉਂਦੀ ਹੈ।**

**ਹੌਲੀ ਜਹੀ** ਪਤਾ ਨਹੀਂ ਕਿਹੜਾ ਆ ਧਮਕਿਐ ਹੁਣ ! ਸਾਲਿਆਂ ਨੂੰ ਆਪਣੇ ਘਰ ਬੈਠਣਾ ਚੰਗਾ ਨਹੀਂ ਲਗਦਾ। **ਜ਼ੋਰ ਨਾਲ** ਖੋਲ੍ਹਦਾ ਹਾਂ। ਕੌਣ ਸਾਹਬ ਨੇ ? **ਹੌਲੀ ਜਹੀ** ਓਏ ਮੇਰਾ ਪਜਾਮਾ, ਮੇਰਾ ਪਜਾਮਾ ਕਿਥੇ ਹੈ ? **ਏਧਰ-ਉਧਰ ਭਾਲਦਾ ਹੈ। ਬਾਹਰੋਂ ਫਿਰ ਬੂਹਾ ਖੜਕਣ ਦੀ ਆਵਾਜ਼** ਕੰਬਖ਼ਤ ਪਜਾਮਾ ਵੀ ਕਿਧਰੇ ਘੁੰਮਣ ਚਲਾ ਗਿਆ। **ਹੌਲੀ ਜੇਹੀ** ਘਬਰਾਓ ਨਾ, ਹੁਣੇ ਖੋਲ੍ਹਦਾ ਹਾਂ। **ਹੌਲੀ ਜੇਹੀ** ਅੱਛਾ, ਇਹ ਕਾ ਦੀ ਸਾੜ੍ਹੀ ਹੈ। **ਟਰੰਕਾਂ 'ਤੇ ਰੱਖੀ**

**ਸਾੜ੍ਹੀ ਚੁਕ ਕੇ ਦੋਹਰੀ ਕਰਕੇ ਲਾਹੇ ਵਾਂਗ ਲਪੇਟ ਲੈਂਦਾ ਹੈ ਅਤੇ ਛੇਤੀ-ਛੇਤੀ ਬਾਹਰ ਨਿਕਲਦਾ ਹੈ। ਦਰਵਾਜ਼ੇ ਕੋਲ ਜਾ ਕੇ ਕੁੰਡੀ ਖੋਲ੍ਹਦਾ ਹੈ। ਆਣ ਵਾਲਾ ਬੰਦਾ ਸਿਰ ਹੇਠਾਂ ਕਰਕੇ ਉਸਦੀ ਸਾੜ੍ਹੀ ਵਲ ਵੇਖਦਾ ਹੋਇਆ ਅੰਦਰ ਵੜਦਾ ਹੈ। ਉਹ ਬੁੱਢਾ ਆਦਮੀ ਹੈ, ਹੱਥ ਵਿਚ ਸੋਟੀ ਹੈ।**

ਆਣ ਵਾਲਾ : ਮਾਫ ਕਰਨਾ, ਮੈਂ ਤੁਹਾਨੂੰ ਤਕਲੀਫ਼ ਦਿਤੀ ਹੈ। ਉਹ ਕਿਧਰੇ ਬਾਹਰ ਗਏ ਹਨ ? ਖ਼ੈਰ, ਮੈਂ ਉਦੋਂ ਤਕ ਬੈਠਾਂਗਾ ਜਦੋਂ ਤਕ ਉਹ ਆ ਨਹੀਂ ਜਾਂਦੇ। **ਅੱਗੇ ਵਧਦਾ ਜਾਂਦਾ ਹੈ। ਕ ਉਸਦੇ ਪਿੱਛੇ-ਪਿੱਛੇ ਹੈ। ਦੇਖਦਾ ਹੋਇਆ ਬੋਲਦਾ ਜਾਂਦਾ ਹੈ।** ਤੁਹਾਨੂੰ ਮੇਰੇ ਕਰਕੇ ਕੋਈ ਤਕਲੀਫ਼ ਨਹੀਂ ਹੋਵੇਗੀ। ਜਦੋਂ ਤੁਹਾਡੇ ਪਤੀ ਮੇਰੇ ਜਵਾਈ ਦੇ ਦੋਸਤ ਹਨ ਤਾਂ ਤੂੰ ਵੀ ਮੇਰੀ ਧੀ ਵਰਗੀ ਹੋਈ। ਮੇਰੀ ਧੀ ਨੇ ਉਹਨਾਂ ਨੂੰ ਬੁਲਾਇਆ ਹੈ ਕਿ ਉਹ ਵਿਚ-ਵਿਚਾਲਾ ਕਰਵਾ ਦੇਣ। ਉਸੇ ਨੇ ਮਕਾਨ ਦਾ ਪਤਾ ਦੱਸ ਕੇ ਮੈਨੂੰ ਇਥੇ ਭੇਜਿਆ ਹੈ।

ਕ : ਜੀ, ਮੈਂ...

ਆਣ ਵਾਲਾ : ਸਾਡੇ ਜ਼ਮਾਨੇ ਤਾਂ ਹੁਣ ਲੱਦ ਗਏ ਨੇ। ਸਾਡੇ ਵੇਲੇ ਤਾਂ ਪਤੀ-ਪਤਨੀ ਵਿਚਾਲੇ ਲੱਖ ਝਗੜਾ ਹੋ ਜਾਵੇ ਪਰ ਮਜਾਲ ਹੈ ਕਿਸੇ ਬਾਹਰਲੇ ਬੰਦੇ ਨੂੰ ਪਤਾ ਲਗੇ। ਪਰ ਹੁਣ ਥੋੜ੍ਹੀ ਜੇਹੀ ਉਚੀ-ਨੀਵੀਂ ਹੋਈ ਨਹੀਂ ਕਿ ਪੰਚਾਇਤ, ਕਚਹਿਰੀ, ਮੁਕੱਦਮਾ.. ਹੁਣ ਇਹੀ ਵੇਖੋ ਨਾ, ਮੇਰਾ ਜਵਾਈ...

ਕ : **ਨਰਾਜ਼ ਹੁੰਦਿਆਂ** ਕੌਣ ਹੈ ਤੁਹਾਡਾ ਜਵਾਈ ! ਦੱਸਦੇ ਕਿਉਂ ਨਹੀਂ ? ਕਿਹੜਾ ਹੈ ਤੁਹਾਡਾ ਜਵਾਈ ?

ਆਣ ਵਾਲਾ : **ਕ ਨੂੰ ਸਿਰ ਤੋਂ ਪੈਰਾਂ ਤਕ ਵੇਖਕੇ ਕੰਬਦਿਆਂ** ਜੀ, ਮਾਫ਼ ਕਰਨਾ ! ਮੈਂ...ਮੈਂ...ਗਲਤ ਥਾਵੇਂ ਆ ਗਿਆ ਹਾਂ...ਮੈਂ...

ਕ : ਤੁਸੀਂ ਇਸ ਤਰ੍ਹਾਂ ਕੰਬ ਕਿਉਂ ਰਹੇ ਹੋ ? ਬੈਠੋ, ਕਿਥੇ ਜਾ ਰਹੇ ਹੋ ?

ਆਣ ਵਾਲਾ : **ਪਿੱਛੇ ਹੱਟਦਿਆਂ** ਜੀ...ਇਹ ਤੁਹਾਡਾ...

ਕ : **ਆਣ ਵਾਲੇ ਵਲ ਤੇਜ਼ੀ ਨਾਲ ਵਧਦਿਆਂ** ਆਖ਼ਰ ਤੁਸੀਂ ਕਹਿਣਾ ਕੀ ਚਾਹੁੰਦੇ ਸੀ ?

ਆਣ ਵਾਲਾ : **ਪਿੱਛੇ ਹੱਟਦਿਆਂ ਬੂਹੇ ਤਕ ਪਹੁੰਚ ਜਾਂਦਾ ਹੈ।** ਮੈਂ...ਮੈਂ...ਜੀ, ਮੈਂ ਕੁਝ ਨਹੀਂ।...ਮਾਫ਼ ਕਰਨਾ...ਤੁਹਾਡਾ ਚਿਹਰਾ...

ਕ : **ਅਚਾਨਕ ਚਿਹਰੇ ਤੇ ਲਗੇ ਮਖੌਟੇ ਦਾ ਧਿਆਨ ਆਉਂਦਾ ਹੈ। ਉਹ ਉਸਨੂੰ ਛੇਤੀ ਉਤਾਰ ਕੇ ਜ਼ੋਰ ਨਾਲ ਹੱਸਦਾ ਹੈ। ਫਿਰ ਸ਼ਾਂਤ ਹੋ ਜਾਂਦਾ ਹੈ।** ਇਹ ਚਿਹਰਾ ਆਦਮੀ ਦੇ ਪੂਰਵਜ ਆਦਮ

ਦਾ ਹੈ, ਬਜ਼ੁਰਗੋ, ਇਹ ਸਾਡੀ ਸਾਰਿਆਂ ਦੀ ਪੁਰਾਣੀ ਤੇ ਅਸਲੀ ਸ਼ਕਲ ਹੈ। **ਫਿਰ ਹੱਸਦਾ ਹੈ।** ਜ਼ਰਾ ਤੁਸੀਂ ਵੀ ਸ਼ੌਕ ਫ਼ਰਮਾਓ। ਮੈਂ ਸ਼ੀਸ਼ਾ ਲਿਆ ਕੇ ਦਿੰਦਾ ਹਾਂ। ਤੁਹਾਨੂੰ ਅਸਲ ਸ਼ਕਲ ਦਿਸੇਗੀ। **ਅੱਗੇ ਵੱਧ ਕੇ ਉਹ ਮਖੌਟਾ ਉਸਦੇ ਮੂੰਹ ਕੋਲ ਲੈ ਜਾਂਦਾ ਹੈ।**

ਆਣ ਵਾਲਾ : **ਦੋਹਾਂ ਹੱਥਾਂ ਨਾਲ ਰੋਕਦਿਆਂ ਅਤੇ ਗੁੱਸੇ ਨਾਲ** ਤੁਸੀਂ ਬੜੇ ਬਦਤਮੀਜ਼ ਲੱਗਦੇ ਹੋ। ਮੇਰੀ ਉਮਰ ਦਾ ਧਿਆਨ ਨਹੀਂ ਰਖਦੇ।

ਕ : ਮੇਰੀ ਉਮਰ ਤੁਸੀਂ ਪੰਜ ਸਾਲ ਦੀ ਸਮਝਦੇ ਹੋ ? ਤੁਸੀਂ ਸੱਠ ਸਾਲ ਦੇ ਹੋ ਤਾਂ ਮੈਂ ਵੀ ਪੈਂਤੀ ਸਾਲਾਂ ਦਾ ਹਾਂ। ਇਹ ਚਿਹਰਾ ਸਾਡਾ ਦੋਹਾਂ ਦਾ ਅਸਲੀ ਚਿਹਰਾ ਹੈ। ਲਵੋ, ਆਪਣੇ ਹੱਥ ਵਿਚ ਤਾਂ ਫੜੋ।

ਆਣ ਵਾਲਾ : **ਬੂਹੇ ਵਿਚੋਂ ਬਾਹਰ ਨਿਕਲਦਿਆਂ** ਰਾਮ-ਰਾਮ ! ਮੈਂ ਵੀ ਕਿਥੇ ਆ ਫਸਿਆ ਹਾਂ !

ਕ : **ਬੂਹੇ ਲਾਗੇ ਪਹੁੰਚ ਕੇ** ਚੰਗਾ, ਤਾਂ ਫਿਰ ਇਸਨੂੰ ਆਪਣੇ ਨਾਲ ਲੈਂਦੇ ਜਾਵੋ। ਘਰ ਵਿਚ ਕਮਰਾ ਬੰਦ ਕਰਕੇ ਇਕੱਲਿਆਂ ਇਸਨੂੰ ਆਪਣੇ ਚਿਹਰੇ ਤੇ ਲਗਾਣਾ। **ਉਹਨਾਂ ਦੇ ਹੱਥ ਵਿਚ ਜ਼ਬਰਦਸਤੀ ਫੜਾ ਕੇ ਬੂਹਾ ਬੰਦ ਕਰ ਲੈਂਦਾ ਹੈ। ਫਿਰ ਗੰਭੀਰ ਹੋ ਕੇ ਮੁੜਦਿਆਂ** ਬੇਵਕੂਫ਼, ਬੇਹੂਦਾ, ਚਮਗਾਦੜ ਕਿਸੇ ਥਾਂ ਦਾ। ਇਹ ਲੋਕ ਆਪਣੇ ਆਪ ਨੂੰ ਆਦਮੀ ਸਮਝਦੇ ਹਨ। ਜਦੋਂ ਕਿ ਅਸਲੀਅਤ ਇਹ ਹੈ ਕਿ—**ਦੌੜ ਕੇ ਅੰਦਰ ਜਾਂਦਾ ਹੈ; ਬਾਕੀ ਮਖੌਟੇ ਲਿਆ ਕੇ ਮੇਜ਼ ਤੇ ਰਖਦਾ ਹੈ ਅਤੇ ਇਕ ਇਕ ਕਰਕੇ ਚੁੱਕਦਿਆਂ** ਇਹ ਸਾਰੇ ਦੇ ਸਾਰੇ **ਭੇਡ ਦਾ ਮਖੌਟਾ ਚੁੱਕ ਕੇ** ਭੇਡ ਹਨ, **ਗਿੱਦੜ ਦਾ ਮਖੌਟਾ ਚੁੱਕ ਕੇ** ਗਿੱਦੜ ਹਨ। **ਗਧੇ ਦਾ ਮਖੌਟਾ ਚੁਕ ਕੇ** ਗਧੇ ਹਨ। **ਲੂੰਬੜੀ ਦਾ ਮਖੌਟਾ ਚੁੱਕ ਕੇ** ਲੂੰਬੜੀ ਹਨ। ਬਦਸੂਰਤ, ਮੱਕਾਰ, ਡਰਪੋਕ, ਨਾਸਮਝ, ਲੁਕ ਕੇ ਵਾਰ ਕਰਨ ਵਾਲੇ ਹਿੰਸਕ ! ਹੂੰ ! ਆਪਣਾ ਚਿਹਰਾ ਕੋਈ ਨਹੀਂ ਵੇਖਦਾ। ਦੂਜਿਆਂ ਦਾ ਚਿਹਰਾ ਸਾਰੇ ਵੇਖਦੇ ਹਨ। **ਅਚਾਨਕ ਉਸਦੀ ਨਜ਼ਰ ਦਰਸ਼ਕਾਂ ਵੱਲ ਜਾਂਦੀ ਹੈ।** ਓ-ਏ, ਮੇਰੀ ਬਨੈਣ ਕਿਥੇ ਗਈ ? ਸਾਲੀ ਕੰਧ ਨੂੰ ਕੀ ਹੋ ਗਿਐ ? ਅਜੀਬ ਗੱਲ ਹੈ। ਆਪਣੇ ਘਰ ਵਿਚ ਵੀ ਇਕਾਂਤ ਨਹੀਂ। ਐਨੇ ਸਾਰੇ ਲੋਕ ਮੇਰੇ ਵੱਲ ਇਕ-ਟਕ ਵੇਖ ਰਹੇ ਹਨ, ਜਿਵੇਂ ਮੈਂ ਕੋਈ ਚੋਰ ਹੋਵਾਂ। ਉਂਹੂੰ ! ਹੁਣ ਜੇ ਐਥੇ ਬੈਠਣਾ ਹੋਵੇ ਤਾਂ ਕਪੜੇ ਪਾਵੋ। ਹੇ ਰੱਬਾ ! **ਖੜ੍ਹਾ ਹੋ ਕੇ ਇਧਰ ਉਧਰ ਵੇਖਦਾ ਹੈ, ਫਿਰ ਬਨੈਣ ਕੋਲ ਜਾ ਕੇ ਉਸਨੂੰ ਚੁੱਕਦਾ ਹੈ ਅਤੇ ਪਾਉਂਦਾ ਹੈ ਫਿਰ ਲਾਚੇ ਵੱਲ ਵੇਖਕੇ** ਅਤੇ ਮੇਰਾ

ਪਜਾਮਾ...? ਉਹ ਕਿਥੇ ਹੈ ? **ਦਰਸ਼ਕਾਂ ਵੱਲ ਵੇਖਕੇ ਫਿਰ ਅੰਦਰਲੇ ਕਮਰੇ ਵੱਲ ਜਾਂਦਾ ਹੈ। ਪਜਾਮਾ ਪਾ ਕੇ ਫਿਰ ਬਾਹਰ ਆਂਦਾ ਹੈ, ਕੁਰਸੀ ਤੇ ਬੈਠਦਾ ਹੈ ਅਤੇ ਅੰਗੜਾਈ ਲੈਂਦਾ ਹੈ। ਫਿਰ ਉਠਕੇ ਤਖ਼ਤਪੋਸ਼ ਨੇੜੇ ਜਾ ਕੇ ਬਿਸਤਰਾ ਵਿਛਾ ਕੇ ਬੈਠਦਾ ਹੈ।**

ਕ : ਪਹਿਲਾਂ ਸਿਗਰਟ ਪੀ ਲਵਾਂ, ਤਾਂ ਹੀ ਸੌਂਵਾਂਗਾ। ਮੇਰਾ ਸਿਗਰੇਟ ਕੇਸ ? **ਉਠ ਕੇ ਕਮੀਜ਼ ਨੇੜੇ ਜਾਂਦਾ ਹੈ, ਜੇਬ੍ਹ ਵੇਖਦਾ ਹੈ। ਸਿਗਰਟ ਦੀ ਡੱਬੀ ਨਾ ਵੇਖਕੇ ਕਮੀਜ਼ ਨੂੰ ਉਥੇ ਹੀ ਸੱਟ ਦਿੰਦਾ ਹੈ। ਫਿਰ ਪੈਂਟ ਕੋਲ ਜਾਂਦਾ ਹੈ। ਜੇਬ੍ਹ ਵਿਚੋਂ ਸਿਗਰਟ ਦੀ ਡੱਬੀ ਤੇ ਮਾਚਸ ਕੱਢਦਾ ਹੈ। ਤਖ਼ਤਪੋਸ਼ ਤੇ ਜਾ ਕੇ ਅਰਾਮ ਨਾਲ ਸਿਗਰਟ ਸੁਲਗਾਂਦਾ ਅਤੇ ਧੂੰਆਂ ਉਪਰ ਵੱਲ ਸੁੱਟਦਾ ਹੈ। ਬਾਹਰੋਂ ਬੂਹਾ ਖੜਕਣ ਦੀ ਆਵਾਜ਼।**

ਕ : ਨਹੀਂ ਖੋਲ੍ਹਾਂਗਾ, ਮੈਂ ਸੌਣ ਜਾ ਰਿਹਾ ਹਾਂ। **ਫਿਰ ਖੜਕਾ** ਕਹਿ ਦਿਤਾ ਹੈ ਨਾ, ਨਹੀਂ ਖੋਲ੍ਹਾਂਗਾ।

ਬਾਹਰੋਂ ਆਵਾਜ਼ : ਬਈ, ਖੋਲ੍ਹਦੇ ਕਿਉਂ ਨਹੀਂ ? ਤਾਸ਼ ਲੈ ਕੇ ਆਇਆ ਹਾਂ।

ਕ : **ਦੌੜ ਕੇ ਬੂਹਾ ਖੋਲ੍ਹਦਿਆਂ** ਓਏ, ਖੰਨਾ ਆ ਜਾ, ਆ ਜਾ ! ਮੈਂ ਸਮਝਿਆ ਕੋਈ ਹੋਰ ਹੈ।

ਖੰਨਾ : ਪਰ ਯਾਰ ਬੜਾ ਭੁਲੱਕੜ ਹੈਂ। ਤੂੰ ਕਲ ਹੀ ਤਾਂ ਕਿਹਾ ਸੀ ਕਿ ਮੇਰੇ ਘਰ ਤਾਸ਼ ਖੇਡਣ ਆਵੀਂ। ਛੁੱਟੀ ਵਾਲੇ ਦਿਨ ਘਰ ਬੈਠਾ ਕੀ ਕਰ ਰਿਹਾ ਹੈਂ ? ਪਰ ਮਾਮਲਾ ਕੀ ਹੈ ? ਇਹ ਕੱਪੜੇ ਕਿਉਂ ਖਿਲਰੇ ਪਏ ਨੇ ?

ਕ : ਫਿਰ ਕੀ ਹੋਇਆ ? ਆਖ਼ਿਰ ਘਰ ਵਿਚ ਹੀ ਨੇ ਨਾ।

ਖੰਨਾ : **ਹੱਸਦਿਆਂ** ਓਹ, ਹੁਣ ਸਮਝਿਆ। ਸ੍ਰੀਮਤੀ ਘਰ ਨਹੀਂ ?

ਕ : ਨਹੀਂ ਇਕ ਦਿਨ ਲਈ ਪੇਕੇ ਗਈ ਹੈ।

ਖੰਨਾ : ਫਿਰ ਤਾਂ ਯਾਰ, ਮਜ਼ਾ ਆਵੇਗਾ। ਆ ਫਲਾਸ਼ ਹੋ ਜਾਵੇ।

**ਮੇਜ਼ ਉਪਰ ਤਾਸ਼ ਦੇ ਪੱਤੇ ਸੁੱਟਦਾ ਹੈ। ਦੋਵੇਂ ਕੁਰਸੀਆਂ ਤੇ ਬੈਠ ਜਾਂਦੇ ਹਨ।**

ਕ : ਹਾਂ, ਹੋ ਜਾਵੇ। **ਰੁਕਕੇ ਦਰਸ਼ਕਾਂ ਵੱਲ ਵੇਖਦਿਆਂ ਹੌਲੀ ਜਿਹੀ ਬੋਲਦਾ ਹੈ** ਪਰ ਯਾਰ, ਫਲਾਸ਼ ਤਾਂ ਜੂਆ ਹੈ ਨਾ ?

ਖੰਨਾ : ਫਿਰ ਕੀ ਹੋਇਆ ? ਸਭਿਆ ਸਮਾਜ ਵਿਚ ਇਸਨੂੰ ਜੂਆ ਨਹੀਂ ਕਿਹਾ ਜਾਂਦਾ।

ਕ : ਪਰ, ਪੁਲਸ ? ਪੁਲਸ ਤਾਂ ਇਸਨੂੰ ਜੂਆ ਸਮਝਦੀ ਹੈ ਨਾ ?

ਖੰਨਾ : ਸਮਝਦੀ ਹੈ ਤਾਂ ਸਮਝੇ। ਅਸੀਂ ਆਪਣੇ ਘਰ ਹਾਂ। ਕਮਰੇ ਦੀ ਚਾਰਦੀਵਾਰੀ ਵਿਚ ਅਸੀਂ ਜੋ ਮਰਜ਼ੀ ਕਰੀਏ।

ਕ : **ਖੜ੍ਹਾ ਹੋ ਕੇ** ਬਸ-ਬਸ ਯਾਰ, ਇਹੀ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਆਪਣੇ ਘਰ ਵਿਚ ਰਹਿੰਦਿਆਂ ਵੀ ਸੜਕ ਤੇ ਰਹਿੰਦੇ ਹਾਂ।

ਖੰਨਾ : ਸੜਕ ਤੇ ਹਾਂ ? **ਜ਼ੋਰ ਨਾਲ ਹੱਸਦਾ ਹੈ** ਸੜਕ ਉਪਰ ਹਾਂ, ਜਾਂ ਤੁਹਾਡੇ ਕਮਰੇ ਵਿਚ ?

ਕ : ਆਪਣੇ ਕਮਰੇ ਵਿਚ ਹੁੰਦਿਆਂ ਵੀ ਸੜਕ ਤੇ ਹਾਂ। ਇਕ ਚੌਰਸ ਕਮਰੇ ਦੀਆਂ ਕਿੰਨੀਆਂ ਕੰਧਾਂ ਹੁੰਦੀਆਂ ਨੇ ?

ਖੰਨਾ : ਚਾਰ ਹੁੰਦੀਆਂ ਨੇ। ਕਿਉਂ ?

ਕ : ਪਰ ਯਾਰ, ਮੇਰੇ ਕਮਰੇ ਦੀਆਂ ਅੱਜ ਤਿੰਨ ਹੀ ਕੰਧਾਂ ਨੇ। ਇਕ ਕੰਧ ਸਵੇਰੇ ਹੀ ਗ਼ਾਇਬ ਹੋ ਗਈ ਹੈ ਅਤੇ ਕਮਰਾ ਸੜਕ ਉਪਰ ਪੂਰਾ ਖੁਲ੍ਹ ਗਿਆ ਹੈ।

ਖੰਨਾ : ਬਕਵਾਸ ਕਰ ਰਹੇ ਹੋ ? ਚਾਰ ਕੰਧਾਂ ਤਾਂ ਹਨ **ਉਂਗਲਾਂ ਨਾਲ ਚਾਰੋ ਕੰਧਾਂ ਗਿਣ ਕੇ ਵਿਖਾਂਦਿਆਂ** ਇਕ, ਦੋ, ਤਿੰਨ **ਅਖ਼ੀਰ ਵਿਚ ਦਰਸ਼ਕਾਂ ਵਲ** ਚਾਰ।

ਕ : ਐਧਰ ਚਾਰ ਕਿਵੇਂ ਕਿਹਾ ? ਇਥੇ ਕੰਧ ਕਿਥੇ ਹੈ ?

ਖੰਨਾ : ਕਿਉਂ, ਇਹ ਕੰਧ ਨਹੀਂ ਹੈ ?

ਕ : ਹੁਣ ਸਮਝਿਆ, ਬਕਵਾਸ ਮੈਂ ਨਹੀਂ, ਤੂੰ ਕਰ ਰਿਹਾ ਹੈਂ। ਮੈਂ ਸਾਫ਼ ਵੇਖ ਰਿਹਾ ਹਾਂ ਕਿ ਐਧਰ ਵਾਲੀ ਕੰਧ ਨਹੀਂ ਅਤੇ ਹਜ਼ਾਰਾਂ ਲੋਕਾਂ ਦੀ ਭੀੜ ਸਾਡੀ ਇਕ ਇਕ ਹਰਕਤ ਨੂੰ ਬੜੇ ਧਿਆਨ ਨਾਲ ਵੇਖ ਰਹੀ ਹੈ। ਇਸ ਭੀੜ ਵਿਚ ਪੁਲਸ ਵਾਲੇ ਹੋਣਗੇ, ਪੁਲਸ ਦੇ ਦਲਾਲ ਹੋਣਗੇ, ਸਰਕਾਰੀ ਅਫ਼ਸਰ ਹੋਣਗੇ। ਹਾਲੇ ਤਾਂ ਇਹ ਸਾਰੇ ਤਮਾਸ਼ਬੀਨ ਹਨ, ਪਰ ਕੱਲ੍ਹ...ਨਹੀਂ, ਭਰਾਵਾ, ਮੈਂ ਫਲਾਸ਼ ਨਹੀਂ ਖੇਡਾਂਗਾ।

ਖੰਨਾ : ਜੇ ਤੈਨੂੰ ਵਿਸ਼ਵਾਸ ਹੈ ਕਿ ਲੋਕ ਸਾਨੂੰ ਵੇਖ ਰਹੇ ਨੇ ਤਾਂ ਨਾ ਖੇਡ। ਪਰ ਤੇਰਾ ਦਿਮਾਗ਼...

ਕ : ਮੇਰਾ ਦਿਮਾਗ਼ ਖ਼ਰਾਬ ਹੀ ਸਹੀ, ਤੇਰਾ ਦਿਮਾਗ਼ ਠੀਕ ਹੈ ਤਾਂ ਮੇਰੇ ਇਕ ਸਵਾਲ ਦਾ ਜਵਾਬ ਦੇ।

ਖੰਨਾ : **ਮੁਸਕਰਾ ਕੇ ਉਸਦੀਆਂ ਅੱਖਾਂ ਵਿਚ ਵੇਖਦਾ ਹੈ** ਚੰਗਾ, ਪੁੱਛ।

ਕ : ਕੋਈ ਐਸਾ ਰਸਤਾ ਹੈ ਕਿ ਅਸੀਂ ਜੂਆ ਖੇਡੀਏ, ਸ਼ਰਾਬ ਪੀਵੀਏ ਜਾਂ ਕੁਝ ਵੀ ਕਰੀਏ, ਪਰ ਇਸ ਭੀੜ ਵਿਚ ਬੈਠੇ ਪੁਲਸ ਵਾਲੇ ਜਾਂ ਕੋਈ ਹੋਰ ਸਾਨੂੰ ਫੜ ਨਾ ਸਕੇ ?

ਖੰਨਾ : **ਕੁਝ ਸੋਚਦਿਆਂ** ਮੈਨੂੰ ਤਾਂ ਕੋਈ ਰਸਤਾ ਨਹੀਂ ਸੁਝ ਰਿਹਾ ?

ਕ : ਹੁਣ ਵੇਖ ਮੇਰੇ ਦਿਮਾਗ਼ ਦੀ ਕਰਾਮਾਤ । ਮੈਂ ਰਸਤਾ ਦੱਸਦਾ ਹਾਂ । **ਉਸਦੇ ਕੰਨ ਨੇੜੇ ਝੁਕ ਕੇ, ਹੌਲੀ ਜਿਹੀ** ਹੁਣ ਤੱਕ ਇਹ ਲੋਕ ਸਾਡਾ ਰਹੱਸ ਜਾਣਨ ਵਾਸਤੇ ਮੇਰੇ ਵੱਲ ਵੇਖ ਰਹੇ ਹਨ । ਕਿਉਂ ਨਾ ਇਹਨਾਂ ਨੂੰ ਧੋਖਾ ਦਿੱਤਾ ਜਾਵੇ ?

ਖੰਨਾ : ਕਿਵੇਂ ?

ਕ : **ਦੋ ਮਖੌਟੇ ਚੁੱਕ ਕੇ ਮੇਜ਼ ਤੇ ਰਖਦਿਆਂ** ਇਹ ਮਖੌਟੇ ਲਗਾ ਕੇ ਅਸੀਂ ਜੋ ਵੀ ਕਰਾਂਗੇ ਇਹ ਲੋਕ ਸਮਝਣਗੇ ਕਿ ਅਸੀਂ ਨਾਟਕ ਕਰ ਰਹੇ ਹਾਂ । ਫਿਰ ਕੋਈ ਨਹੀਂ ਪੁੱਛੇਗਾ ਕਿ ਕੀ ਕਰ ਰਹੇ ਹੋ ।

ਖੰਨਾ : **ਉਤਸੁਕਤਾ ਨਾਲ ਕਦੀ ਮਖੌਟਿਆਂ ਵੱਲ ਤੇ ਕਦੀ ਕ ਵੱਲ ਵੇਖਦਿਆਂ** ਕੀ ਬਕਵਾਸ ਕਰ ਰਿਹਾ ਹੈਂ ? ਅਸੀਂ ਕੋਈ ਬੱਚੇ ਹਾਂ ਕਿ ਮਖੌਟੇ ਲਾਈਏ ?

ਕ : ਮੇਰੇ ਭਰਾਵਾ, ਬੱਚੇ ਮਖੌਟਾ ਲਗਾ ਕੇ ਖੇਡਦੇ ਹਨ, ਵੱਡੇ ਮਖੌਟੇ ਲਗਾ ਕੇ ਨਾਟਕ ਕਰਦੇ ਹਨ । **ਗਿੱਦੜ ਵਾਲਾ ਮਖੌਟਾ ਚੁੱਕ ਕੇ** ਲੈ ਇਸਨੂੰ ਬੰਨ੍ਹ ਲੈ । ਲਿਆ ਮੈਂ ਬੰਨ੍ਹਦਾ ਹਾਂ ।

ਖੰਨਾ : ਓਏ...ਉਏ, ਇਹ ਕੀ ਕਰ ਰਿਹਾ ਹੈਂ ?

ਕ : ਜੇ ਫਲਾਸ਼ ਖੇਡਣੀ ਹੈ ਤਾਂ ਬੰਨ੍ਹਣ ਦੇ । **ਜ਼ਬਰਦਸਤੀ ਉਸਦੇ ਮੂੰਹ ਤੇ ਮਖੌਟਾ ਲਗਾ ਕੇ ਪਿਛੋਂ ਬੰਨ੍ਹ ਦਿੰਦਾ ਹੈ । ਦੂਜਾ ਮਖੌਟਾ ਜਿਹੜਾ ਲੂੰਬੜੀ ਦਾ ਹੈ, ਆਪਣੇ ਚਿਹਰੇ ਉਪਰ ਲਗਾਂਦਾ ਹੈ ।** ਵੇਖ, ਲੋਕ ਕਿਵੇਂ ਖ਼ੁਸ਼ ਹੋ ਗਏ । ਲੈ ਤਾਸ਼ ਦੇ ਪੱਤੇ ਫੜ ।

ਖੰਨਾ : ਪਰ ਪਹਿਲਾਂ ਬੂਹਾ ਤਾਂ ਬੰਦ ਕਰ ਦੇ ।

ਕ : ਸ਼ਾਇਦ ਤੂੰ ਭੁੱਲ ਗਿਆ ਹੈਂ ਕਿ ਤੂੰ ਨਾਟਕ ਦਾ ਪਾਤਰ ਹੈਂ ਅਤੇ ਦੂਜਿਆਂ ਨੂੰ ਪੂਰਾ ਹੱਕ ਹੈ ਕਿ ਉਹ ਤੈਨੂੰ ਵੇਖਣ । ਭਾਵੇਂ ਬੂਹੇ ਵਿਚੋਂ ਵੇਖਣ ਤੇ ਭਾਵੇਂ ਸਾਰੀ ਕੰਧ ਤੋੜ ਕੇ । ਖ਼ੈਰ, ਬੂਹਾ ਬੰਦ ਕਰ ਦਿੰਦਾ ਹਾਂ । **ਦਰਵਾਜ਼ਾ ਬੰਦ ਕਰਕੇ ਸਿੱਧਾ ਅੰਦਰਲੇ ਕਮਰੇ ਵਿਚ ਜਾਂਦਾ ਹੈ ਅਤੇ ਸ਼ੀਸ਼ਾ ਚੁੱਕ ਕੇ ਲਿਆਂਦਾ ਹੈ ।** ਆ ਖੇਡ ਸ਼ੁਰੂ ਕਰਨ ਤੋਂ ਪਹਿਲਾਂ ਆਪਣੀਆਂ ਸ਼ਕਲਾਂ ਵੇਖ ਲਈਏ । **ਆਪਣੇ ਆਪ ਨੂੰ ਵੇਖ ਕੇ** ਵਾਹ, ਬਿਲਕੁਲ ਲੂੰਬੜੀ ਲੱਗ ਰਿਹਾ ਹਾਂ, ਅਤੇ ਤੂੰ ਵੀ ਯਾਰ, ਬਿਲਕੁਲ ਗਿੱਦੜ ਲੱਗ ਰਿਹਾ ਹੈਂ । **ਸ਼ੀਸ਼ਾ ਵਿਖਾਂਦਾ ਹੈ ।** ਤੇਰਾ ਅਸਲੀ ਚਿਹਰਾ ਇਹੀ ਹੈ ।

ਖੰਨਾ : **ਸ਼ੀਸ਼ਾ ਹਟਾਂਦਿਆਂ** ਭਰਾਵਾ ਮੈਂ ਤੇਰੀ ਇਸ ਖੇਡ ਤੋਂ ਬੋਰ ਹੋ ਚੁੱਕਾ ਹਾਂ । ਹੁਣ ਮੈਂ ਜਾਵਾਂਗਾ । ਇਹੋ ਜਹੀ ਫਲਾਸ਼ ਤੋਂ ਮੇਰੀ ਤੌਬਾ ।

ਕ : ਵਾਹ ! ਕਿਵੇਂ ਜਾਵੇਂਗਾ ? ਹੁਣ ਮੈਂ ਮੂਡ ਵਿਚ ਆਇਆ ਹਾਂ । ਬੈਠ

ਜਾ ਪਿਆਰੇ। ਖੇਡ ਚਲਣ ਦੇ।

ਖੰਨਾ : **ਆਪਣੇ ਆਪ ਨੂੰ ਛੁਡਾਂਦਿਆਂ,** ਨਹੀਂ, ਭਰਾ, ਮੈਨੂੰ ਜਾਣ ਦੇ।

ਕ : **ਹੱਸਦਿਆਂ** ਓਏ ਯਾਰ ਤੂੰ ਤਾਂ ਦੌੜ ਰਿਹਾ ਹੈਂ। ਸੁਣ, ਸੁਣ। **ਤਾਸ਼ ਚੁੱਕਦਿਆਂ** ਜਾ ਹੀ ਰਿਹਾ ਹੈਂ ਤਾਂ ਆਪਣੀ ਤਾਸ਼ ਲੈਂਦਾ ਜਾ।

ਖੰਨਾ : ਲਿਆ, ਲਿਆ। ਪਤਾ ਨਹੀਂ ਸਵੇਰੇ ਉਠ ਕੇ ਕਿਸਦਾ ਮੂੰਹ ਵੇਖਿਆ ਸੀ ? **ਬੂਹੇ ਕੋਲ ਖੜ੍ਹੋ ਜਾਂਦਾ ਹੈ।**

ਕ : **ਮਖੌਟਾ ਫੜੀ ਨੇੜੇ ਆ ਕੇ** ਆਪਣੀ ਜਨਾਨੀ ਦਾ ਵੇਖਿਆ ਹੋਣਾ ਹੈ। **ਮਖੌਟੇ ਵਿਚ ਰੱਖ ਕੇ ਤਾਸ਼ ਦਿੰਦਾ ਹੈ, ਆਪਣਾ ਮਖੌਟਾ ਉਤਾਰ ਕੇ ਦਿਖਾਂਦਿਆਂ** ਇਹੋ ਗੱਲ ਹੈ ਨਾ ? ਇਸਨੂੰ ਵੀ ਲੈ ਜਾ। ਜਨਾਨੀ ਦੇ ਮੂੰਹ ਤੇ ਲਗਾ ਦਈਂ ਅਤੇ ਫਿਰ ਦੋਵੇਂ ਮਿਲਕੇ ਫਲਾਸ਼ ਖੇਡਣਾ। **ਹੱਥ ਵਿਚ ਮਖੌਟਾ ਦੇ ਕੇ** ਹੁਣ ਜਾ। **ਬਾਹਰ ਧੱਕ ਕੇ ਬੂਹਾ ਬੰਦ ਕਰਕੇ ਉੱਚੀ ਉੱਚੀ ਠਹਾਕੇ ਲਗਾਂਦਾ ਹੈ।** ਸਾਲੇ ਆਪਣਾ ਅਸਲੀ ਚਿਹਰਾ ਵੇਖਦਿਆਂ ਹੀ ਦੌੜ ਪੈਂਦੇ ਹਨ। ਨਕਲੀ ਚਿਹਰਾ ਲਾਹ ਕੇ ਅਸਲੀ ਚਿਹਰਾ ਲਗਾਂਦਿਆਂ ਸ਼ਰਮ ਆਉਂਦੀ ਹੈ। **ਕੁਰਸੀ ਤੇ ਬੈਠ ਕੇ** ਨਹੀਂ, ਇਸ ਤਰ੍ਹਾਂ ਨਹੀਂ,ਹੁਣ ਇਸ ਤਰ੍ਹਾਂ ਬੈਠਦਾ ਹਾਂ। **ਚੌਕੜੀ ਮਾਰ ਕੇ ਕੁਰਸੀ ਉਤੇ ਬੈਠਦਾ ਹੈ।** ਵੇਖਦਾ ਹਾਂ ਕੋਈ ਮੇਰਾ ਕੀ ਵਿਗਾੜ ਲਵੇਗਾ। ਵੇਖੇ, ਜਿਸਨੇ ਵੇਖਣਾ ਹੋਵੇ। **ਦੋਵੇਂ ਮਖੌਟੇ ਚੁੱਕ ਕੇ ਮੇਜ਼ ਉਪਰ ਰਖਦਿਆਂ** ਮਖੌਟਾ ਵੀ ਪਾਈ ਰੱਖਾਂਗਾ ਅਤੇ ਕਦੀ ਵੀ ਨਹੀਂ ਉਤਾਰਾਂਗਾ—ਭਾਵੇਂ ਕੁਝ ਹੋ ਜਾਵੇ। **ਗਧੇ ਦਾ ਮਖੌਟਾ ਲਗਾਂਦਾ ਹੈ** ਹੁਣ ਫਿਰ ਕੋਈ ਆ ਰਿਹਾ ਹੋਵੇਗਾ। ਭਾਵੇਂ ਕੋਈ ਵੀ ਆਵੇ। ਇਸ ਵਾਰ ਜ਼ਬਰਦਸਤੀ ਮਖੌਟਾ ਲਗਾ ਦੇਵਾਂਗਾ, ਵੇਖੀ ਜਾਵੇਗੀ। ਉੱਲੂ ਦੇ ਪੱਠੇ ਆ ਕੇ ਸਿੱਧੇ ਕੁਰਸੀ ਤੇ ਬੈਠ ਜਾਂਦੇ ਨੇ। ਮੈਂ ਕੁਰਸੀਆਂ ਦੇ ਚਿਹਰੇ ਵੀ ਬਦਲ ਦਿੰਦਾ ਹਾਂ। **ਉਠ ਕੇ ਸਾਰੀਆਂ ਕੁਰਸੀਆਂ ਉਲਟਾ ਦਿੰਦਾ ਹੈ। ਦੂਰੋਂ ਖੜ੍ਹਾ ਹੋ ਕੇ ਉਹਨਾਂ ਵੱਲ ਵੇਖਦਿਆਂ** ਹਾਂ, ਹੁਣ ਠੀਕ ਹੈ। **ਵਾਰੀ ਵਾਰੀ ਕੁਰਸੀਆਂ ਵਿਖਾਂਦਿਆਂ** ਇਹ ਹਨ ਆਫ਼ਿਸ ਸੁਪਰੀਟੇਂਡੈਂਟ। ਇਹ ਹਨ ਪ੍ਰਧਾਨ ਲਿਪਕ ਮਤਲਬ, ਹੈਡ ਕਲਰਕ। ਇਹ ਹਨ ਖ਼ਜਾਨਚੀ ਬਾਊ ਅਤੇ **ਮੇਜ਼ ਉਪਰ ਬੈਠ ਕੇ ਆਪਣੇ ਆਪ ਨੂੰ ਵਿਖਾਂਦਿਆਂ** ਇਹ ਹਨ ਕਿਰਾਨੀ ਬਾਊ, ਮਿਸਟਰ ਕ, ਮਿਸਟਰ ਬੁੱਧੂ, ਮਿਸਟਰ ਗਧਾ। **ਜ਼ੋਰ-ਜ਼ੋਰ ਦੀ ਹੱਸਦਾ ਹੈ। ਬੂਹਾ ਖੜਕਣ ਦੀ ਆਵਾਜ਼।**

ਕ : **ਹੌਲੀ ਜਿਹੀ** ਹਾਂ, ਹਾਂ ਖੜਕਾਓ, ਖੜਕਾਂਦੇ ਰਹੋ **ਫਿਰ ਕੁਝ ਸੋਚ ਕੇ**

ਕੌਣ ਹੈ ? ਜੱਗੂ ਹੈਂ ? ਮੇਰੀ ਫ਼ਾਈਲ ਲਿਆਇਆ ਹੈਂ ? ਯਾਰ ਚੰਗਾ ਚਪੜਾਸੀ ਹੈਂ ? ਇਕ ਦਿਨ ਬਾਅਦ ਫਾਈਲ ਲਿਆ ਰਿਹਾ ਹੈਂ? ਮੈਂ ਤਾਂ ਕਿਹਾ ਸੀ ਰਾਤੀਂ ਪਹੁੰਚਾ ਦੇਵੀਂ । ਤੂੰ ਹੁਣ ਲਿਆ ਰਿਹਾ ਹੈਂ ? **ਫਿਰ ਖੜਕਾ** ਠਹਿਰੋ ਖੋਲ੍ਹਦਾ ਹਾਂ । ਆਓ, ਤੁਸੀਂ ਵੀ ਕੀ ਕਹੋਗੇ ਕਿ ਕਿਧਰੇ ਗਿਆ ਸਾਂ । **ਚੋਰ ਨਾਲ** ਖੋਲ੍ਹ ਰਿਹਾ ਹਾਂ । **ਹੱਥ ਵਿਚ ਮਖੌਟਾ ਚੁਕ ਕੇ ਬੂਹੇ ਕੋਲ ਆਉਂਦਾ ਹੈ। ਹੌਲੀ ਜਹੀ ਕੁੰਡੀ ਖੋਲ੍ਹ ਕੇ ਬੂਹੇ ਦੇ ਓਹਲੇ ਲੁਕ ਜਾਂਦਾ ਹੈ। ਆਣ ਵਾਲੇ ਦੇ ਵੜਦਿਆਂ ਹੀ ਉਸਨੂੰ ਵੇਖੇ ਬਿਨਾਂ ਝਪੱਟਾ ਮਾਰ ਕੇ ਉਸਦੇ ਚਿਹਰੇ ਤੇ ਮਖੌਟਾ ਬੰਨ੍ਹ ਦਿੰਦਾ ਹੈ। ਆਣ ਵਾਲਾ ਅਜੇ ਬੂਹੇ ਦੇ ਸਾਹਮਣੇ ਹੀ ਹੈ। ਉਹ ਹੈਰਾਨ ਰਹਿ ਜਾਂਦਾ ਹੈ।** ਵਾਹ ਜੱਗੂ ਭਰਾਵਾ । ਹੁਣ ਤੂੰ ਆਪਣੇ ਅਸਲੀ ਰੂਪ ਵਿਚ ਦਿਸ ਰਿਹਾ ਹੈਂ । ਬਿਲਕੁਲ ਭੇਡ ।

ਆਣ ਵਾਲਾ : **ਗ਼ੁੱਸੇ ਨਾਲ ਮਖੌਟੇ ਨੂੰ ਜ਼ਮੀਨ ਤੇ ਸੁੱਟਦਾ ਹੈ ਅਤੇ ਪਿੱਛੇ ਮੁੜ ਕੇ** ਧੀਏ ਤੂੰ ਛੇਤੀ ਅੰਦਰ ਆ ਜਾ । ਰਾਜੇਸ਼ ਤੂੰ ਵੀ ਆ ਜਾ । **ਦੋਵੇਂ ਅੰਦਰ ਚਲੇ ਜਾਂਦੇ ਹਨ। ਔਰਤ ਕਾ ਅਤੇ ਰਾਜੇਸ਼ ਉਸਦਾ ਭਰਾ ਹੈ। ਆਉਣ ਵਾਲਾ ਕਾ ਦਾ ਪਿਤਾ ਹੈ। ਕ ਉਹਨਾਂ ਨੂੰ ਵੇਖ ਕੇ ਹੈਰਾਨ ਹੁੰਦਾ ਹੈ ਅਤੇ ਖੜ੍ਹੇ ਦਾ ਖੜ੍ਹਾ ਰਹਿ ਜਾਂਦਾ ਹੈ। ਮੂੰਹੋਂ ਸ਼ਬਦ ਨਹੀਂ ਨਿਕਲਦੇ।**

ਪਿਤਾ : ਰਾਜੇਸ਼ ਪੁੱਤਰ ਛੇਤੀ ਬੂਹਾ ਬੰਦ ਕਰ । ਕਿਧਰੇ ਦੌੜ ਨਾ ਜਾਵੇ । ਧੀਏ ਤੂੰ ਠੀਕ ਕਹਿ ਰਹੀ ਸੀ । ਇਸਦਾ ਦਿਮਾਗ਼ ਜ਼ਰੂਰ ਖ਼ਰਾਬ ਹੋ ਗਿਐ ।

ਕਾ : **ਦੁੱਖ ਨਾਲ** ਪਿਤਾ ਜੀ, ਹੁਣ ਕੀ ਹੋਵੇਗਾ, ਪਿਤਾ ਜੀ ?

ਪਿਤਾ : ਰਾਜੇਸ਼, ਅੱਗੇ ਵਧ ਕੇ ਇਸਦੇ ਦੋਵੇਂ ਹੱਥ ਪਿਛਲੇ ਪਾਸੇ ਬੰਨ੍ਹ ਦੇ । ਕੀ ਪਤਾ, ਇਹ ਫਿਰ ਕੁਝ ਕਰ ਬੈਠੇ ।

**ਰਾਜੇਸ਼ ਅੱਗੇ ਵਧ ਕੇ ਕ ਵੱਲ ਜਾਂਦਾ ਹੈ। ਕ ਪਿੱਛੇ ਹਟਦਾ ਹੈ। ਕੁਰਸੀਆਂ ਲਾਗੇ ਜਾਂਦਾ ਹੈ। ਕਾ ਤੇ ਉਸਦਾ ਪਿਤਾ ਧਿਆਨ ਨਾਲ ਅੱਗੇ ਵਧਦੇ ਹਨ।**

ਕਾ : **ਕੁਰਸੀਆਂ ਨੂੰ ਵੇਖਕੇ,** ਇਹ ਸਭ ਕੀ ਹੋ ਗਿਆ ਹੈ ? ਕੁਰਸੀਆਂ, ਇਹ ਕਪੜੇ ! ਪਿਤਾ ਜੀ ਮੈਂ ਪਹਿਲਾਂ ਹੀ ਕਹਿ ਰਹੀ ਸਾਂ ਕਿ ਕਿਸੇ ਡਾਕਟਰ ਨੂੰ ਲੈਂਦੇ ਜਾਈਏ ।

ਪਿਤਾ : ਮੈਨੂੰ ਕੀ ਪਤਾ ਸੀ ਕਿ ਇਹ ਸੱਚਮੁਚ ਪਾਗਲ ਹੋ ਗਿਆ ਹੈ ? ਮੈਂ ਤਾਂ ਸਮਝਦਾ ਸੀ ਕਿ ਤੈਨੂੰ ਸ਼ੱਕ ਹੋ ਗਿਆ ਹੈ ।

ਕਾ : ਥੋੜ੍ਹਾ ਸ਼ੱਕ ਤਾਂ ਮੈਨੂੰ ਇਥੋਂ ਨਿਕਲਣ ਤੋਂ ਪਹਿਲਾਂ ਹੀ ਹੋ ਗਿਆ

ਸੀ । ਪਰ ਜਦੋਂ ਇਹ ਮੈਨੂੰ ਬਸ ਤੇ ਬਿਠਾ ਕੇ ਆਪ ਹੇਠਾਂ ਰਹਿ ਗਏ ਅਤੇ ਮੇਰੇ ਬੁਲਾਣ ਨਾਲ ਵੀ ਨਹੀਂ ਚੜ੍ਹੇ ਤਾਂ ਮੇਰਾ ਸ਼ੱਕ ਪੱਕਾ ਹੋ ਗਿਆ । ਬਸ ਚਲ ਪਈ ਤਾਂ ਮੈਂ ਉਤਰ ਵੀ ਨਾ ਸਕੀ ।

ਰਾਜੇਸ਼ : ਦੀਦੀ ਤੂੰ ਉਤਰ ਕੇ ਵੀ ਇਕੱਲੀ ਕੀ ਕਰ ਸਕਦੀ ਸੀ ?

ਪਿਉ : ਚੰਗੀ ਗੱਲ ਤਾਂ ਇਹ ਹੈ ਕਿ ਅਸੀਂ ਛੇਤੀ ਹੀ ਆ ਗਏ । ਜੇ ਦੇਰ ਹੋ ਜਾਂਦੀ ਤਾਂ ਇਹ ਦੀਵਾਨਾ ਬਣ ਕੇ ਸੜਕ ਉਪਰ ਨਿਕਲ ਗਿਆ ਹੁੰਦਾ । ਵੇਖ ਨਹੀਂ ਰਹੇ, ਗਧੇ ਦਾ ਮਖੌਟਾ ਬੰਨ੍ਹਿਆ ਹੋਇਆ ਹੈ । **ਕ ਵੱਲ ਵੇਖ ਕੇ ਗਰਜਦਿਆਂ** ਉਤਾਰ ਇਸਨੂੰ । **ਕ ਡਰ ਕੇ ਮਖੌਟਾ ਉਤਾਰ ਲੈਂਦਾ ਹੈ ਅਤੇ ਆਪਣੇ ਸੌਹਰੇ ਵਲ ਵਧਦਾ ਹੈ ।**

ਪਿਉ : **ਉਸਨੂੰ ਫੜ ਕੇ ਜ਼ਮੀਨ ਤੇ ਸੁੱਟਦਿਆਂ** ਰਾਜੇਸ਼ ਇਸਦੇ ਹੱਥ ਬੰਨ੍ਹ ।

ਕਾ : ਪਿਤਾ ਜੀ, ਪਹਿਲਾਂ ਇਹਨਾਂ ਤੋਂ ਕੁਝ ਪੁੱਛੋ । ਇਹ ਕੁਝ ਬੋਲਣ ਤਾਂ ।

ਪਿਉ : ਹਾਲੇ ਕੁਝ ਪੁੱਛਣਾ-ਸਮਝਣਾ ਬਾਕੀ ਰਹਿ ਗਿਆ ਹੈ ? ਮੇਰੇ ਮੂੰਹ ਉਪਰ ਭੇਡ ਦਾ ਮਖੌਟਾ ਲਗਾ ਦਿੱਤਾ, ਆਪਣੇ ਚਿਹਰੇ ਨੂੰ ਗਧੇ ਦਾ ਚਿਹਰਾ ਬਣਾ ਰਖਿਆ ਸੀ । ਕੁਰਸੀਆਂ ਉਲਟੀਆਂ ਪਈਆਂ ਨੇ । ਕਪੜੇ ਚਾਰੋ ਪਾਸੇ ਡਿੱਗੇ ਹਨ । ਪਾਗਲਾਂ ਦੇ ਕੋਈ ਹੋਰ ਲੱਛਣ ਹੁੰਦੇ ਹਨ ?

ਕਾ : **ਆਪ ਕ ਦੇ ਨੇੜੇ ਜਾਂਦਿਆਂ** ਕ ਪਲੀਜ਼, ਕੁਝ ਬੋਲ, ਕੁਝ ਵੀ ਬੋਲ । **ਕ ਚੁੱਪ ਹੋ ਕੇ ਉਸ ਵੱਲ ਵੇਖਦਾ ਰਹਿੰਦਾ ਹੈ ।** ਮੈਨੂੰ ਇਸ ਤਰ੍ਹਾਂ ਕਿਉਂ ਵੇਖਦੇ ਹੋ ? ਬੋਲਦੇ ਕਿਉਂ ਨਹੀਂ । ਇਹੀ ਕਹਿ ਦਿਉ ਕਿ ਇਧਰ ਕੰਧ ਹੈ ।

ਕ : **ਗੁੱਸੇ ਨਾਲ ਲਾਲ ਪੀਲਾ ਹੋ ਕੇ** ਮੈਂ ਝੂਠ ਨਹੀਂ ਬੋਲ ਸਕਦਾ । ਸਚਾਈ ਇਹ ਹੈ ਕਿ ਇਸ ਪਾਸੇ ਦੀ ਕੰਧ ਨਹੀਂ ਹੈ । ਕੰਧ ਹੁੰਦੀ ਤਾਂ ਇਹ ਹਜ਼ਾਰਾਂ ਲੋਕ ਕਿਵੇਂ ਦਿਸਦੇ ?

ਪਿਉ : ਅਸੀਂ ਤਿੰਨ ਜਣੇ ਵੇਖ ਰਹੇ ਹਾਂ ਕਿ ਉਥੇ ਕੰਧ ਹੈ ਅਤੇ ਇਹ ਕਹਿਦਾ ਹੈ ਕਿ ਕੰਧ ਨਹੀਂ ਹੈ । ਪਾਗਲ ਹੋਰ ਕਿਸਨੂੰ ਕਹਿੰਦੇ ਹਨ ? ਜੋ ਸਾਹਮਣੇ ਹੈ ਉਸਨੂੰ ਨਾ ਵੇਖਣਾ ਅਤੇ ਜੋ ਨਹੀਂ ਹੈ ਉਸਨੂੰ ਵੇਖਣਾ, ਇਹੀ ਤਾਂ ਪਾਗਲਾਂ ਦੀ ਪਛਾਣ ਹੈ ।

ਕਾ : ਪਿਤਾ ਜੀ......

ਰਾਜੇਸ਼ : ਪਰ ਪਿਤਾ ਜੀ ਹੋ ਸਕਦੈ ਇਹਨਾਂ ਨੂੰ ਵਹਿਮ ਹੋ ਗਿਆ ਹੋਵੇ । ਇਹਨਾਂ ਦਾ ਵਹਿਮ ਦੂਰ ਕਰਨ ਲਈ ਪਹਿਲਾਂ ਅਸੀਂ ਹੀ ਕੁਝ ਕਰੀਏ । ਜੇ ਅਸੀਂ ਸਫ਼ਲ ਨਾ ਹੋਈਏ ਤਾਂ ਹੀ ਡਾਕਟਰ ਨੂੰ ਬੁਲਾਈਏ ?

ਪਿਉ : ਖ਼ੈਰ, ਇਹੀ ਸਹੀ । ਪਰ ਇਸਦਾ ਵਹਿਮ ਕਿਵੇਂ ਦੂਰ ਹੋਵੇ ?

ਰਾਜੇਸ਼ : ਮੈਂ ਦੱਸਦਾ ਹਾਂ, ਪਿਤਾ ਜੀ । **ਕ ਨੂੰ** ਭਰਾ ਜੀ ਤੁਹਾਡੀਆਂ ਅੱਖਾਂ

ਉਧਰ ਕੀ ਵੇਖ ਰਹੀਆਂ ਨੇ ?

ਕ : ਭੀੜ, ਭੀੜ ਵਿਚ ਆਦਮੀ, ਆਦਮੀਆਂ ਦੇ ਚਿਹਰੇ, ਚਿਹਰਿਆਂ ਵਿਚ ਅੱਖਾਂ, ਅੱਖਾਂ ਵਿਚ ਡਰ, ਮੱਕਾਰੀ, ਧੋਖਾ, ਫਰੇਬ, ਹਿੰਸਾ......

ਰਾਜੇਸ਼ : ਬਸ, ਬਸ । ਪਰ ਸਾਨੂੰ ਉਧਰ ਕੰਧ ਦਿਸਦੀ ਹੈ । ਤੁਹਾਡੀਆਂ ਦੋ ਅੱਖਾਂ ਠੀਕ ਵੇਖਦੀਆਂ ਹਨ ਕਿ ਸਾਡੀਆਂ ਛੇ ਅੱਖਾਂ......

ਕ : ਮੇਰੀਆਂ ਦੋ ਅੱਖਾਂ ਦਾ, ਕਿਉਂਕਿ ਇਹ ਮੇਰੀਆਂ ਅੱਖਾਂ ਹਨ । ਤੁਹਾਡੀਆਂ ਤਿੰਨਾਂ ਦੀਆਂ ਜਾਂ ਹੋਰ ਹਜ਼ਾਰਾਂ-ਲੱਖਾਂ ਦੀਆਂ ਨਹੀਂ ।

ਰਾਜੇਸ਼ : ਅੱਖਾਂ ਵਾਂਗ ਤੁਸੀਂ ਹੱਥ ਨਾਲ ਛੋਹਣ ਨੂੰ ਵੀ ਸਬੂਤ ਮੰਨੋਗੇ ?

ਕ : ਹਾਂ, ਮੰਨਾਂਗਾ ।

ਰਾਜੇਸ਼ : ਤਾਂ ਫਿਰ ਆਓ, ਆਪਣੇ ਹੱਥ ਨਾਲ ਚਾਰੇ ਕੰਧਾਂ ਨੂੰ ਛੋਹ ਕੇ ਵੇਖ ਲਵੋ ।

ਕ : ਠੀਕ ਹੈ ।

ਪਿਤਾ : ਪਰ ਇਸਦੀਆਂ ਅੱਖਾਂ । ਜੇ ਹੱਥ ਕਹੇ ਕਿ ਕੰਧ ਹੈ ਤਾਂ ਇਸ ਦੀਆਂ ਅੱਖਾਂ ਕਹਿਣਗੀਆਂ ਕਿ ਕੰਧ ਨਹੀਂ ਹੈ । ਮੈਂ ਜਾਣਦਾ ਹਾਂ, ਇਹ ਅੱਖਾਂ ਦਾ ਹੀ ਕਹਿਣਾ ਮੰਨੇਗਾ ।

ਕਾ : ਤਾਂ ਇਸਦਾ ਤਰੀਕਾ ਹੈ ਕਿ ਇਹਨਾਂ ਦੀਆਂ ਅੱਖਾਂ ਉਪਰ ਪੱਟੀ ਬੰਨ੍ਹ ਦਿਉ ।

ਰਾਜੇਸ਼ : ਬਿਲਕੁਲ ਠੀਕ ।

ਪਿਤਾ : ਹਾਂ, ਇਸੇ ਤਰ੍ਹਾਂ ਕਰੋ ।

ਰਾਜੇਸ਼ : ਦੀਦੀ, ਪੱਟੀ ਬੰਨ੍ਹਣ ਵਾਸਤੇ ਕੋਈ ਕਪੜਾ ਲਿਆ ।

ਕਾ : **ਕ ਨੂੰ ਪਿਆਰ ਨਾਲ** ਬੋਲੋ, ਪੱਟੀ ਬੰਨ੍ਹ ਦੇਈਏ ?

ਕ : **ਬੜੀ ਉਦਾਸੀ ਨਾਲ** ਹਾਂ, ਬੰਨ੍ਹ ਦਿਉ ।

ਰਾਜੇਸ਼ : **ਹੱਥ ਵਿਚ ਤੌਲੀਆ ਫੜੀ,** ਵੇਖੋ ਭਰਾ ਜੀ, **ਦਰਸ਼ਕਾਂ ਵੱਲ ਵਿਖਾ ਕੇ** ਇਧਰ ਪੂਰਬ ਹੈ ਨਾ ? **ਜਿਹੜੀ ਦਿਸ਼ਾ ਹੋਵੇ ਉਸਦਾ ਨਾਮ ਲਿਆ ਜਾਵੇ ।**

ਕ : ਹਾਂ ।

ਰਾਜੇਸ਼ : ਤਾਂ ਫਿਰ ਅਸੀਂ ਉੱਤਰ ਦੀ ਕੰਧ ਤੋਂ ਸ਼ੁਰੂ ਕਰਕੇ ਪੂਰਬ ਦੀ ਕੰਧ ਤੱਕ ਆਵਾਂਗੇ । **ਉੱਤਰੀ ਕੰਧ ਕੋਲ ਜਾ ਕੇ ਅੱਖਾਂ ਤੇ ਪੱਟੀ ਬੰਨ੍ਹਦਾ ਹੈ ।** ਦੀਦੀ ਤੂੰ ਇਹਨਾਂ ਦਾ ਹੱਥ ਫੜ ਕੇ ਅੱਗੇ ਅੱਗੇ ਚਲ । **ਕਾ ਕ ਦਾ ਹੱਥ ਫੜਕੇ ਚਲਦੀ ਹੈ । ਰਾਜੇਸ਼ ਕ ਦਾ ਸੱਜਾ ਹੱਥ ਕੰਧ ਨਾਲ ਲਗਾਂਦਾ ਹੈ ।**

ਰਾਜੇਸ਼ : ਬੋਲੋ, ਇਹ ਉੱਤਰ ਦੀ ਕੰਧ ਹੈ ਨਾ ?

ਕ : ਹਾਂ, ਹੈ ।

**ਸਾਰੇ ਉਤਸ਼ਾਹ ਨਾਲ ਅੱਗੇ ਵਧਦੇ ਹਨ। ਅੱਗੇ ਅੱਗੇ ਕਾ, ਉਸ ਤੋਂ ਪਿੱਛੇ ਕ ਕੰਧ ਨੂੰ ਛੋਂਹਦਿਆਂ। ਨਾਲ ਰਾਜੇਸ਼ ਅਤੇ ਉਸਦੇ ਪਿੱਛੇ ਪਿਤਾ।**

ਰਾਜੇਸ਼ : **ਪੱਛਮੀ ਕੰਧ ਵੱਲ ਮੁੜਦਿਆਂ** ਇਹ ਪੱਛਮ ਦੀ ਕੰਧ ਹੈ ਨਾ? ਬੋਲੋ ਕੰਧ ਹੈ ਕਿ ਨਹੀਂ?

ਕ : ਹਾਂ ਹੈ।

**ਸਾਰੇ ਉਸੇ ਉਤਸ਼ਾਹ ਨਾਲ ਅੱਗੇ ਵਧਦੇ ਹਨ। ਦੱਖਣ ਦੀ ਕੰਧ ਸ਼ੁਰੂ ਹੁੰਦਿਆਂ ਮੁੜ ਜਾਂਦੇ ਹਨ।**

ਰਾਜੇਸ਼ : ਇਹ ਦੱਖਣ ਦੀ ਕੰਧ ਹੈ ਨਾ? ਬੋਲੋ ਹੈ ਨਾ?

ਕ : ਹਾਂ, ਹੈ।

**ਸਾਰੇ ਅੱਗੇ ਵਧਦੇ ਹਨ। ਜਿਉਂ ਹੀ ਪੂਰਬ-ਦੱਖਣ ਦੇ ਕਿਨਾਰੇ ਤੱਕ ਪਹੁੰਚਦੇ ਹਨ, ਪਰਦਾ ਬੰਦ ਹੋਣ ਵਾਸਤੇ ਕੁੱਝ ਅੱਗੇ ਵਧਦਾ ਹੈ।**

ਕ : ਅਸੀਂ ਪੂਰਬ ਦੀ ਕੰਧ ਲਾਗੇ ਆ ਗਏ ਹਾਂ।

ਰਾਜੇਸ਼ : ਭਰਾ ਜੀ, ਇਹ......

ਕ : **ਪਰਦੇ ਨੂੰ ਛੋਹ ਕੇ ਚੀਕਦਿਆਂ** ਓਏ, ਇਹ ਕੰਧ ਹੀ ਤਾਂ ਹੈ। ਕਾ, ਕੰਧ ਤਾਂ ਵਾਪਸ ਆ ਗਈ। ਮੇਰੀਆਂ ਅੱਖਾਂ ਖੋਲ੍ਹ ਦਿਉ। ਮੇਰੀ ਖ਼ੁਸ਼ੀ ਵਾਪਸ ਆ ਗਈ। **ਪਰਦਾ ਪੂਰਾ ਬੰਦ ਹੋ ਜਾਂਦਾ ਹੈ। ਅੰਦਰੋਂ ਪਿਤਾ, ਰਾਜੇਸ਼ ਅਤੇ ਕਾ ਦਾ ਜ਼ੋਰ ਦਾ ਹਾਸਾ ਸੁਣਾਈ ਦਿੰਦਾ ਹੈ। ਉਸ ਹਾਸੇ ਵਿਚ ਕ ਦੀ ਡੁੱਬਦੀ ਆਵਾਜ਼, "ਕੰਧ ਵਾਪਸ ਆ ਗਈ...ਖ਼ੁਸ਼ੀ ਵਾਪਸ ਆ ਗਈ।"**

---

ਛਾਪਕ : ਨੈਸ਼ਨਲ ਪ੍ਰੈਸ ਆਫ਼ ਇੰਡੀਆ, 32-ਬੀ, ਪਲੱਈਅਰ ਗਾਰਡਨ ਮਾਰਕੀਟ, ਚਾਂਦਨੀ ਚੌਂਕ, ਦਿੱਲੀ-110006